# ਸਿਰਜਣਾ

ਅਪਰੈਲ-ਜੂਨ 2012 (ਅੰਕ 164)

**April- June 2012**

**ਸੰਪਾਦਕ: ਰਘਬੀਰ ਸਿੰਘ**

# ਇਜਾਜ਼ਤ
# Permission

ਮੈਂ ਰਘੁਬੀਰ ਸਿੰਘ ਸੰਪਾਦਕ ਸਿਰਜਣਾ ਸੁਖਵੰਤ ਹੁੰਦਲ (13286 55 A Ave. Surrey, BC, Canada) ਨੂੰ ਸਿਰਜਣਾ ਦੇ ਸਾਰੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਸਿਰਫ ਸਿਰਜਣਾ ਦੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਲਈ ਹੀ ਹੈ। ਸਿਰਜਣਾ ਦੀ ਸਮੱਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਰਘਬੀਰ ਸਿੰਘ ਸੰਪਾਦਕ ਸਿਰਜਣਾ ਦੇ ਹਨ।

I Raghbir Singh editor Sirjana hearby grant permission to Sukhwant Hundal (13286 55 A Ave. Surrey, BC, Canada) to upload online all issues of Sirjana in PDF format. This permission is only for uploading issues online in PDF format. The copyright and all other rights for Sirjana's content remains with Raghbir Singh, editor Sirjana.

ਦਸਖਤ -Sign: [signature]

ਪਤਾ -Address: 1728, ਸੈਕਟਰ 43-ਬੀ, ਚੰਡੀਗੜ੍ਹ - 160022   1728, Sector 43-B, Chandigarh - 160022 India

ਤਾਰੀਕ -Date: 25-10-2014

**ਸਿਰਜਣਾ**

## ਇਸ ਅੰਕ ਵਿਚ

164
ਅਪਰੈਲ-ਜੂਨ 2012

ਸੰਪਾਦਕ : ਰਘਬੀਰ ਸਿੰਘ
Editor : Raghbir Singh



1728, ਸੈਕਟਰ 43-ਬੀ,
ਚੰਡੀਗੜ੍ਹ-160 022
ਫੋਨ : +91-172-2601693





***SIRJANA***
***1728, Sector 43-B,***
***Chandigarh-160 022***
***INDIA***
***Phone : +91-172-2601693***
***E-mail :***
***raghbirssirjana@yahoo.com***



Sirjana is approved by DPI Punjab for all Schools, Colleges and Social Education Centres vide letter No. 2/6-66B (EP) dated 26-9-1966

**ਟਾਈਟਲ ਚਿੱਤਰ : ਦੇਵ   ਟਾਈਪ-ਸੈਟਿੰਗ ਅਤੇ ਡਿਜ਼ਾਈਨਿੰਗ: ਰਾਜਪ੍ਰੀਤ ਸਿੰਘ**

ਚੰਦਾ-ਦਸ ਅੰਕ : ਦੇਸ : 300 ਰੁਪਏ, ਵਾਰਸ਼ਿਕ : 120 ਰੁਪਏ
ਵਿਦੇਸ਼-ਹਵਾਈ ਡਾਕ ਰਾਹੀਂ : ਦਸ ਅੰਕ: 25 ਪੌਂਡ, 50 ਡਾਲਰ,ਵਾਰਸ਼ਿਕ:10 ਪੌਂਡ, 20 ਡਾਲਰ

# ਲੇਖਕ ਦੀ ਮਜਬੂਰੀ ਤੇ ਫ਼ਰਜ਼

## ਗੁਰਦਿਆਲ ਸਿੰਘ ਵੱਲੋਂ ਵਰਿਆਮ ਸੰਧੂ ਦੇ ਨਾਂ ਇਕ ਚਿੱਠੀ

*ਪਿਆਰੇ ਵਰਿਆਮ ਸੰਧੂ! ਬੜੇ ਧਿਆਨ ਨਾਲ 'ਸਿਰਜਣਾ' (162) ਵਿਚ ਛਪਿਆ ਤੇਰਾ ਲੇਖ 'ਭਰਾਵਾਂ ਦਾ ਮਾਣ' ਪੜ੍ਹਿਆ। ਇਹਦਾ ਮਹੱਤਵ, ਆਮ ਅਜਿਹੇ ਲੇਖਾਂ ਨਾਲੋਂ ਬਿਲਕੁਲ ਵੱਖਰਾ ਹੈ। ਇਸ ਵਿਚ ਜੋ ਇਸ਼ਾਰੇ ਤੂੰ ਮਾਝੇ ਦੇ ਪਿੰਡਾਂ ਵਿਚੋਂ ਉੱਠੇ ਸੂਰਮਿਆਂ ਬਾਰੇ ਕੀਤੇ ਹਨ, ਉਹਨਾਂ ਦਾ ਪੂਰੇ ਭਾਰਤੀ ਸਮਾਜ ਨਾਲ ਬਹੁਤ ਗਹਿਰਾ ਸੰਬੰਧ ਹੈ। ਅਸਲ ਵਿਚ ਭਾਰਤੀ ਇਤਿਹਾਸ ਦੀਆਂ ਜੜ੍ਹਾਂ ਦਾ ਇਹਨਾਂ ਵੇਰਵਿਆਂ ਤੋਂ ਹੀ ਪਤਾ ਲਗਦਾ ਹੈ, ਸਿਰਫ 'ਇਤਿਹਾਸ' ਪੜ੍ਹਨ ਨਾਲ ਨਹੀਂ। ਮਿਰਜ਼ਾ ਤੇਰੇ ਲਿਖੇ ਲੇਖ ਦਾ ਪ੍ਰਤੀਕ ਤੇ ਚਿੰਨ੍ਹ ਵੀ ਹੈ-ਜੋ ਭਰਾਵਾਂ ਬਿਨਾਂ ਮਾਰਿਆ ਗਿਆ। ਇਹ ਮੈਨੂੰ ਨਹੀਂ ਪਤਾ ਕਿ ਤੂੰ ਇਹ ਸਭ ਸੁਚੇਤ ਹੋ ਕੇ ਲਿਖਿਆ ਹੈ ਜਾਂ ਸਾਧਾਰਨ ਹੀ ਕਠੋਰ ਤੱਥ ਬਿਆਨ ਕੀਤੇ ਗਏ। ਪਰ ਭਾਰਤ ਦਾ, ਸਿਰਫ ਪੰਜਾਬ ਦਾ ਨਹੀਂ, ਸਮਾਜਕ ਇਤਿਹਾਸ ਇਹੋ ਹੈ।*

*ਮੈਂ ਇਤਿਹਾਸ ਦਾ ਵਿਦਿਆਰਥੀ ਰਿਹਾ ਹਾਂ ਤੇ ਹਾਂ ਵੀ। ਬਹੁਤ ਸੋਚ-ਵਿਚਾਰ ਮਗਰੋਂ, ਲੰਮੇ ਸਮੇਂ ਤੋਂ ਇਸ ਸਿੱਟੇ 'ਤੇ ਪਹੁੰਚਿਆ ਸਾਂ ਕਿ ਜਾਣੇ ਜਾਂਦੇ ਇਤਿਹਾਸ ਵਿਚ, ਅਸੀਂ ਇਹੋ ਜਿਹੀ ਹੀ ਕੌਮ ਹਾਂ ਕਿ ਸਾਡੇ ਵਿਚੋਂ, ਸਮੇਂ ਸਮੇਂ ਕੁਝ ਵਿਰਲੇ ਟਾਵੇਂ ਜੋਧੇ ਪੈਦਾ ਹੁੰਦੇ ਰਹੇ, ਉਹਨਾਂ ਦੀਆਂ ਬਹਾਦਰੀਆਂ ਦੇ ਗੁਣਗਾਣ ਵੀ ਅਸੀਂ ਹਮੇਸ਼ਾ ਕਰਦੇ ਰਹੇ, ਪਰ ਕੌਮ ਵਜੋਂ ਹਮੇਸ਼ਾ ਹਾਰਦੇ ਰਹੇ।*

*ਭਾਰਤ ਦੀਆਂ ਤਿੰਨ ਕੌਮੀਅਤਾਂ ਬਹਾਦਰ ਹਨ-ਮਰਾਠੇ, ਰਾਜਪੂਤ ਤੇ ਸਿੱਖ। ਪਰ ਤਿੰਨੇ ਹੀ 'ਜਿੱਤ ਕੇ ਹਾਰਦੇ ਰਹੇ।' ਸ਼ਾਹ ਮੁਹੰਮਦ ਨੇ ਵੀ ਇਹ ਸੱਚਾਈ ਬਿਆਨ ਕੀਤੀ ਸੀ ਜਦੋਂ ਕਿਹਾ ਸੀ, 'ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਜੀ।' (ਪਹਿਲਾਂ ਉਹ ਸਿੱਖ ਫੌਜਾਂ ਵੱਲੋਂ, 'ਗੋਰਿਆਂ ਦੇ ਨਿੰਬੂਆਂ ਵਾਂਗ ਲਹੂ ਨਚੋੜਨ' ਦਾ ਜ਼ਿਕਰ ਵੀ ਕਰਦਾ ਹੈ।) ਸਦੀਆਂ ਤੋਂ ਪੰਜਾਬੀ (ਭਾਰਤੀ) ਤੇਰੇ ਨਿੱਜੀ ਜੀਵਨ ਦੀਆਂ ਘਟਨਾਵਾਂ ਵਾਂਗ ਸਮੇਂ ਸਮੇਂ ਇਕੱਠੇ ਹੋ ਕੇ ਵਕਤੀ ਤੌਰ 'ਤੇ ਸਫ਼ਲ ਹੁੰਦੇ ਰਹੇ ਪਰ ਫੇਰ ਹਾਰਦੇ ਰਹੇ। ਇਹਦੇ ਕਾਰਨ ਬਹੁਤ ਹਨ, ਪਰ ਮੁੱਖ ਕਾਰਨ ਮੰਨੂੰ ਦਾ ਜਾਤੀਵਾਦ ਹੈ। ਆਰੀਆ ਸਮਾਜੀ ਇਸ ਕਮਜ਼ੋਰੀ ਨੂੰ ਸਮਝਦੇ ਸਨ। ਸਾਡੇ ਇਕ ਆਰੀਆ ਸਮਾਜੀ ਪ੍ਰਚਾਰਕ ਆਉਂਦਾ ਹੁੰਦਾ ਤੇ ਇਕ ਪੰਗਤੀ ਹਮੇਸ਼ਾ ਸੁਣਾਉਂਦਾ:*

*ਜਿਉਂ ਕੇਲੇ ਕੇ ਪਾਤ, ਪਾਤ ਮੇਂ ਪ ਤ, ਤਿਉਂ ਹਿੰਦੂਅਨ ਕੀ ਜਾਤ, ਜਾਤ ਮੇਂ ਜਾਤ*

*ਮਗਰੋਂ ਇਹੋ ਆਰੀਆ ਸਮਾਜੀ ਸਨਾਤਨੀਆਂ ਨਾਲੋਂ ਵੀ ਕੱਟੜ ਬਣ ਗਏ ਤੇ ਮਜ਼੍ਹਬਾਂ ਤੇ ਫਿਰਕਿਆਂ ਵਿਚ ਨਫਰਤ ਵਧਾਉਣ ਦਾ ਕਾਰਨ ਬਣੇ।*

*ਇਹ ਬੜੇ ਗੁੰਝਲਦਾਰ ਸਵਾਲ ਹਨ। ਗੁਰੂ ਗੋਬਿੰਦ ਸਿੰਘ ਨੇ ਜਿਨ੍ਹਾਂ ਨੂੰ 'ਸਿੰਘ' ਸਾਜਿਆ, ਉਹ ਬੇਦਾਵਾ ਲਿਖ ਕੇ ਤੁਰ ਗਏ। ਮਗਰੋਂ ਪਛਤਾਵੇ ਵਜੋਂ ਖਦਰਾਣੇ ਦੀ ਢਾਬ 'ਤੇ (ਮੁਕਤਸਰ) ਆ ਕੇ ਸ਼ਹੀਦ ਹੋਏ। ਬੰਦਾ ਸਿੰਘ ਬਹਾਦਰ ਨੇ ਇਹੋ ਸਿੰਘ ਇਕੱਠੇ ਕਰਕੇ ਪੰਜਾਬ ਵਿਚ ਮੁਗ਼ਲਾਂ ਦੀ ਸ਼ਕਤੀ ਤਬਾਹ ਕਰ ਦਿੱਤੀ ਪਰ ਗੁਰਦਾਸ ਨੰਗਲ ਦੀ ਗੜ੍ਹੀ ਵਿਚੋਂ ਅੱਧੇ ਉਸਨੂੰ ਵੀ ਛੱਡ ਕੇ ਬਾਹਰ ਨਿਕਲ ਗਏ। ਬਚੀਆਂ-ਖੁਚੀਆਂ ਮੁਗ਼ਲ ਫੌਜਾਂ ਨੇ ਬੰਦਾ ਸਿੰਘ ਬਹਾਦਰ ਨਾਲ ਜੋ ਕੀਤੀ ਉਹ ਸਭ ਨੂੰ ਪਤਾ ਹੈ। ਉਸ ਮਗਰੋਂ ਇਹੋ ਸਿੰਘ ਸੂਰਮੇ ਇਕ ਦੋ ਨਹੀਂ ਬਾਰਾਂ ਮਿਸਲਾਂ ਵਿਚ ਵੰਡੇ ਗਏ। ਰਣਜੀਤ ਸਿੰਘ ਹੀ ਇਕੋ-ਇਕ ਸਫਲ ਰਾਜ-ਪ੍ਰਬੰਧਕ ਸੀ ਜਿਸਨੇ ਇਹਨਾਂ ਮਿਸਲਾਂ ਨੂੰ 'ਕੱਠਿਆਂ ਕਰਕੇ ਚਾਲੀ ਸਾਲ ਰਾਜ ਕੀਤਾ। ਪਰ 1839 'ਚ ਉਹਦੀ ਮੌਤ ਪਿੱਛੋਂ ਦਸ ਸਾਲਾਂ ਅੰਦਰ (1949) ਹਜ਼ਾਰਾਂ ਮੀਲ ਸਮੁੰਦਰ ਹੰਘਾਲ ਕੇ ਆਏ ਮੁੱਠੀ ਭਰ ਅੰਗਰੇਜ਼ਾਂ ਨੇ ਸਾਰੇ ਪੰਜਾਬ, (ਕਸ਼ਮੀਰ) 'ਤੇ ਕਬਜ਼ਾ ਕਰ ਲਿਆ ਤੇ ਪੰਜਾਬੀ ਪੂਰੀ ਇਕ ਸਦੀ ਤਕ ਅੰਗਰੇਜ਼ਾਂ ਦੇ ਗ਼ੁਲਾਮ ਰਹੇ। ਭਾਰਤ ਦੇ ਕਰੋੜਾਂ ਲੋਕਾਂ ਉੱਤੇ ਸਿਰਫ ਇਕ ਲੱਖ ਦੇ ਕਰੀਬ, ਅੰਗਰੇਜ਼ ਰਾਜ ਕਰਦੇ ਰਹੇ-ਕਿਧਰੇ ਦੋ ਸੌ ਸਾਲ ਕਿਧਰੇ ਡੇਢ ਸੌ ਸਾਲ। ਜਾਣ ਲੱਗੇ ਦੇਸ਼ ਨੂੰ ਤਿੰਨਾਂ ਭਾਗਾਂ ਵਿਚ ਵੰਡ ਕੇ, ਸਦਾ ਲਈ ਕੰਡੇ ਬੀਜ ਗਏ। ਪਰ ਅਸੀਂ ਆਜ਼ਾਦੀ ਮਗਰੋਂ ਵੀ ਉਹਨਾਂ ਦੀ ਗ਼ੁਲਾਮੀ ਭੋਗਣ, ਲੱਖਾਂ ਦੀ ਗਿਣਤੀ ਵਿਚ, ਉਹਨਾਂ ਦੇ ਦੇਸ਼ ਜਾਂਦੇ ਰਹੇ ਤੇ ਹੁਣ ਵੀ ਲੱਖਾਂ ਨਹੀਂ ਕਰੋੜਾਂ ਭਾਰਤੀ ਜਾਣ ਨੂੰ ਤਿਆਰ ਹਨ। ਹਾਲਾਤ ਉੱਥੇ ਇਹ ਹੈ ਕਿ 1980 ਵਿਚ ਜਦੋਂ ਵਿਸ਼ਵ ਪੰਜਾਬੀ ਕਾਨਫਰੰਸ 'ਚ ਅਸੀਂ 25-30 ਲੇਖਕ ਲੰਡਨ ਗਏ ਤਾਂ ਹਵਾਈ ਅੱਡੇ 'ਤੇ ਹੀ ਸਾਨੂੰ ਕਿਹਾ ਗਿਆ ਕਿ ਕਾਰ ਦਾ ਸ਼ੀਸ਼ਾ ਨਹੀਂ ਖੋਲ੍ਹਣਾ, ਨਹੀਂ ਤਾਂ ਏਥੋਂ ਦੇ 'ਸਕਿਨਹੈੱਡ' ਮੂੰਹ 'ਤੇ ਤੇਜ਼ਾਬ ਸੁੱਟ ਦੇਣਗੇ।*

ਇਹ ਹੈ ਸਾਡਾ ਇਤਿਹਾਸ। ਇਸੇ ਦੇ ਸਿੱਟੇ ਤੂੰ ਆਪਣੀ ਜ਼ਿੰਦਗੀ 'ਚ ਭੁਗਤੇ। ਤੇਰੇ ਜਿਹੇ ਦਲੇਰ, ਜ਼ਹੀਨ ਸਮਾਜ ਸੁਧਾਰਕ ਤੇ ਵੱਡੀਆਂ ਤਬਦੀਲੀਆਂ ਲਈ ਪ੍ਰਤੀਬੱਧ, ਸਭ ਤੇਰੇ ਵਾਂਗ ਹੀ ਹਾਰਦੇ ਆਏ ਹਨ। ਅਸੀਂ ਫੁਲਝੜੀ ਵਾਂਗ ਇਕ-ਦੋ ਪਲ ਇੰਝ ਚੰਗਿਆੜੇ ਛਡਦੇ ਹਾਂ ਜਿਵੇਂ ਸਾਰਾ ਆਸਮਾਨ ਨੂੰ ਰੁਸ਼ਨਾ ਦਿਆਂਗੇ, ਪਰ ਫੁਲਝੜੀ ਵਾਂਗ ਹੀ ਬੁਝ ਕੇ ਹਨੇਰੇ ਵਿਚ ਗੁਆਚ ਜਾਂਦੇ ਹਾਂ। ਜੇ ਸਾਡਾ ਇਤਿਹਾਸ ਇਹ ਨਾ ਹੁੰਦਾ ਤਾਂ ਬੰਗਾਲ ਵਿਚ 30 ਸਾਲ ਰਾਜ ਕਰਕੇ ਮਾਰਕਸੀ, ਏਨੀ ਬੁਰੀ ਤਰ੍ਹਾਂ ਕਿਵੇਂ ਹਾਰ ਜਾਂਦੇ? (ਨਕਸਲਵਾੜੀਏ ਕਿਉਂ ਆਪਣੇ ਬਹੁਤ ਦਿਮਾਗ਼ਦਾਰ ਤੇ ਬਹਾਦਰ ਨੇਤਾ ਤੇ ਨੌਜੁਆਨ ਵਰਕਰ ਗੁਆ ਕੇ ਵੀ ਅਨੇਕ ਗਰੁੱਪਾਂ 'ਚ ਕਿਉਂ ਖਿੰਡ ਜਾਂਦੇ?)

ਇਕ ਵਾਰ ਬਹੁਤ ਵੱਡੇ ਮਾਕਰਸੀ ਵਿਦਵਾਨ, ਸ਼ਿਵਦਾਨ ਸਿੰਘ ਚੌਹਾਨ-ਜਿਹਨਾਂ ਨੂੰ ਦਿੱਲੀ ਗਿਆਂ ਜ਼ਰੂਰ ਮਿਲਦਾ ਸਾਂ-ਅਚਾਨਕ ਕਹਿਣ ਲੱਗੇ, 'ਭਾਰਤ ਮੇਂ ਇਨਕਲਾਬ ਨਹੀਂ ਆ ਸਕਤਾ।' ਮੈਂ ਹੈਰਾਨ ਰਹਿ ਗਿਆ ਕਿ ਸਾਰੀ ਉਮਰ (ਉਦੋਂ ਉਹ 70 ਸਾਲ ਦੇ ਸਨ) ਜੋ ਵਿਦਵਾਨ ਮਾਰਕਸਵਾਦ ਬਾਰੇ ਲਿਖਦਾ, ਬੋਲਦਾ ਰਿਹਾ, ਉਹ ਇਹ ਕੀ ਕਹਿ ਰਿਹਾ ਸੀ? ਹੈਰਾਨ ਹੁੰਦਿਆਂ ਜਦੋਂ ਕਾਰਨ ਪੁੱਛਿਆ ਤਾਂ ਉਹਨਾਂ ਦਾ ਸਿਰਫ ਏਨਾ ਜਵਾਬ ਸੀ, 'ਕਭੀ ਪਸ਼ੂਉਂ ਨੇ ਭੀ ਰਿਵੋਲਟ ਕੀਆ ਹੈ?'

ਮੇਰੇ ਕੋਲ ਉਹਦਾ ਕੋਈ ਉੱਤਰ ਨਹੀਂ ਸੀ। ਜਿਹੜੀ ਕੌਮ ਅੱਜ ਵੀ ਮਧਯੁੱਗ ਦੀ ਮਾਨਸਿਕਤਾ ਵਿਚ ਗ਼ਲ ਗ਼ਲ ਤਾਈਂ ਖੁੱਭੀ ਹੋਈ ਹੈ ਉਸਦੇ ਅੰਦਰ ਸਮਾਜਕ ਤਬਦੀਲੀਆਂ ਦੀਆਂ ਕਿੰਨੀਆਂ ਕੁ ਸੰਭਾਵਨਾਵਾਂ ਹੋ ਸਕਦੀਆਂ ਹਨ? (ਇਨਕਲਾਬ ਤਾਂ ਨਿਰਾ ਸੁਪਨਾ ਬਣ ਕੇ ਰਹਿ ਜਾਂਦਾ ਹੈ।) ਦਰਅਸਲ ਅਸੀਂ 'ਮਹਾਭਾਰਤ' ਦੇ ਕੁਰੂਕਸ਼ੇਤਰ ਵਿਚ ਹੋਏ ਯੁੱਧ ਦੇ ਕਾਰਨਾਮੇ ਸੁਣਨ ਤੇ ਆਪਣੇ ਕੁਝ ਯੋਧਿਆਂ ਦੀਆਂ ਕਹਾਣੀਆਂ ਦੁਹਰਾ ਕੇ ਹੀ 'ਬਹਾਦਰ' ਹੋਣ ਦਾ ਭਰਮ ਪਾਲਦੇ ਆਏ ਹਾਂ; ਜਦੋਂ ਆਪ ਕੁਝ ਕਰਨਾ ਪਏ ਤਾਂ ਬੇਰਾਂ ਵਾਂਗ ਖਿੰਡ ਜਾਂਦੇ ਰਹੇ ਹਾਂ। (ਬਠਿੰਡੇ ਦੇ ਪਿੰਡ ਗੋਬਿੰਦਪੁਰੇ ਦੀ ਜ਼ਮੀਨ ਨਾ ਦੇਣ ਦੇ ਅੰਦੋਲਨ ਦਾ ਮਕਸਦ ਇੱਕੋ ਸੀ ਪਰ ਕਿਸਾਨ-ਮਜ਼ਦੂਰਾਂ ਦੀਆਂ ਪਾਰਟੀਆਂ ਸਤਾਰਾਂ)। 64 ਸਾਲ ਦੀ ਆਜ਼ਾਦੀ ਮਗਰੋਂ ਵੀ ਅਮਰੀਕਾ ਤੇ ਯੂਰਪੀਨ ਕੌਮਾਂ ਦੀ ਆਰਥਿਕ, ਵਿਗਿਆਨ ਦੀ, ਤਕਨਾਲੋਜੀ ਤੇ ਪੂਰੇ ਵਿਦਿਅਕ ਢਾਂਚੇ ਦੀ ਗ਼ੁਲਾਮੀ ਭੋਗ ਰਹੇ ਹਾਂ। ਸਾਡਾ ਪ੍ਰਧਾਨ ਮੰਤਰੀ, 'ਪੂੰਜੀ-ਨਵੇਸ਼' ਦੀ ਭੀਖ ਮੰਗਣ ਲਈ ਨਿੱਤ ਸਾਡੇ ਨਾਲੋਂ ਕਈ ਗੁਣਾਂ ਛੋਟੇ ਦੇਸ਼ਾਂ 'ਚ ਤੁਰਿਆ ਫਿਰਦਾ ਹੈ। ਸਰਕਾਰ ਵਿਸ਼ਵ ਬੈਂਕ ਦੀਆਂ, ਆਰਥਿਕ ਗ਼ੁਲਾਮ ਬਣਾਉਣ ਵਾਲੀਆਂ ਸ਼ਰਤਾਂ 'ਖਿੜੇ ਮੱਥੇ' ਪ੍ਰਵਾਨ ਕਰਕੇ ਦੇਸ਼ ਦੇ ਸਵਾ ਅਰਬ ਲੋਕਾਂ ਨੂੰ ਗਹਿਣੇ ਰੱਖਣ ਵਿਚ ਵੀ ਕੋਈ ਸੰਕੋਚ ਨਹੀਂ ਕਰਦੀ ਤੇ ਖੁਦ ਹੀ ਅਧੀਨਤਾ ਨਾਲ ਮੰਨਦੀ ਹੈ ਕਿ 'ਭ੍ਰਿਸ਼ਟਾਚਾਰ ਜੜੋਂ ਖਤਮ ਕੀਤਾ ਜਾਣਾ ਮੁਸ਼ਕਲ ਹੈ।'

ਕਦੇ ਕਦੇ, ਇਹ ਸਾਰੇ ਹਾਲਾਤ ਦਾ ਅਹਿਸਾਸ ਕਰਕੇ ਏਨੀ ਨਿਰਾਸ਼ਾ ਹੁੰਦੀ ਹੈ ਕਿ ਆਪਣੀ ਕਲਮ ਤੋੜਨ ਜਾਂ ਛੱਡਣ ਨੂੰ ਦਿਲ ਕਰਦਾ ਹੈ, ਪਰ ਛੱਡ ਜਾਂ ਤੋੜ ਨਹੀਂ ਸਕਦਾ, ਕਿਉਂਕਿ ਜੇ ਤੂੰ, ਤੇਰੇ ਜਿਹੇ ਵਿਰਲੇ ਕੁਝ ਹੋਰ, ਸਮੇਤ ਮੇਰੇ, ਕਲਮਾਂ ਤੋੜ ਜਾਂ ਸੁੱਟ ਬੈਠੇ ਤਾਂ ਬਾਕੀ ਕੁਝ ਵੀ ਨਹੀਂ ਬਚਣਾ। ਇਸੇ ਕਾਰਨ ਇਹ ਕਾਗਜ਼ ਕਾ.ਲੇ ਕਰਨਾ ਸਾਡੀ ਮਜਬੂਰੀ ਹੈ ਤੇ ਫਰਜ਼ ਵੀ। ਕੁਦਰਤ ਨੇ ਸਾਨੂੰ ਜੋ ਸੰਵੇਦਨਸ਼ੀਲ ਦਿਮਾਗ਼ ਦੇ ਦਿੱਤਾ ਉਸਦੇ ਕਾਰਨ ਹੀ ਮਹਾਕਵੀ ਕਬੀਰ ਦੀ ਇਹ ਪੰਗਤੀ ਚੁੱਪ ਕਰਕੇ ਜ਼ਿੰਦਗੀ ਨਹੀਂ ਗੁਜ਼ਾਰਨ ਦਿੰਦੀ। ਉਹਨਾਂ ਕਿਹਾ ਹੈ:

ਜਿਨਹੁ ਕਿਛੁ ਜਾਨਿਆਂ ਨਹੀਂ ਤਿਨ ਸੁਖ ਨੀਂਦ ਬਿਹਾਏ॥
ਹਮਹੂ ਬੂਝਾ ਬੂਝਨਾ ਪੂਰੀ ਪਰੀ ਬਲਾਇ॥

ਬਸ ਇਸੇ ਗ਼ਲ ਪਈ 'ਬਲਾਅ' ਕਾਰਨ ਨਿਰਾਸ਼ਾ (ਤੇ ਆਸ਼ਾ) ਦਾ ਕਸ਼ਟ ਭੋਗੀ ਜਾਂਦੇ ਹਾਂ। ਪਰ ਨਿਰਾਸ਼ਾ ਅੱਗੇ ਹਾਰਨਾ ਵੀ ਮਹਾਂ-ਪਾਪ ਹੈ। ਸੋ ਅੰਤਲੇ ਸਾਹ ਤਕ ਵੀ ਕਿਸੇ ਨਾ ਕਿਸੇ ਰੂਪ ਵਿਚ ਲੜਦੇ ਰਹਿਣਾ ਹੀ ਜ਼ਿੰਦਗੀ ਨੂੰ ਸਾਰਥਿਕ ਸਿੱਧ ਕਰ ਸਕਦਾ ਹੈ। ਇਹ ਵੀ ਗ਼ਾਲਿਬ ਦੇ ਸਮਕਾਲੀ ਸ਼ਾਇਰ ਜ਼ੌਕ ਤੋਂ ਸਮਝਿਆ ਕਿ ਜ਼ਿੰਦਗੀ ਦੀ ਸਾਰਥਿਕਤਾ ਕੀ ਹੁੰਦੀ ਹੈ। ਉਹਨੇ ਕਿਹਾ ਸੀ :

ਲਾਈ ਹਯਾਤ ਆਏ ਕਜ਼ਾ ਲੇ ਚਲੀ ਚਲੇ / ਅਪਨੀ ਖੁਸ਼ੀ ਸੇ ਆਏ ਨ ਅਪਨੀ ਖੁਸ਼ੀ ਚਲੇ

ਇਹਦੇ ਸਪਸ਼ਟ ਅਰਥ ਇਹ ਹਨ ਕਿ ਇੱਛਾ ਤੋਂ ਬਿਨਾਂ ਇਸ ਧਰਤੀ 'ਤੇ ਆ ਕੇ, ਵੀਹ-ਤੀਹ, ਪੰਜਾਹ-ਸੱਠ ਜਾਂ ਨੱਬੇ-ਸੌ ਸਾਲ ਜਿਹੜੇ ਬਿਤਾਏ, ਉਹ ਸਮੇਂ ਦੌਰਾਨ ਕੀ ਕਰਕੇ ਜਾਓਗੇ? (ਸਿੱਧੇ-ਸਾਦੇ ਸ਼ਬਦਾਂ ਵਿਚ ਕਹਾਂਗੇ ਕਿ ਸਾਰੀ ਉਮਰ ਬਿਤਾ ਕੇ ਕੀ 'ਪੂਰੀਆਂ' ਪਾ ਚੱਲੇ ਹੋ!○○



# ਦੋ ਕਵਿਤਾਵਾਂ/ਸਤਪਾਲ ਭੀਖੀ

## ਸੱਚ ਕੀ ਬੇਲਾ

ਇਨਕਸ਼ਾਫ ਤਾਂ ਕਰਨਾ ਹੀ ਪੈਣਾ ਹੈ
ਰੂਹ 'ਤੇ ਭਾਰ ਬਹੁਤ ਹੈ

ਇਸ ਤੋਂ ਪਹਿਲਾਂ ਕਿ ਫਟ ਜਾਵਣ ਨਸਾਂ
ਤੇ ਪੂਰਾ ਮੁਖੌਟਾ ਜਿਉਂ ਦਾ ਤਿਉਂ ਚਲਾ ਜਾਵੇ ਸ਼ਮਸ਼ਾਨ ਘਾਟ
ਕੁਝ ਹੌਲ਼ਾ ਹੋਣਾ ਚਾਹੁੰਦਾ ਹਾਂ

ਮੈਂ ਜੋ ਪੜ੍ਹਿਆ
ਮਾਰਕਸ, ਲੈਨਿਨ-ਉਦਾਰਵਾਦ, ਲੋਕਤੰਤਰ
ਸਮਾਨਤਾ, ਸਹਿਜਤਾ- ਧਰਮ, ਰੰਗ, ਨਸਲ
ਇਹ ਸਭ ਮੇਰਾ ਨਿੱਜ, ਮੇਰਾ ਰੱਖਿਆ ਕਵਚ

ਇਹ ਸ਼ਬਦ-ਸਵੈ ਰੱਖਿਆ ਲਈ ਮੇਰਾ ਪਹਿਰਨ ਬਣੇ, ਸੀਨਾ ਬਣ ਤਣੇ
ਮੈਨੂੰ ਜਦੋਂ ਵੀ, ਜਿੱਥੇ ਵੀ
ਜਿਸ ਵਾਦ ਦੀ, ਜਿਸ ਖਾਦ ਦੀ, ਲੋੜ ਪਈ ਹੈ
ਉਸੇ ਨੂੰ ਧੌਣੋਂ ਫੜ ਸਾਹਮਣੇ ਲਿਆਉਂਦਾ ਰਿਹਾ ਹਾਂ
ਆਪਾ ਬਚਾਉਂਦਾ ਰਿਹਾ ਹਾਂ
ਇਹਨਾਂ ਬੈਸਾਖੀਆਂ 'ਤੇ ਹੀ, ਅੱਗੇ ਕਦਮ ਟਿਕਾਉਂਦਾ ਰਿਹਾ ਹਾਂ

ਇਹ ਮੇਰਾ ਕਸੂਰ ਨਹੀਂ
ਉਹਨਾਂ ਨੂੰ ਹੀ ਪੁੱਛੋ ਜੋ ਅੱਖਾਂ 'ਤੇ ਪੱਟੀ ਬੰਨ੍ਹ
ਮੈਨੂੰ ਸਾਥੀ, ਸਰਵਹਾਰਿਆ ਦਾ ਰਾਖਾ, ਹੱਕ-ਸੱਚ ਦਾ ਅਲਮਬਰਦਾਰ
ਬਰਾਬਰਤਾ ਦਾ ਸ਼ੁਦਾਈ ਕਹਿ ਬੁਲਾਉਂਦੇ ਰਹੇ
ਜਾਂ ਇਹਨਾਂ ਸ਼ਬਦਾਂ ਨੂੰ ਥੰਮੀਆਂ ਦੇ ਕੇ
ਆਪਣੀ ਅਉਧ ਨੂੰ ਹੀ, ਕੁਝ ਕੁਝ ਠੁੰਮਣੇ ਲਾਉਂਦੇ ਰਹੇ

ਇਹਨਾਂ ਠੁੰਮਣਿਆਂ ਪਿੱਛੇ
ਮੁਨਾਖੀਆਂ ਰੂਹਾਂ 'ਤੇ ਵੀ ਜ਼ਰੂਰ ਕੋਈ ਭਾਰ ਹੋਵੇਗਾ
ਮਸਤਕ ਦੀ ਬਜਾਏ ਪੇਟ ਨਾਲ ਕੋਈ ਇਕਰਾਰ ਹੋਵੇਗਾ
ਇਹਨਾਂ ਸਮਿਆਂ 'ਚ ਨਹੀਂ ਤਾਂ
ਇਸ ਤੋਂ ਵਧੇਰੇ ਕੌਣ ਲਾਚਾਰ ਹੋਵੇਗਾ?

ਮੈਂ ਆਪਣੇ ਰੱਖਿਆ ਕਵਚ
ਨਾਨਕ ਦੇ ਪੈਰਾਂ 'ਚ ਲਿਜਾਣਾ ਚਾਹੁੰਦਾ ਹਾਂ
ਗੋਬਿੰਦ ਨੂੰ ਦਿਖਾਉਣਾ ਚਾਹੁੰਦਾ ਹੈ
ਇਸੇ ਰੌਸ਼ਨੀ 'ਚ ਭਗਤ ਸਿੰਘ ਨੂੰ ਬੁਲਾਉਣਾ ਚਾਹੁੰਦਾ ਹਾਂ
ਸਭ ਸਾਹਮਣੇ ਅੰਦਰਲਾ ਬਹੁਰੂਪੀਆ ਵਿਖਾਉਣਾ ਚਾਹੁੰਦਾ ਹਾਂ
ਤੇ ਵਕਤ ਦਾ ਫੰਦਾ ਇਖ਼ਲਾਕ ਦੇ ਰੂਬਰੂ ਹੋ

ਗਲ਼ 'ਚ ਪਾਉਣਾ ਚਾਹੁੰਦਾ ਹਾਂ
ਇਨਕਸ਼ਾਫ਼ ਤਾਂ ਕਰਨਾ ਹੀ ਪੈਣਾ ਹੈ
ਰੂਹ 'ਤੇ ਭਾਰ ਬਹੁਤ ਹੈ।○○

## ਜੰਗਲ

ਜੰਗਲ ਸਮਝ ਰਿਹਾ ਹੈ
ਸਮਿਆਂ ਦੀ ਭਾਸ਼ਾ ਸਮਝ ਰਿਹਾ ਹੈ
ਗਲ਼ ਲਾਉਣ ਦੁਰਕਾਰਨ ਦੀ ਤਹਿਜ਼ੀਬ
ਕਿ ਹਰ ਵਸਨੀਕ ਜੰਗਲ ਦਾ ਗਰਭ ਨਹੀਂ

ਜੰਗਲ ਨੇ ਸਭ ਲਈ
ਹਵਾ, ਪਾਣੀ, ਧੁੱਪ - ਆਪਣੇ ਜਿਸਮ ਦਾ ਹਰ ਅੰਸ਼
ਵੰਡਿਆ ਹੈ ਬਰਾਬਰ - ਨਾ ਘੱਟ, ਨਾ ਵੱਧ

ਜੰਗਲ ਨੇ ਚੀਜ਼ਾਂ ਨੂੰ ਬਖਸ਼ਿਆ ਹੈ ਕੁਦਰਤੀ ਰੂਪ
ਬਣਾਈ ਰੱਖਿਆ ਹੈ ਸਭ ਨੂੰ ਹਰਿਆ-ਭਰਿਆ
ਹਾਸੇ-ਠੱਠੇ ਉਦਾਸੀ 'ਚ ਕਦ ਬਦਲ ਗਏ
ਜੰਗਲ ਨੂੰ ਖੁਦ ਵੀ ਨਹੀਂ ਪਤਾ
ਜਾਲ ਵਾਂਗ ਸੀ ਕੁਝ, ਜੋ ਵਲ਼ਿਆ ਗਿਆ
ਜੰਗਲ ਦੁਆਲੇ ਮੰਗਲ ਦੁਆਲੇ
ਕੁਦਰਤ ਨੂੰ ਮਰਦਿਆਂ-ਡਰਦਿਆਂ ਵੇਖ
ਜੰਗਲ ਸਹਿਮਦਾ ਹੈ! ਮਹਿਸੂਸਦਾ ਹੈ!!
ਪੁਰਖਿਆਂ ਨੂੰ ਯਾਦ ਕਰਦਾ ਹੈ! ਧਿਆਨ ਧਰਦਾ ਹੈ!!
ਪਰ ਅੱਜ ਆਪਣਾ ਫੈਸਲਾ, ਆਪ ਕਰਦਾ ਹੈ
ਕਿ ਸਮਾਨ ਨਹੀਂ ਹੈ ਸਭ ਕੁਝ
ਜੋ ਜੰਗਲ ਦਾ ਨਹੀਂ
ਹੱਕਦਾਰ ਨਹੀਂ ਹੈ - ਜਲ, ਜੰਗਲ, ਜ਼ਮੀਨ ਦਾ

ਖਰੀਦ...ਕਬਜ਼ਾ...ਸਰਮਾਇਆ...
ਸਭ ਹੰਕਾਰੀ-ਸਭ ਅਧਿਕਾਰੀ-ਅੱਤਿਆਚਾਰੀ
ਜੰਗਲ ਸਮਝ ਰਿਹਾ ਪਾਰਲੀਮੈਂਟ ਦੀ ਭਾਸ਼ਾ
ਬੁੱਕਲ 'ਚ ਖੇਡਦਾ - ਪਲ਼ਦਾ
ਆਦਿਵਾਸੀ, ਕਬਾਇਲੀ, ਸੁਰਖ ਵਿਰਾਸਤ ਬਣ ਗਿਆ ਹੈ
ਜੋ ਜਿਸਮ ਦੇ ਆਖਰੀ ਕਤਰੇ ਨੂੰ ਵਹਾਅ ਰਿਹਾ
ਵਿਰਾਸਤ ਨੂੰ ਬਚਾ ਰਿਹਾ
ਕੁਦਰਤ ਦੇ ਕਦਮਾਂ 'ਚ ਮਸਤਕ ਟਿਕਾਅ ਰਿਹਾ

ਏਨੀ ਜਲਦੀ ਵੀ ਕਦ ਭੁੱਲਦੇ ਨੇ ਪੁਰਖੇ
ਆਪਣੇ ਵਾਰਿਸਾਂ ਨੂੰ! ਤੇ ਵਾਰਿਸ ਪੁਰਖਿਆਂ ਨੂੰ!!○○

।ਵਾਰਡ ਨੰਬਰ 12, ਨੇੜੇ ਅੱਖਾਂ ਦਾ ਹਸਪਤਾਲ, ਭੀਖੀ, ਜ਼ਿਲ੍ਹਾ ਮਾਨਸਾ-157 504।



# ਚਾਰ ਕਵਿਤਾਵਾਂ / ਸੁਰਿੰਦਰ ਗਿੱਲ

## ਇੱਛਾ

ਵਰ੍ਹਿਆਂ ਬਾਅਦ ਮੇਲ ਹੋਇਆ ਹੈ
ਅੱਜ ਪਿਆਰੇ ਕੋਈ ਐਸੀ ਗੱਲ ਕਰੋ
ਸੁੰਨ ਮਸਾਣ ਹੋਏ ਮਨ-ਆਂਗਣ, ਮੋਹ ਦਾ ਗੀਤ ਭਰੋ
ਡਿੱਗੂੰ ਡਿੱਗੂੰ ਕਰਦੇ ਕੱਚੇ ਕੌਲ਼ੇ ਦੀ
ਸੁੰਨੀ ਮਮਟੀ 'ਤੇ ਲਟ-ਲਟ ਬਲਦਾ ਦੀਪ ਧਰੋ
ਯਾਦਾਂ ਦੀ ਮਾਲ਼ਾ ਵਿਚ ਮੋਹ ਦਾ ਮੋਤੀ ਦਿਉ ਪਰੋ
ਰੋਮ ਰੋਮ ਜਗ-ਮਗ ਹੋ ਜਾਵੇ, ਜਿੰਦ ਭਰੇ ਖ਼ੁਸ਼ਬੋ
ਮੁੱਖ ਮੁਸਕਾਣਾਂ ਖੇੜਾ ਟਹਿਕੇ, ਨੈਣੀਂ ਟਹਿਕੇ ਲੋਅ
ਅੱਜ ਪਿਆਰੇ ਕੋਈ ਐਸੀ ਗੱਲ ਕਰੋ ○○

## ਵਰਜਤ ਫਲ

ਸ਼ਹਿਰੋਂ ਬਾਹਰ ਨਵੀਂ ਆਬਾਦੀ
ਇਕ ਕਮਰੇ ਵਾਲੇ ਉਸ ਘਰ ਵਿਚ
ਮੈਂ ਤੇ ਉਹ ਮਿਲਦੇ, ਇਕ ਦੂਜੇ ਦੀ ਸੁਣਦੇ
ਦੁੱਖ ਸੁੱਖ ਸਾਂਝਾ ਕਰਦੇ, ਅਕਸਰ ਮਿਲਦੇ ਰਹਿੰਦੇ

ਅਤਿ ਰੁਮਾਂਟਿਕ ਸੁਪਨੇ ਲੈ ਕੇ ਆਈ
ਤਲਖ਼ ਹਕੀਕਤ ਦੇ ਠੇਡੇ ਖਾ, ਸੁਪਨ ਪਰੀ ਘਬਰਾਈ
ਕੀ ਹੋਇਆ? ਕੀ ਹੋਣਾ? ਕੋਈ ਸਮਝ ਨਾ ਆਈ

ਆਪਣੀ ਵੇਦਨ ਕਹਿੰਦੀ ਕਹਿੰਦੀ
ਕਈ ਵਾਰੀ ਉਹ ਰੋ ਪੈਂਦੀ ਸੀ
ਮੈਂ ਸਮਝਾਉਂਦਾ, ਧੀਰਜ ਦਿੰਦਾ ਤੇ ਵਰਚਾਉਂਦਾ

ਕਦੇ ਕਦੇ ਪਰ ਭਾਵੁਕ ਹੋ ਕੇ ਅੱਖਾਂ ਭਰਦੀ
ਮੇਰੀ ਬੁੱਕਲ ਵਿਚ ਸਿਰ ਧਰਦੀ
ਤੇ ਰੋ ਪੈਂਦੀ, ਬੋਲ ਨਾ ਸਕਦੀ
ਮੂੰਹੋਂ ਕੁਝ ਨਾ ਕਹਿੰਦੀ-ਰੋਂਦੀ ਰਹਿੰਦੀ, ਰੋਂਦੀ ਰਹਿੰਦੀ
ਧੀਰਜ ਦਿੰਦਾ, ਚੁੱਪ ਕਰਵਾਉਂਦਾ
ਭਾਵੁਕਤਾ ਵੱਸ ਮੈਂ ਵੀ ਰੋ ਪੈਂਦਾ

ਰਿਸ਼ਤੇ ਦੀ ਦੀਵਾਰ ਸੀ
ਸਵੈ ਸਿਰਜੀ ਕੋਈ ਕਾਰ ਸੀ
'ਲਛਮਣ ਜੇਡ ਜਤੀ ਨਾ ਕੋਈ, ਸੀਤਾ ਜੇਡ ਨਾ ਮਾਤਾ'
ਸੁਣਿਆ ਸਤਿ ਜਾਣਿਆਂ
ਜਤਿ, ਸਤਿ, ਸੁਹਿਰਦਤਾ, ਪਵਿੱਤਰਤਾ ਨੂੰ ਪਾਲ਼ਿਆ

ਸਮਾਂ ਬੀਤਿਆ- ਲੰਘਦੇ ਲੰਘਦੇ ਲੰਘ ਗਏ ਦਰਿਆ
ਅੱਧੀ ਸਦੀ ਜ਼ਮਾਨਾ ਬੀਤ ਗਿਆ

ਕਦੇ ਕਦੇ ਹੁਣ ਵੀ ਮਿਲਦੇ ਹਾਂ

ਮਿਲੀਏ, ਖੁਸ਼ ਹੋਈਏ, ਮੁਸਕਾਈਏ
ਹੋਰ ਹੋਰ ਗੱਲਾਂ ਕਰਦੇ ਹਾਂ
ਆਪਣੀ ਗੱਲ ਕਦੇ ਨਹੀਂ ਕੀਤੀ
ਯਾਦਾਂ ਦੇ ਵਹਿਣਾਂ ਵਿਚ ਵਹਿ ਕੇ, ਕਦੇ ਨਾ ਚਿਤਵੀ ਸੁੱਤੀ ਬੀਤੀ
ਉਹ ਭਾਵੁਕ ਪਲ ਕਦੇ ਯਾਦ ਨਹੀਂ ਕੀਤੇ
ਯਾਦਾਂ ਦੀ ਉਸ ਪੁਸਤਕ ਉੱਤੇ
ਅੰਨ੍ਹੀ ਬੋਲ਼ੀ ਚੁੱਪ ਦਾ ਕਾਲ਼ਾ ਪਰਦਾ ਪਾਇਆ
ਮਨ ਕਰਮੰਡਲ ਭਰਿਆ ਭਰਿਆ, ਉੱਤੇ ਗੁੰਗਾ ਪੱਥਰ ਧਰਿਆ

ਪਰ ਕਈ ਵਾਰੀ ਮਨ ਵਿਚ ਆਵੇ, ਮਨ ਪਛਤਾਵੇ
ਉਦੋਂ ਅੱਜ ਤੋਂ ਕਈ ਦਹਾਕੇ ਪਹਿਲਾਂ ਸਾਹਵੇਂ ਸਜਿਆ ਹੋਇਆ
ਅਤਿ ਲੁਭਾਉਣਾ ਤੇ ਮਨ ਮੋਹਣਾ
ਵਰਜਤ ਫਲ ਜੇਕਰ ਖਾ ਲੈਂਦੇ, ਚੰਗੇ ਰਹਿੰਦੇ
ਪਛਤਾਵੇ ਦਾ ਦੀਰਘ ਰੋਗ ਨਾ ਲਗਦਾ
ਜ਼ਹਿਰ ਪਰੁੱਚਾ ਤਿੱਖਾ ਕੰਡਾ, ਸਾਰੀ ਉਮਰ ਨਾ ਚੁੱਭਦਾ
ਪਛਤਾਵੇ ਦਾ ਖੁੰਢਾ ਖੰਜਰ, ਜੀਵਨ ਭਰ ਨਾ ਖੁੱਭਦਾ।○○

## ਕੱਚ ਦਾ ਗਿਲਾਸ

ਇਕ ਪੁਰਾਣਾ ਦੋਸਤ ਅੱਖਾਂ ਫੇਰ ਗਿਆ
ਯਾਦਾਂ ਦੀ ਮਮਟੀ 'ਤੇ ਜਗਦਾ, ਡੋਲਦਾ ਦੀਵਾ ਬੁਝ ਗਿਆ
ਬੰਦੇ ਮਰ ਜਾਂਦੇ ਨੇ ਤਾਂ ਵੀ ਸਬਰ ਕਰੀਦਾ
ਦਿਲ 'ਤੇ ਪੱਥਰ ਰੱਖ ਕੇ ਕੌੜਾ ਘੁਟ ਭਰੀਦਾ
ਹਉਂ ਹੰਕਾਰੇ ਉਸ ਮਾਣਸ ਦਾ ਗ਼ਮ ਕੀ ਕਰਨਾ
ਰਾਹ ਜਾਂਦੇ ਜਾਂਦੇ ਇਕ ਰਾਹੀ ਨਿੱਖੜ ਗਿਆ ਹੈ
ਇਕ ਰਿਸ਼ਤਾ ਹੀ ਕਿਰਿਆ ਹੈ

ਮੋਹ ਮਹਿਫਲ ਵਿਚ ਮਦਰਾ ਪੀਂਦੇ
ਕੱਚ ਦਾ ਇਕ ਗਿਲਾਸ ਤਿੜਕਿਆ, ਟੁੱਟ ਗਿਆ ਹੈ
ਅੰਬਰ ਤੋਂ ਇਕ ਤਾਰਾ ਟੁੱਟਿਆ
ਮੋਹ ਦੀ ਸੁੱਕੀ ਟਹਿਣੀ ਟੁੱਟ ਗਈ ਹੈ
ਇਹੋ ਜਿਹੇ ਦਾ ਕੀ ਗ਼ਮ ਕਰਨਾ
ਅੱਜ ਫ਼ੈਸਲਾ ਕਰੀਏ
ਦਿਲ ਦੇ ਸ਼ਬਦ ਕੋਸ਼ ਵਿਚੋਂ ਹੁਣ
ਉਸਦਾ ਨਾਂ ਥਾਂ ਹੀ ਕੱਢ ਦੇਈਏ

ਅੰਬਰ ਉੱਤੇ ਅਜੇ ਕਰੋੜਾਂ ਤਾਰੇ ਟਹਿਕ ਰਹੇ ਨੇ
ਆਪਣੇ ਚਾਰ ਚੁਫੇਰੇ ਦੇਖੋ ਕਿੰਨੇ ਮਿੱਤਰ ਮਹਿਕ ਰਹੇ ਨੇ
ਪਰ ਯਾਦਾਂ ਦੇ ਤਿੱਖੇ ਕੰਡੇ ਅਜੇ ਵੀ ਚੁਭਦੇ
ਕੱਚ ਦਾ ਕੋਈ ਗਿਲਾਸ ਟੁੱਟਣ 'ਤੇ



ਇੰਝ ਕਦੇ ਨਹੀਂ ਹੁੰਦਾ ○○

## ਹੁਣ

ਉਹ-ਜੋ ਝੜ ਗਏ, ਟੁੱਟ ਗਏ
ਜਾਂ ਫੇਰ ਗਏ ਨਜ਼ਰਾਂ
ਉਹਨਾਂ ਦਾ ਗ਼ਮ ਨਾ ਕਰੀਏ
ਉਹਨਾਂ ਦਾ ਜ਼ਿਕਰ ਨਾ ਕਰੀਏ
ਸਮੇਂ ਦੀ ਆਵਾਜ਼ ਸੁਣੀਏ
ਨਵੇਂ, ਪਿਆਰੇ, ਲਹਿਰਦੇ, ਧੜਕਦੇ
ਤੇ ਜਾਗਦੇ ਮਿੱਤਰਾਂ ਨੂੰ ਮਿਲੀਏ
ਜਿਉਂਦੇ ਜੀਵਨ ਵਿਚ ਵਿਚਰੀਏ ○○

|1093, ਸੈਕਟਰ 63, ਮੁਹਾਲੀ|

# ਦੋ ਕਵਿਤਾਵਾਂ/ ਸ਼ਸ਼ੀ ਸਮੁੰਦਰਾ

## ਅੱਗ ਦੀ ਮਹਿੰਦੀ

ਰਾਤ ਮੇਰੇ ਸੁਫ਼ਨੇ ਵਿਚ
ਤੂੰ ਮੇਰੇ ਸਾਲੂ ਨੂੰ ਤਾਰੇ ਜੜਦੀ ਰਹੀ
ਮਹਿੰਦੀ ਘੋਲ਼ ਮੇਰੇ ਸਰ੍ਹਾਣੇ ਰੱਖੀ
ਵਟਣਾ ਬਣਾ ਕੌਲੀ ਵਿਚ ਪਾਇਆ
ਹਲਵਾਈ ਆਏ ਤੇ ਪਕਵਾਨ ਬਣੇ
ਦਰਾਣੀਆਂ, ਜਠਾਣੀਆਂ, ਭੈਣਾਂ ਤੇ ਸਹੇਲੀਆਂ ਨੂੰ ਸੱਦੇ ਭੇਜੇ:
ਆਵੋ ਨੀ, ਗਾਵੋ ਨੀ ਮੇਰੀ ਧੀ ਦੇ ਸੁਹਾਗ
ਤੇ ਉਹਨਾਂ ਦੇ ਗੀਤਾਂ ਵਿਚ ਰਲ਼ ਗਈ, ਤੇਰੀ ਵੀ ਆਵਾਜ਼:
"ਅੰਬਾਂ ਹੇਠਾਂ ਲਾਡੋ ਖੇਡਦੀਏ/ ਦੋ ਵਣਜਾਰੜੇ ਆਏ...
ਅਲਮਾਰੀ 'ਚੋਂ ਗਹਿਣੇ ਕੱਢ ਦੇਖਣ ਲੱਗੀ ਤੇ ਸੋਚਣ ਲੱਗੀ:
ਪਾ ਕੇ ਕੋਈ ਹੂਰ-ਪਰੀ ਲੱਗੇਗੀ ਧੀ ਤੇਰੀ
ਤੇ ਤੂੰ ਚਾਈਂ-ਚਾਈਂ ਮੈਨੂੰ ਇਹ ਦਿਖਾਉਣ ਲਈ ਜਦ ਆਈ
ਤਾਂ ਮੈਂ ਉੱਥੋਂ ਗ਼ਾਇਬ ਸਾਂ
ਕਮਲ਼ੇਹਾਰ, ਘਰ ਵਿਚ ਲੱਭਿਆ ਸੀ ਤੂੰ ਮੈਨੂੰ
ਫਿਰ ਪਿੰਡ ਦੀਆਂ ਗਲ਼ੀਆਂ ਛਾਣੀਆਂ ਸਨ
ਆਖ਼ਿਰ, ਹਾਰ-ਹੰਭ ਕੇ ਸਿਰ ਫੜਕੇ ਤੂੰ ਬਹਿ ਗਈ ਸੈਂ
ਤੇ ਟੁੱਟੇ ਦਿਲ ਨਾਲ ਵੈਣ ਪਾਉਣ ਲੱਗੀ ਸੈਂ
ਤੇ ਲਗਾਤਾਰ, ਕਿੰਨੇ ਹੀ ਦਿਨ ਤੇ ਰਾਤਾਂ
ਵੈਣ ਪਾਉਂਦੀ, ਤੂੰ ਮੈਨੂੰ ਲੱਭਦੀ ਰਹੀ ਸੈਂ
ਫਿਰ ਇਕ ਦਿਨ, ਤੂੰ ਮੈਨੂੰ ਲੱਭਣੋਂ ਹਟ ਗਈ
ਰੋਣੋਂ ਹਟ ਗਈ
ਮੈਂ, ਹੱਥਾਂ ਤੇ ਅੱਗ ਦੀ ਮਹਿੰਦੀ ਲਾਈ ਮੁੜ ਆਈ ਸਾਂ
ਸੁੰਨ ਪੱਥਰ ਹੋਈ, ਤੂੰ ਮੈਨੂੰ ਤੱਕਦੀ ਰਹੀ ਸੈਂ○○

## ਉਹ ਤੋਂ ਪਿੱਛੋਂ

ਬੈੱਡ 'ਤੇ ਬੈਠੀ, ਬਾਰੀਓਂ ਦੇਖਦੀ, ਸੋਚ ਰਹੀ ਹੈ ਸੱਤੋ:
ਕਿੰਨਾ ਘਾਹ-ਫੂਸ ਉੱਗ ਆਇਆ ਹੈ ਫੁੱਲਾਂ ਤੇ ਸਬਜ਼ੀਆਂ ਦੁਆਲੇ
ਮੁਰਝਾ ਗਈਆਂ ਨੇ ਵੇਲਾਂ, ਝੜ ਗਏ ਨੇ ਕਿੰਨੇ ਹੀ ਫੁੱਲ
ਹੁਣ, ਕਿੰਨੀ ਛੇਤੀ ਥੱਕ ਜਾਂਦੀ ਹੈ ਉਹ ਘਾਹ ਪੁੱਟਦੀ, ਪਾਣੀ ਦਿੰਦੀ
ਹੁਣ ਤਾਂ ਕਈ ਹਫ਼ਤਿਆਂ ਤੋਂ ਉੱਠ ਨਹੀਂ ਹੋਇਆ ਉਹਦੇ ਤੋਂ
ਤੇ ਇਹ ਸਬਜ਼ੀਆਂ ਤੇ ਫੁੱਲਾਂ ਦੇ ਬਗ਼ੀਚੇ ਵਿਚ ਵਿਚਰਦਿਆਂ
ਉਹਨੇ ਉਮਰ ਲੰਘਾਈ ਸੀ
ਹੁਣ ਉਹਦੇ ਵਾਂਗ ਉਹ ਵੀ ਬੀਮਾਰ ਜਿਹੇ ਹੋ ਗਏ ਸਨ...
ਵਰਾਂਡੇ 'ਚ ਖਲੋਤੀ, ਦੁਆਲੇ ਦੇਖਦੀ ਪਾਲੀ
ਧੀ ਦੀ ਉਂਗਲ ਫੜ/ ਜਾ, ਬਗ਼ੀਚੇ 'ਚੋਂ, ਘਾਹ-ਫੂਸ ਪੁੱਟਣ ਲਗਦੀ ਹੈ
ਵੇਲਾਂ ਤੇ ਫੁੱਲਾਂ ਨੂੰ ਪਾਣੀ ਦਿੰਦੀ ਹੈ
ਯਾਦ ਆਉਂਦਾ ਹੈ ਉਹਨੂੰ ਜਦ ਯਮੁਨਾ ਵਾਂਗੂੰ ਉਹ ਵੀ
ਮਾਂ ਨਾਲ ਬਗ਼ੀਚੇ ਵਿਚ ਫਿਰਦੀ ਹੁੰਦੀ ਸੀ
ਇੰਡੀਆ ਦੀ ਜੰਮ-ਪਲ ਮਾਂ ਨੂੰ
ਕਰੇਲੇ, ਭਿੰਡੀਆਂ, ਮੂਲੀਆਂ, ਟੀਂਡੇ, ਕੱਦੂ, ਖ਼ੀਰੇ, ਖ਼ਰਬੂਜੇ ਬੀਜਣ ਦਾ ਮੋਹ
ਤੇ ਫੁੱਲਾਂ ਵਿਚ ਸਿਰਫ਼ ਮੋਤੀਆ, ਚੰਪਾ, ਗੇਂਦਾ ਤੇ ਗ਼ੁਲਾਬ
ਨਿੱਕੇ ਫੁੱਟੇ ਬੀਅ ਨੇ ਹਾਲੇ ਮਿੱਟੀ 'ਚੋਂ ਚੋਰੀਂ ਜਿਹੀ ਬਾਹਰ ਝਾਕਣਾ
ਤਾਂ ਮਾਂ ਨੇ ਸੱਦ ਕੇ ਝੱਟ ਦਿਖਾਉਣਾ
ਤੇ ਪਾਲੀ ਨੇ ਖ਼ੁਸ਼ੀ ਦੇ ਮਾਰੇ ਚਾਂਬਲ ਪਾਉਣਾ
ਉਸ ਉਂਗਰ ਤੇ ਹੋਰਾਂ ਨੇ ਰਾਤੋ ਰਾਤ ਵਧਦੇ ਫੁੱਲਦੇ ਝੂਮਣ ਲੱਗਣਾ
ਤੇ ਫੇਰ, ਫੁੱਲ, ਪੈਣੇ, ਫ਼ਲ ਲੱਗਣੇ, ਵਧਣੇ ਤੇ ਪੱਕਣੇ
ਮਾਂ ਨਾਲ ਉਹਨੇ ਵੀ ਤੋੜ ਤੋੜ ਟੋਕਰੀ ਵਿਚ ਪਾਉਣੇ
ਆਪ ਖਾਣੇ ਤੇ ਗੁਆਂਢੀਆਂ ਨੂੰ ਦੇਣੇ
ਸ਼ਾਮ ਢਲੇ ਰੋਟੀ-ਟੁੱਕ ਕਰਦਿਆਂ/ ਮਾਂ ਨੇ ਪਿਛਲੇ ਪਿੰਡ ਦੀਆਂ ਗੱਲਾਂ ਕਰਨੀਆਂ...
ਯਾਦ ਕਰਦੀ ਹੈ ਪਾਲੀ
ਅੱਗੋਂ ਉਹ ਰੂਬਾਰਬ ਤੇ ਸਟ੍ਰਿੰਗ ਬੀਨਜ਼ ਵੀ ਲਾਏਗੀ
ਫੁੱਲਾਂ ਦੀਆਂ ਕਿਸਮਾਂ ਵਿਚ ਹੋਰ ਵੀ ਵਾਧਾ ਕਰਨਾ ਹੈ
ਪਿਛਲੇ ਵਿਹੜੇ ਦੇ ਬਗ਼ੀਚੇ ਲਈ, ਯਮੁਨਾ ਤੇ ਉਹਨੇ ਕਿਸੇ ਨਰਸਰੀ ਤੋਂ ਲਿਆ
ਸੰਤਰੇ, ਨਿੰਬੂ ਤੇ ਅਖ਼ਰੋਟਾਂ ਕੋਲ ਆਵਕਾਡੋ ਦਾ ਬੂਟਾ ਵੀ ਲਾਉਣਾ ਹੈ
ਘਰ ਦੇ ਅੰਦਰ ਵੀ ਕੁਝ ਤਬਦੀਲੀ ਦੀ ਲੋੜ ਹੈ
ਯਾਦ ਹੈ ਉਹਨੂੰ ਮਾਂ ਨੇ ਜਦ ਕੰਧਾਂ ਪੇਂਟ ਕੀਤੀਆਂ ਸਨ
ਪਉੜੀ ਲਾ, ਪੇਂਟ ਦਾ ਡੱਬਾ ਤੇ ਕੂਚੀਆਂ ਚੁੱਕੀ
ਦਿਨਾਂ ਵਿਚ ਸਾਰੀਆਂ ਕੰਧਾਂ ਦੁੱਧ ਚਿੱਟੀਆਂ ਕਰ ਦਿੱਤੀਆਂ ਸਨ
ਉਹਨੇ ਵੀ ਖੁਰਚਣੀ ਨਾਲ ਮਾਂ ਦੀ ਮਦਦ ਕੀਤੀ ਸੀ
ਉਦੋਂ ਮਾਂ ਆਪਣੇ ਪਿੰਡ ਦੇ ਘਰ ਦੀਆਂ ਕੱਚੀਆਂ ਕੰਧਾਂ ਦੀਆਂ ਗੱਲਾਂ ਕਰਦੀ ਸੀ...
ਯਾਦ ਹੈ ਉਹਨੂੰ, ਆਪ ਉਹ ਫਿੱਕੇ ਪੀਲੇ ਤੇ ਮਟਮੈਲੇ ਰੰਗਾਂ ਦੀ ਸ਼ੁਕੀਨ ਸੀ
ਕਮਰਿਆਂ ਦੀਆਂ ਕੰਧਾਂ ਵੀ ਉਹਨੇ ਇਨ੍ਹਾਂ ਰੰਗਾਂ ਦੀਆਂ ਕਰਨੀਆਂ ਹਨ
ਪਿਛਲੇ ਕਮਰੇ ਦੀ ਬਾਰੀ ਮਾਂ ਨੇ ਪੱਛਮ ਵੱਲ ਕਢਵਾਈ ਸੀ
ਉਹਨੇ ਇਕ ਹੋਰ ਬਾਰੀ ਦੱਖਣ ਵੱਲ ਵੀ ਕਢਵਾਉਣੀ ਹੈ
ਤਾਂ ਕਿ ਸਰਦੀਆਂ ਦੀ ਰੁੱਤੇ ਸਾਰਾ ਦਿਨ ਸਿੱਧੀ ਧੁੱਪ ਅੰਦਰ ਆਵੇ
ਆਹ ਲੈਨੋਲੀਅਮ ਤੇ ਕਾਰਪਟ ਪੁਰਾਣੀਆਂ ਗੱਲਾਂ
ਉਹਨੇ ਪੂਰੇ ਘਰ ਦੇ ਫ਼ਰਸ਼ 'ਤੇ ਬੈਂਬੂ ਲਗਵਾਉਣਾ ਹੈ
ਤੇ ਆਹ ਸ਼ੈਲਫ਼, ਕਿਤਾਬਾਂ, ਤਸਵੀਰਾਂ
ਇਹ ਵੀ...ਅਚਾਨਕ, ਉਹ ਸੋਚਦੀ ਸੋਚਦੀ ਰੁਕ ਗਈ ਹੈ
ਤੇ ਸੋਚਣ ਲੱਗ ਪਈ ਹੈ:
ਉਹ ਤੋਂ ਪਿਛੋਂ, ਯਮੁਨਾ ਨੂੰ ਖੌਰੇ ਕੀ ਪਸੰਦ ਆਉਣਾ ਹੈ?
ਉਹ ਤੋਂ ਪਿੱਛੋਂ...○○

**[P.O. Box 27, Santa Roza, CA 95402 USA]**

## ਦੋ ਨਜ਼ਮਾਂ/ ਤ੍ਰੈਲੋਚਨ 'ਲੋਚੀ'

### ਬਾਹਰਲਾ ਦਰਵਾਜ਼ਾ

ਮੈਂ-ਆਪਣੇ ਨਿੱਕੇ-ਨਿੱਕੇ ਬਾਲਾਂ ਨਾਲ
ਨਿੱਕੇ ਜਿਹੇ ਘਰ ਵਿਚ, ਕਿੰਨਾ ਮਹਿਫ਼ੂਜ਼ ਹਾਂ
ਬਾਹਰਲਾ ਦਰਵਾਜ਼ਾ ਖੁੱਲ੍ਹਾ ਰਹਿੰਦਾ ਹੈ ਸਾਰਾ ਦਿਨ

ਉਹ-ਮਹਿਲਾਂ ਵਿਚ ਰਹਿਕੇ ਵੀ
ਆਪਣੇ ਸ਼ੁਭਚਿੰਤਕਾਂ ਵਿਚ ਬਹਿਕੇ ਵੀ
ਖ਼ੁਦ ਨੂੰ ਕਿੰਨਾ ਅਸੁਰੱਖਿਅਤ ਮਹਿਸੂਸ ਕਰਦੇ
ਬਾਹਰਲੇ ਦਰਵਾਜ਼ੇ 'ਤੇ ਖੜ੍ਹੀ ਰਹਿੰਦੀ
ਸੰਤਰੀਆਂ ਦੀ ਫੌਜ

ਮੈਂ-ਆਪਣੇ ਨਿੱਕੇ ਨਿੱਕੇ ਬਾਲਾਂ ਨਾਲ
ਨਿੱਕੇ ਜਿਹੇ ਘਰ ਵਿਚ, ਕਿੰਨਾ ਮਹਿਫ਼ੂਜ਼ ਹਾਂ
ਬਾਹਰਲਾ ਦਰਵਾਜ਼ਾ ਖੁੱਲ੍ਹਿਆ ਰਹਿੰਦਾ ਹੈ ਸਾਰਾ ਦਿਨ○○

### ਬੋਝ

ਜਾ ਰਹੇ ਨੇ ਸਕੂਲ
ਨਿੱਕੇ-ਨਿੱਕੇ ਮਾਸੂਮ ਬਾਲ
ਆਪਣੇ ਨਿੱਕੇ ਨਿੱਕੇ ਮੋਢਿਆਂ 'ਤੇ
ਟੰਗ ਕੇ ਭਾਰੇ ਬਸਤਿਆਂ ਦਾ ਬੋਝ

ਇਹਨਾਂ ਮਾਸੂਮਾਂ ਨੇ ਸਾਰੀ ਉਮਰ
ਬੋਝ ਹੀ ਤਾਂ ਢੋਹਣਾ ਹੈ
ਬਚਪਨ ਤਾਂ ਬਰੀ ਕਰੋ
ਬਚਪਨ ਤਾਂ ਬਰੀ ਕਰੋ○○

[20-ਸੈਕਿੰਡ ਫਲੋਰ, ਐਚ. ਆਈ. ਜੀ., ਰਾਜਗੁਰੂ ਨਗਰ, ਲੁਧਿਆਣਾ]

# ਦੋ ਗ਼ਜ਼ਲਾਂ/ਹਰਬੰਸ ਮਾਛੀਵਾੜਾ

(1)

ਖ਼ੁਦੀ ਦੇ ਸੱਚ ਦੀ ਅਗਨੀ 'ਚ ਫਿਰ ਤੋਂ ਮੱਚਣਾ ਚਾਹੁੰਨਾਂ
ਤੇ ਆਪਣੀ ਰਾਖ 'ਚੋਂ ਫਿਰ ਖ਼ੁਦ ਨੂੰ ਆਪੇ ਸਾਜਣਾ ਚਾਹੁੰਨਾਂ

ਸਹੀ ਅਰਥਾਂ 'ਚ ਜੁੜ ਜਾਵੇ ਕਿਤੇ ਜੇਕਰ ਇਹ ਤਨਹਾਈ
ਮੈਂ ਖ਼ੁਦ ਨੂੰ ਦੇਖਣਾ ਸੁਣਨਾ ਸਮਝਣਾ ਸੋਚਣਾ ਚਾਹੁੰਨਾਂ

ਇਹ ਮੇਰੀ ਲੋੜ ਨੇ ਪਹਿਚਾਣ ਨੇ ਮਕਸਦ ਨੇ ਮਰਜ਼ੀ ਨੇ
ਥਮਾ ਦੇ ਝਾਂਜਰਾਂ ਮੈਨੂੰ ਮੈਂ ਖੁੱਲ੍ਹ ਕੇ ਨੱਚਣਾ ਚਾਹੁੰਨਾਂ

ਕਿਨਾਰੇ ਨੇ ਤਾਂ ਮੇਰੀ ਹੋਂਦ ਵੀ ਹੈ, ਜਾਣਦਾਂ ਫਿਰ ਵੀ
ਉੱਛਲ ਕੇ ਇਕ ਦਫ਼ਾ ਖ਼ੁਦ ਹੀ ਇਹਨਾਂ ਨੂੰ ਤੋੜਨਾ ਚਾਹੁੰਨਾਂ

ਉਦ੍ਹੀ, ਮੈਂ ਅਜਨਬੀ ਨੂੰ ਗਰਮਜੋਸ਼ੀ ਨਾਲ ਮਿਲਣੇ ਦੀ
ਰਹੀ ਹੋਵੇ ਵਜ੍ਹਾ ਕੋਈ, ਮਗਰ ਮੈਂ ਜਾਣਨਾ ਚਾਹੁੰਨਾਂ

ਰੁਲਾਵਾਂ ਕਿਸ ਲਈ ਖ਼ੁਦ ਨੂੰ ਤੇ ਸਾਂਭਾਂ ਖ਼ੁਦ ਨੂੰ ਕਿਸ ਖਾਤਰ
ਮੈਂ ਉਸਨੂੰ ਚੁੱਪ ਰਹਿ ਕੇ ਹੀ ਇਹ ਸਭ ਕੁਝ ਦੱਸਣਾ ਚਾਹੁੰਨਾਂ

ਨਹੀਂ ਕੁਝ ਵੀ ਉਦ੍ਹੀ ਮੁੱਠੀ 'ਚ ਮੇਰੇ ਵਾਸਤੇ ਹੁਣ ਵੀ
ਪਤਾ ਹੈ, ਫਿਰ ਵੀ ਮੈਂ ਇਹ ਖੇਡ ਹਾਲੇ ਖੇਡਣਾ ਚਾਹੁੰਨਾਂ ○○

(2)

ਚਿੰਤਨ ਦੀ ਪੀੜਾ ਦੇ ਸੇਕ ਨੂੰ ਜਰ ਕੇ ਦੇਖ
ਹਾਲੇ ਹੋਰ ਸੰਵਰ ਕੇ ਹੋਰ ਨਿਖਰ ਕੇ ਦੇਖ

ਖ਼ਾਮੋਸ਼ੀ ਦਾ ਸ਼ਹੁ-ਸਾਗਰ ਵੀ ਤਰ ਕੇ ਦੇਖ
ਦੇਖ ਕਦੇ ਇਸ ਕਾਰਜ ਨੂੰ ਵੀ ਕਰ ਕੇ ਦੇਖ

ਮਨ ਦਾ ਮੌਸਮ ਵੀ ਹੋ ਜਾਵੇਗਾ ਤਬਦੀਲ
ਦੇਖ ਸਜਾ ਕੇ ਖ਼ੁਦ ਨੂੰ ਜ਼ਰਾ ਸੰਵਰ ਕੇ ਦੇਖ

ਆਸ ਦੀ ਕੋਂਪਲ ਸਹਿਨ ਕਰੇ ਲਾਟਾਂ ਨੂੰ ਕਿੰਝ
ਮਾਯੂਸੀ ਦੇ ਥਲ 'ਚੋਂ ਜ਼ਰਾ ਗੁਜ਼ਰ ਕੇ ਦੇਖ

ਕੀ ਕੀ ਚਲਦਾ ਹੈ ਇਕ ਤੇਰੇ ਨਾਂ ਦੇ ਹੇਠ
ਅੰਬਰ ਦੀ ਮਮਟੀ ਤੋਂ ਕਦੇ ਉਤਰ ਕੇ ਦੇਖ

ਕਦੇ ਕਦਾਈਂ ਘਰ ਨੂੰ ਵੀ ਵੀਰਾਨਾ ਜਾਣ
ਵੀਰਾਨੇ ਨੂੰ ਵੀ ਕਿਧਰੇ ਘਰ ਕਰ ਕੇ ਦੇਖ

ਏਦਾਂ ਵੀ ਖੁੱਲ੍ਹਣਗੇ ਜੀਵਨ ਦੇ ਕੁਝ ਭੇਤ
ਸਾਰੇ ਦਾ ਸਾਰਾ ਇਕ ਵਾਰ ਬਿਖਰ ਕੇ ਦੇਖ ○○

।ਮਾਛੀਵਾੜਾ, ਜ਼ਿਲ੍ਹਾ ਲੁਧਿਆਣਾ।



# ਕੈਲੂਫਰੂਨੀਆ

## ਅਤਰਜੀਤ

ਖੜੱਚ ਖੜੱਚ ਕਰਦਾ ਸਾਈਕਲ ਰੁਲਦਾ ਸਿੰਘ ਧੂਹੀਂ ਲਿਜਾ ਰਿਹਾ ਸੀ। ਪੁਰਾਣਾ ਸਾਈਕਲ ਜਿਸ ਉਪਰੋਂ ਰੋਗਨ ਲੱਥ ਗਿਆ ਸੀ ਤੇ ਜੰਗ ਦੀ ਕਾਲੋਂ ਹੀ ਦਿਖਾਈ ਦਿੰਦੀ ਸੀ। ਅਗਲਾ ਪਿਛਲਾ ਦੋਵੇਂ ਟਾਪੇ ਥਾਂ ਥਾਂ ਤੋਂ ਜੰਗ ਲੱਗਣ ਨਾਲ ਮੋਰੀਆਂ ਹੋ ਕੇ ਗਲ਼ੇ ਪਏ ਸਨ। ਉਸ ਨੇ ਇਹ ਸਾਈਕਲ ਕਦੋਂ ਖ਼ਰੀਦਿਆ ਸੀ ਹੋਰ ਉਲਟੀਆਂ ਸੁਲਟੀਆਂ ਯਾਦਾਂ ਦੇ ਢੇਰ ਵਿਚ ਇਹ ਯਾਦ ਕਿਧਰੇ ਰੁਲ ਗੁਆਚ ਗਈ ਸੀ।

ਰੁਲਦੇ ਵਰਗੇ ਹੋਰ ਅਨੇਕਾਂ ਮਜ਼ਦੂਰ ਮੈਲ਼ੇ ਕੁਚੈਲ਼ੇ ਕੱਪੜਿਆਂ ਵਿਚ ਉਹਤੋਂ ਮੂਹਰੇ ਨਿਕਲਦੇ ਸਾਹੋ ਸਾਹ ਹੋਏ ਜਾ ਰਹੇ ਸਨ, ਕੁਝ ਸਾਈਕਲਾਂ 'ਤੇ ਕੋਈ ਪੈਦਲ ਵੀ। ਉਹ ਇਉਂ ਅੱਗੇ ਵੱਲ ਲਪਕੇ ਹੋਏ ਸਨ ਜਿਵੇਂ ਚੌਕ ਵਿਚ ਜਾ ਕੇ ਛੇਤੀ ਤੋਂ ਛੇਤੀ ਜ਼ਿੰਦਗੀ ਦੀ ਕੋਈ ਕੰਨੀ ਫੜ ਕੇ ਤੰਗੀਆਂ ਤੁਰਸ਼ੀਆਂ ਦੇ ਭਵ-ਸਾਗਰ 'ਚੋਂ ਅੱਜ ਹੀ ਪਾਰ ਹੋ ਜਾਣਾ ਚਾਹੁੰਦੇ ਹੋਣ। ਪਰ ਰੁਲਦਾ ਜਦ ਵੀ ਜ਼ੋਰ ਲਾ ਕੇ ਪੈਡਲ ਮਾਰਨ ਦਾ ਯਤਨ ਕਰਦਾ ਤਾਂ ਕੜੱਕ ਕਰਦੀ ਚੇਨ ਉਤਰ ਜਾਂਦੀ। ਚੇਨ- ਕਵਰ ਨੂੰ ਉਸ ਨੇ ਰੱਸੀ ਬੰਨ੍ਹ ਕੇ ਅੜਕਾਇਆ ਹੋਇਆ ਸੀ। ਕਿੰਨੇ ਹੀ ਵਾਰ ਚੇਨ ਉਤਰੀ ਸੀ ਤੇ ਉਸ ਨੂੰ ਸਾਈਕਲ ਉਪਰ ਖਿਝ ਆਈ ਸੀ। ਖਿਝ ਉਸ ਨੂੰ ਸਾਈਕਲ 'ਤੇ ਆਈ ਸੀ ਜਾਂ ਆਪਣੇ ਆਪ 'ਤੇ ? ਸਾਫ਼ ਤੌਰ 'ਤੇ ਉਸਦੀ ਖਿਝ ਦਾ ਕਾਰਨ ਸਾਈਕਲ ਹੀ ਸੀ। ਇਹ ਸਾਈਕਲ ਏਨੀ ਖਸਤਾ ਹਾਲਤ ਹੋਣ ਦੇ ਬਾਵਜੂਦ ਉਸ ਦੇ ਹੱਡਾਂ ਨਾਲ ਜੁੜਿਆ ਹੋਇਆ ਸੀ, ਸਾਮਰਤੱਖ ਉਸ ਦੇ ਆਪਣੇ ਹੱਡਾਂ ਦਾ ਹੀ ਰੂਪ ਸਰੂਪ। ਪੰਤਾਲੀ-ਪੰਜਾਹ ਨੂੰ ਢੁੱਕਿਆ ਰੁਲਦਾ ਵੀ ਜਿਵੇਂ ਸਾਈਕਲ ਦਾ ਸਾਥੀ ਬਣ ਕੇ ਰਹਿ ਗਿਆ ਸੀ।

ਉਸ ਦਾ ਦਿਮਾਗ਼ ਚਕਰਾਇਆ। ਖਿਝ-ਖਿਝਾਹਟ ਦਾ ਉਸ ਦੇ ਸਿਰ ਨੂੰ ਚੱਕਰ ਆਇਆ ਤੇ ਉਹ ਸੰਭਲ ਗਿਆ। ਖਿਝ ਦੀ ਇਹ ਤੰਦ ਉਸ ਦੇ ਹੱਥੋਂ ਨਿਕਲ ਗਈ ਸੀ ਜਦੋਂ ਉਸ ਦੇ ਹਰਖ ਭਰੇ ਚੇਤਿਆਂ ਵਿਚ ਪਿੰਡ ਦਾ ਉਹ ਸਮਾਂ ਖੜਦੁੰਬ ਮਚਾਉਣ ਲੱਗਿਆ, ਜਦੋਂ ਉਸ ਨੂੰ ਆਪਣੇ ਅੱਖੋਂ ਮੁਨਾਖੇ ਬਾਪ ਨਾਲ ਛੋਟੀ ਉਮਰੇ ਹੀ ਪਿੰਡ ਛੱਡ ਕੇ ਭਾਗੂ ਪਿੰਡ ਵਿਚ ਆਉਣ ਲਈ ਮਜਬੂਰ ਹੋਣਾ ਪਿਆ ਸੀ। ਉਧਰੋਂ ਧਿਆਨ ਹਟ ਕੇ ਉਸ ਦਾ ਦਿਮਾਗ਼ ਫਿਰ ਸਾਈਕਲ ਦੁਆਲੇ ਕੇਂਦਰਤ ਹੋ ਗਿਆ- ''ਮੇਰੇ ਸਾਲੇ ਦਾ, ਕਿੱਥੋਂ ਲਹੂ ਪੀਤੈ।'' ਉਸਦੇ ਮੂੰਹੋਂ ਗੁੱਸੇ ਦਾ ਲੂੰਬਾ ਜਿਵੇਂ ਉਸ ਦੇ ਸਿਰ ਨੂੰ ਚੜ੍ਹਿਆ। ਉਸ ਦਾ ਜੀਅ ਕੀਤਾ ਸੀ ਕਿ ਇਸ ਛਕੜੇ ਨੂੰ ਚਲਾ ਕੇ ਮਾਰੇ ਤੇ ਪੈਦਲ ਹੀ ਚੌਕ ਤਕ ਜਾਵੇ, ਜਿੱਥੇ ਉਹਦੇ ਵਰਗੇ ਸੈਂਕੜੇ ਮਜ਼ਦੂਰ ਪਿੰਡਾਂ 'ਚੋਂ ਆਏ ਬੈਠੇ ਹੋਣਗੇ। ਹੱਟੇ-ਕੱਟੇ, ਕਈ ਸਿਲਤਾਂ ਜਿਹੀਆਂ ਤੇ ਕਰੰਗ ਜਿਹੇ। ਪਰ ਉਸ ਨੇ ਇਹ ਨਾ ਕੀਤਾ, ਕਰ ਹੀ ਨਹੀਂ ਸੀ ਸਕਦਾ। ਇਹ ਕਰ ਕੇ ਤਾਂ ਉਸ ਨੇ ਹੱਥਲ ਹੋ ਜਾਣਾ ਸੀ ਇਕ ਤਰ੍ਹਾਂ ਨਾਲ। ਉਸਨੇ ਫਿਰ ਟਾਪਿਆਂ ਵੱਲ ਵੇਖਿਆ ਤੇ ਮੂੰਹ ਵਿਚ ਆਇਆ ਕੌੜਾ ਥੁੱਕ ਥੁੱਕਿਆ। ਉਹ ਹਰ ਰੋਜ਼ ਆਪਣੇ ਵਰ੍ਹਿਆਂ ਦੇ ਥਕੇਵੇਂ ਦੇ ਝੰਬੇ, ਥੱਕੇ-ਹਾਰੇ ਤੇ ਚਸਕਦੇ ਹੱਡ ਧੂੰਹਦਾ ਲੇਬਰ ਚੌਕ ਵਿਚ ਆਉਂਦਾ, ਜਿੱਥੇ ਉਹਦੇ ਵਰਗੇ ਅਨੇਕਾਂ ਲੋਕ ਰੋਟੀ ਦੀ ਭਾਲ ਵਿਚ ਆਏ ਬੈਠੇ ਹੁੰਦੇ। ਰੋਟੀ ਦਾ ਹੀ ਤਾਂ ਪੰਗਾ ਸੀ। ਮੱਥਿਆਂ ਉਪਰ ਇਕੋ ਸੁਆਲ ਰੋਟੀ ਲਿਖਵਾ ਕੇ ਹੀ ਤਾਂ ਜੰਮੇ ਸਨ ਇਹ ਲੋਕ। ਰੋਟੀ ਜੋ ਉਹਦੇ ਲਈ ਤੇ ਉਹਦੇ ਵਰਗੇ ਸਾਰਿਆਂ ਲਈ ਅੱਧ ਆਸਮਾਨ ਟੰਗੀ ਮਾਲੂਮ ਦਿੰਦੀ ਸੀ। ਰੋਟੀ ਜੋ ਉਨ੍ਹਾਂ ਦਾ ਮੁਲਕ ਸੀ, ਕੌਮ ਸੀ। ਉਸ ਨੇ ਚਿੱਤ ਕਰੜਾ ਕੀਤਾ ਤੇ ਸਾਈਕਲ ਦੇ ਮੁੱਠੇ ਨੂੰ ਘੁੱਟ ਕੇ ਫੜ ਲਿਆ। ਮਨ ਨੂੰ ਹੋੜਾ ਦਿੰਦਿਆਂ ਉਸ ਨੇ ਚਿੱਤ ਵਿਚ ਹੀ ਕਿਹਾ- ''ਸਿੱਟਾਂ ਕਿਵੇਂ ? ਫੇਰ ਕੀ ਕਰਲੂੰ ਇਹਨੂੰ ਸਿੱਟ ਕੇ ?'' ਉਸ ਨੇ ਆਪਣੇ ਮਨੀ ਰਾਮ ਨੂੰ ਸਮਝਾਇਆ। ਇਹੋ ਤਾਂ ਉਸ ਦਾ ਨਿੱਤ ਦਾ ਸਹਾਰਾ ਸੀ। ਅੱਜ ਮੁੜਦਾ ਹੋਇਆ ਉਹ ਜ਼ਰੂਰ ਹੀ ਇਸ ਦੇ ਚੇਨ-ਕਵਰ ਦਾ ਨਟ ਪਵਾਊਗਾ। ਤੇ ਉਸ ਨੂੰ ਇਕ ਤਰ੍ਹਾਂ ਹੌਸਲਾ ਹੁੰਦਾ ਜਾਪਿਆ ਜਿਵੇਂ ਉਸ ਦੀ ਢਿੱਲੀ ਜ਼ਿੰਦਗੀ ਦੇ ਨਟ ਵੀ ਕਸੇ ਜਾਣੇ

ਸਨ। ਉਹ ਜਾਣਦਾ ਸੀ ਕਿ ਜਿਹੋ ਜਿਹਾ ਵੀ ਹੈ, ਸਾਈਕਲ ਤੋਂ ਬਗ਼ੈਰ ਉਹ ਕਾਸੇ ਜੋਗਾ ਨਹੀਂ ਸੀ। ਸ਼ਹਿਰ ਦਾ ਲੇਬਰ ਚੌਕ ਉਸ ਦੇ ਟਿਕਾਣੇ ਤੋਂ ਪੰਜ ਛੀ ਕਿਲੋਮੀਟਰ ਤਾਂ ਸੀ ਹੀ। ਮਿੰਨੀ ਬੱਸ ਉਸ ਦੇ ਪਿੰਡੋਂ ਛਕਾਟ ਪਾਉਂਦੀ ਕੰਨ ਪਾੜਵੇਂ ਸੰਗੀਤਮਈ ਹਾਰਨ ਵਜਾਉਂਦੀ ਲੰਘਦੀ ਤਾਂ ਸੀ ਪਰ ਜਾਂ ਤਾਂ ਬਹੁਤ ਪਹਿਲਾਂ ਲੰਘ ਜਾਂਦੀ ਸੀ ਜਾਂ ਫਿਰ ਦੂਜੀ ਬਹੁਤ ਦੇਰ ਨਾਲ ਆਉਂਦੀ ਸੀ।

ਉਸਨੂੰ ਤਾਂ ਇਉਂ ਹੀ ਲਗਦਾ ਸੀ ਜਿਵੇਂ ਬੱਸ ਵਿਚ ਚੜ੍ਹੇ ਨੂੰ ਹੀ ਜੁੱਗੜੇ ਬੀਤ ਗਏ ਹੋਣ। ਇਹ ਟੁੱਟਿਆ ਜਿਹਾ ਸਾਈਕਲ ਹੀ ਜਿਵੇਂ ਉਸ ਦਾ ਪੱਕਾ ਠੱਕਾ ਸਾਥੀ ਬਣ ਗਿਆ ਸੀ। ਲਾਲਚ ਤਾਂ ਇਹ ਸੀ ਬਈ ਟਾਈਮ ਨਾਲ ਚੌਕ ਵਿਚ ਪਹੁੰਚ ਕੇ ਕਿਸੇ ਨਾ ਕਿਸੇ ਸੇਠ ਜਾਂ ਨੌਕਰੀ ਪੇਸ਼ਾ ਬੰਦੇ ਦੀ ਉਡੀਕ ਕੀਤੀ ਜਾਵੇ। ਹੁਣ ਤਾਂ ਸੁੱਖ ਨਾਲ ਪਿੰਡਾਂ ਵਿਚੋਂ ਧੜਾ-ਧੜ ਮੁਲਾਜ਼ਮ ਲੋਕ, ਬੱਚਿਆਂ ਦੀ ਵੱਡੀ ਪੜ੍ਹਾਈ ਲਈ ਸਵਿੱਲ ਵਹੀਰਾਂ ਘੱਤੀ ਆ ਰਹੇ ਸਨ ਤੇ ਵੱਡੀਆਂ ਵੱਡੀਆਂ ਕੋਠੀਆਂ ਪਾ ਰਹੇ ਸਨ, ਦੋ-ਦੋ, ਤਿੰਨ-ਤਿੰਨ ਮੰਜ਼ਲੀਆਂ। ਮਹਿਲਾਂ ਵਰਗੀਆਂ ਦੇਖ ਕੇ ਭੁੱਖ ਲਹਿੰਦੀ ਸੀ। ਬਥੇਰਾ ਪੈਸਾ ਲਾਇਆ ਜਾ ਰਿਹਾ ਸੀ। ਪਤਾ ਨਹੀਂ ਐਨਾ ਅੱਘਰੀ ਦਾ ਪੈਸਾ ਆ ਕਿੱਥੋਂ ਰਿਹਾ ਸੀ ਲੋਕਾਂ ਕੋਲ? ਉਹ ਨਿੱਤ ਹੀ ਵੇਖਦਾ ਸੀ ਕਿ ਕੋਠੀਆਂ ਵਾਲੇ ਇਹੋ ਜਿਹੇ ਲੋਕ ਕਾਰਾਂ, ਮੋਟਰ ਸਾਇਕਲਾਂ 'ਤੇ ਚੜ੍ਹੇ ਲੇਬਰ ਚੌਕ ਦੇ ਅੱਗੋਂ ਦੀ ਲੰਘਦੇ ਸਨ। ਕਈ ਤਾਂ ਜਿਵੇਂ ਧੌਣ ਵਿਚ ਵੱਡਾ ਕਿੱਲਾ ਠੁਕਿਆ ਹੋਵੇ, ਆਕੜ ਦੇ ਮਾਰੇ। ਭਰੇ ਹੋਏ ਢਿੱਡਾਂ ਵਾਲੇ। ਇਹੋ ਜਿਹੇ ਬਹੁਤ ਸਾਰੇ ਲੋਕਾਂ ਦੀਆਂ ਕਠੋਰ ਨਜ਼ਰਾਂ ਵੱਲ ਉਹ ਭਾਵ ਰਹਿਤ ਨਜ਼ਰਾਂ ਨਾਲ ਵੇਖਦਾ ਰਹਿੰਦਾ ਤੇ ਬੱਸ।

'ਕਰਮ ਐ ਰੁਲਦਿਆ ਆਪੋ ਆਪਣੇ।' ਉਸ ਨੂੰ ਤਾਂ ਬੱਸ ਇੰਨਾ ਕੁ ਹੀ ਪਤਾ ਸੀ ਕਿ ਉਸ ਨੇ ਪਿਛਲੇ ਜਨਮ ਵਿਚ ਕੋਈ ਮਾੜੇ ਕਰਮ ਕੀਤੇ ਹੋਣਗੇ, ਜਿਸ ਦਾ ਫਲ ਉਹ ਇਸ ਜਨਮ ਵਿਚ ਭੁਗਤ ਰਿਹਾ ਸੀ। ਪਹਿਲਾਂ ਉਸ ਦੇ ਬਾਪ ਨੇ ਭੁੰਨ ਕੇ ਬੀਜਿਆ ਸੀ ਤੇ ਫਿਰ ਉਸ ਨੇ। ਸ਼ਾਇਦ ਉਸ ਦੇ ਬਾਪ ਦੇ ਬਾਪ ਨੇ ਵੀ ਤੇ ਉਸ ਦੇ ਬਾਪ ਦੇ ਬਾਪ ਨੇ ਵੀ। ਸੁਣਦਾ ਆਇਆ ਸੀ ਉਹ ਇਹ ਉਪਦੇਸ਼ ਕਿ ਬੰਦਾ ਜਨਮ ਲੈਣ ਵੇਲੇ ਪ੍ਰਾਲੱਭਤ ਲਿਖਾ ਕੇ ਲਿਆਉਂਦਾ ਹੈ। ਵਿਹੁ ਮਾਤਾ ਉਸਦੇ ਕਰਮ ਲਿਖ ਕੇ ਭੇਜਦੀ ਹੈ ਬੰਦੇ ਨੂੰ ਇਸ ਧਰਤੀ ਉਪਰ। ਚਿੱਤਰ ਗੁਪਤ ਉਸ ਦੇ ਪਿਛਲੇ ਜਨਮ ਵਿਚ ਕੀਤੇ ਕਰਮਾਂ ਦਾ ਹਿਸਾਬ ਲਾ ਕੇ ਅਗਲੇ ਜਨਮ ਦੀ ਪ੍ਰਾਲਭਤ ਲਿਖਦੇ ਨੇ। ਉਸ ਨੇ ਆਪਣੇ ਬਾਪ ਭੀਲੇ ਨੂੰ ਵੀ ਕਹਿੰਦੇ ਸੁਣਿਆ ਸੀ-'ਲੇਖ ਨਾ ਮਿਟਈ ਹੇ ਸਖੀ ਜੋ ਲਿਖਤੇ ਕਰਤਾਰ।' ਤੇ ਫਿਰ ਉਸ ਦੀ ਸੋਚ ਨੇ ਪਲਟਾ ਖਾਧਾ-

'ਹੁਣ ਤਾਂ ਸਰਕਾਰਾਂ ਵੀ ਗ਼ਰੀਬ-ਗੁਰਬੇ ਦੀ ਬਥੇਰਾ ਸੁਣ ਰਹੀਆਂ ਨੇ। ਉਸ ਦੇ ਚਿੱਤ ਵਿਚ ਆਇਆ। ਸਰਕਾਰੀ ਥਾਂਵਾਂ ਵੱਡੇ ਵੱਡੇ ਸੇਠਾਂ-ਸਰਦਾਰਾਂ ਨੇ ਖ਼ਰੀਦ ਲਈਆਂ ਸਨ ਤੇ ਅੱਜ ਕੱਲ੍ਹ ਉਥੇ ਵੱਡੀਆਂ ਵੱਡੀਆਂ ਪੰਜ ਪੰਜ, ਛੀ ਛੀ ਮੰਜ਼ਲੀਆਂ ਬਿਲਡਿੰਗਾਂ ਉਸਾਰੀਆਂ ਜਾ ਰਹੀਆਂ ਸਨ। ਕੀ ਘਾਟਾ ਸੀ ਰੁਜ਼ਗਾਰ ਦਾ? ਇੱਥੇ ਹੀ ਚੌਕ ਦੇ ਨਾਲ ਕਿਸੇ ਸਮੇਂ ਵੱਡਾ ਹਸਪਤਾਲ ਹੁੰਦਾ ਸੀ, ਕਿਸੇ ਸੇਠ ਨੇ ਕਿਸੇ ਵੱਡੇ ਸਰਦਾਰ ਨਾਲ ਰਲ ਕੇ ਖਰੀਦ ਲਿਆ ਸੀ। ਕਿੰਨੇ ਦਿਨ ਤਾਂ ਢਾਹ ਢੁਹਾਈ ਹੀ ਚਲਦੀ ਰਹੀ ਸੀ। ਉਸ ਨੂੰ ਵੀ ਤਾਂ ਕਈ ਦਿਨਾਂ ਦਾ ਰੁਜ਼ਗਾਰ ਮਿਲਿਆ ਸੀ। ਪਰ ਜਦੋਂ ਉਸਾਰੀ ਹੋਣ ਲੱਗੀ ਸੀ, ਉਦੋਂ ਤਾਂ ਹੋਰ ਈ ਤਰ੍ਹਾਂ ਦੀ ਲੇਬਰ ਆਈ ਸੀ। ਕਹਿੰਦੇ ਸਨ ਕਿ ਬੰਗਾਲੀ ਠੇਕੇਦਾਰ ਲੇਬਰ ਆਪਣੇ ਮੁਲਕ 'ਚੋਂ ਨਾਲ ਹੀ ਲਿਆਇਆ ਸੀ। ਇਵੇਂ ਹੀ ਸ਼ਹਿਰ ਵਿਚਲਾ ਕੁੜੀਆਂ ਦਾ ਸਕੂਲ ਵੀ ਕਹਿੰਦੇ ਨੇ ਕਿਸੇ ਵੱਡੀ ਕੰਪਨੀ ਨੇ ਖ਼ਰੀਦ ਲਿਆ ਹੈ। ਉਥੇ ਬਹੁਤ ਵੱਡਾ ਬਜ਼ਾਰ ਬਣੂਗਾ, ਉਪਰ ਵੱਡਾ ਸਿਲਮਾ। ਉਥੇ ਤਾਂ ਜ਼ਰੂਰ ਹੀ ਬਹੁਤ ਦਿਨਾਂ ਤਕ ਕੰਮ ਮਿਲਜੂਗਾ। ਹੁਣ ਤਾਂ ਸ਼ਹਿਰ ਵੀ ਲਾੜੀ ਵਾਂਗ ਸੁਹਣੇ ਬਣੀ ਜਾਂਦੇ ਐ-ਵਾਹ ਉਇ ਦਾਤਿਆ। ਤੇਰੇ ਵੀ ਰੰਗ ਨਿਆਰੇ ਨੇ, ਕੋਈ ਨਾ ਕੋਈ ਹੀਲਾ ਬਣਾ ਦਿੰਦੈ ਜੀਆਂ ਦੇ ਮੂੰਹ ਵਿਚ ਚੋਗਾ ਪਾਉਣ ਦਾ। ਆਹ ਵੇਖ ਲੋ ਬਠਿੰਡੇ 'ਤੇ ਵੀ ਰੋਜ਼ ਨਵਾਂ ਰੂਪ ਈ ਤਾਂ ਚੜ੍ਹੀ ਜਾਂਦੈ।' ਸੋਚਦਾ ਸੋਚਦਾ ਉਹ ਟਿਕਾਣੇ 'ਤੇ ਅੱਪੜ ਹੀ ਗਿਆ।

ਉਸ ਨੇ ਪਰ੍ਹਾਂ ਤਕ ਨਿਗਾਹ ਮਾਰੀ, ਮਜ਼ਦੂਰਾਂ ਦਾ ਇਕ ਜੰਗਲ ਦਾ ਜੰਗਲ ਹੀ ਤਾਂ ਸਾਰੇ ਪਾਸੀ ਉੱਗ ਆਇਆ ਸੀ ਜਿਵੇਂ, ਜਿਨ੍ਹਾਂ ਵਿਚ ਜੱਟਾਂ ਤੇ ਹੋਰ ਕੌਮਾਂ ਦੇ ਗੱਭਰੂ ਮੁੰਡੇ ਜਾਂ ਪਕਰੋੜ



ਬੰਦੇ ਵੀ ਸਨ। ਕਰਮਾਂ ਸੇਤੀ ਖੇਤੀ ਹੁਣ ਕਰਮਾਂ ਸੇਤੀ ਨਹੀਂ ਸੀ ਰਹੀ ਤੇ ਖੁੰਘਲ ਹੋਈ ਕਿਸਾਨੀ ਮਜਬੂਰੀ ਵਸ ਸ਼ਹਿਰ ਵਿਚ ਦਿਹਾੜੀ ਕਰਨ ਆ ਰਹੀ ਸੀ। ਪਿੰਡ ਵਿਚ ਉਹ ਵੇਖਦਾ ਹੀ ਆਇਆ ਸੀ ਕਿ ਰੱਜੇ-ਪੁੱਜੇ ਜੱਟਾਂ ਦੇ ਪੜ੍ਹੇ-ਲਿਖੇ ਮੁੰਡੇ ਤਾਂ ਕੰਮ ਨੂੰ ਹੱਥ ਵੀ ਨਹੀਂ ਸੀ ਲਾਉਂਦੇ। ਖੇਤ ਭਈਆਂ ਦੇ ਸਿਰ 'ਤੇ ਛੱਡ ਕੇ ਆਪ ਟਹੁਰ ਅਤੇ ਨਸ਼ਿਆਂ ਦੇ ਗ਼ੁਲਾਮ ਹੋ ਰਹੇ ਸਨ। ਮੋਟਰ ਸਾਈਕਲਾਂ 'ਤੇ ਚੜ੍ਹ ਕੇ ਸ਼ਹਿਰ ਜਾ ਵੜਦੇ ਸਨ।

ਇਕ ਵਾਰ ਉਹਦੇ ਨਾਲ ਵੀ ਤਾਂ ਇਉਂ ਹੀ ਹੋਣ ਲੱਗੀ ਸੀ ਜਦੋਂ ਬੰਬੀ ਵਾਲਿਆਂ ਦੇ ਦਿਹਾੜੀ ਗਿਆ ਸੀ। ਸਭ ਤੋਂ ਪਹਿਲਾਂ ਖੇਤ ਵਿਚ ਪੀਟਰ ਇੰਜਣ 'ਤੇ ਟਿਊਬਵੈੱਲ ਲਾਉਣ ਕਰਕੇ ਧਰਮੇ ਵਿੰਗੜ ਕਿਆਂ ਨੂੰ ਬੰਬੀ ਵਾਲਿਆਂ ਦੀ ਅੱਲ ਪੈ ਗਈ ਸੀ। ਉਨ੍ਹਾਂ ਨੇ ਚਾਹ ਵਿਚ ਡੋਡੇ ਤਾਂ ਪਾਏ ਹੀ ਸਨ, ਉਸ ਨੂੰ ਅੱਡ ਵੀ ਕੁਛ ਦਿੱਤਾ ਸੀ ਚਾਹ ਨਾਲ ਖਾਣ ਨੂੰ। ਸਾਰਾ ਦਿਨ ਬੜਾ ਘੁੰਮਿਆ ਸੀ ਉਹ ਭੰਬੀਰੀ ਵਾਂਗੂੰ। ਅਗਲੇ ਦਿਨ ਜਦੋਂ ਉਹ ਆਪਣੇ ਵਾਹਣ ਵਿਚ ਕੰਮ ਕਰ ਰਿਹਾ ਸੀ ਤਾਂ ਉਸ ਦਾ ਸਰੀਰ ਟੁੱਟ ਟੁੱਟ ਜਾਂਦਾ ਰਿਹਾ ਸੀ। ਉਸ ਦਾ ਜੀਅ ਕੀਤਾ ਸੀ ਕਿ ਕੋਈ ਉਹੋ ਜਿਹੀ ਚੀਜ਼ ਉਸ ਨੂੰ ਖਾਣ ਲਈ ਦੇਵੇ ਜਿਸ ਨਾਲ ਉਹ ਫਿਰ ਭੰਬੀਰੀ ਵਾਂਗ ਘੁੰਮਦਾ ਫਿਰੇ। ਪਰ ਉਹ ਉਸ ਤੋਂ ਬਾਅਦ ਛੇਤੀ ਹੀ ਸੰਭਲ ਵੀ ਗਿਆ ਸੀ ਤੇ ਆਪਣੇ ਆਪ ਨੂੰ ਸਮਝਾ ਕੇ ਚੌਕਸ ਵੀ ਹੋ ਗਿਆ ਸੀ। ਪਹਿਲਾਂ ਹੀ ਆਖ ਦਿੰਦਾ ਸੀ ਅਗਲਿਆਂ ਨੂੰ ਬਈ ਚਾਹ ਵਿਚ ਕੋਈ ਨਸ਼ਾ ਪੱਤਾ ਨਾ ਪਾਉਣ।

ਹੁਣ ਉਹ ਵੇਖ ਰਿਹਾ ਸੀ ਕਿ ਬਹੁਤ ਸਾਰੇ ਕਿਸਾਨਾਂ ਦੇ ਤਾਂ ਕੋਠੜਾ ਛੱਤਣ ਜੋਗੀ ਜ਼ਮੀਨ ਵੀ ਨਹੀਂ ਸੀ ਬਚੀ, ਜੋ ਉਹਦੇ ਵਾਂਗ ਚੁੱਲ੍ਹਾ ਤਪਦਾ ਰੱਖਣ ਲਈ ਲੇਬਰ ਚੌਕ ਦੇ ਰਾਹ ਪੈ ਗਏ ਸਨ। ਉਸ ਦੇ ਮਨ ਵਿਚ ਇਕ ਕੌੜਾ ਜਿਹਾ ਵਿਚਾਰ ਆਇਆ-''ਸਾਲਿਓ ਤੁਸੀਂ ਆਪਣਾ ਚੁੱਲ੍ਹਾ ਤਪਾਉਂਦਿਆਂ ਤਪਾਉਂਦਿਆਂ ਨੇ ਸਾਡਾ ਚੁੱਲ੍ਹਾ ਤਾਂ ਠੰਢਾ ਕਰ 'ਤਾ ਨਾ।'' ਉਹ ਕੌੜ ਕੌੜ ਉਨ੍ਹਾਂ ਵੱਲ ਝਾਕਦਾ ਰਿਹਾ-''ਇਹੋ ਸਾਨੂੰ ਪਿੰਡ ਵਿਚ ਕਹਿੰਦੇ ਹੁੰਦੇ ਸੀ-'ਇਹ ਨਿੱਕੀ-ਸੁੱਕੀ ਜਾਤ ਦਾ ਨਖਰਾ ਈ ਨੀ ਮਾਨ। ਇਹਨਾਂ ਨਾਲੋਂ ਤਾਂ ਭਈਏ ਸੌ ਦਰਜੇ ਚੰਗੇ ਐ। ਪਰਦੇਸੀ ਨੇ, ਡਰ ਭਉ ਰਖਦੇ ਨੇ ਮਾਲਕ ਦਾ।''

ਉਸ ਨੇ ਇਹ ਵੀ ਸੁਣ ਰੱਖਿਆ ਸੀ ਕਿ ਪਿੰਡ ਵਿਚੋਂ ਕਈ ਔਰਤਾਂ ਘਰ ਦੀ ਕਬੀਲਦਾਰੀ ਨੂੰ ਚਲਦਾ ਰੱਖਣ ਲਈ ਸ਼ਹਿਰ ਵੀ ਜਾਣ ਲੱਗ ਪਈਆਂ ਹਨ। ਇਸ ਕਣਸੋਅ ਦੀ ਅਸਲੀਅਤ ਜਾਣ ਕੇ ਉਸ ਨੂੰ ਬਹੁਤ ਗਿਲਾਨੀ ਹੋਈ ਸੀ ਤੇ ਉਸ ਨੇ ਤਸੱਲੀ ਦਾ ਸਾਹ ਵੀ ਲਿਆ ਸੀ ਕਿ ਸ਼ੁਕਰ ਸੀ ਦਾਤੇ ਦਾ ਕਿ ਉਸ ਦੀ ਚਿੰਤੋ ਏਸ ਪਾਸੇ ਨਹੀਂ ਸੀ ਪਈ। ਚਿੰਤੋ ਤਾਂ ਆਪ ਹੀ ਬਹੁਤ ਸਿਦਕ ਸਬਰ ਵਾਲੀ ਜਨਾਨੀ ਸੀ ਤੇ ਕਈ ਵਾਰ ਆਖ ਚੁੱਕੀ ਸੀ-''ਭੁੱਖੀ ਮਰ ਜੂੰ ਗੀ, ਚਗਲੀਆਂ ਤੀਵੀਂਆਂ ਵਾਲੇ ਕੰਮ ਨੀ ਕਰਨੇ।'' ਉਹ ਜਾਣਦੀ ਸੀ ਕਿ ਬਹੁਤ ਘਰਾਂ ਦੀਆਂ ਤੀਵੀਂਆਂ ਜੱਟਾਂ ਦੀਆਂ ਬੰਬੀਆਂ 'ਤੇ ਹੀ ਦੁਪਹਿਰਾ ਕੱਟਦੀਆਂ ਨੇ। ਵੇਖਦੀ ਸੀ ਰੋਜ਼ ਹੀ ਉਨ੍ਹਾਂ ਨੂੰ ਜਦੋਂ ਥੱਬੀ ਪੱਠਿਆਂ ਦੀ ਜਾਂ ਸੱਥਰੀ ਲੱਕੜਾਂ ਦੀ ਲਿਆ ਕੇ ਉਹ ਘਰੇ ਸੁੱਟਦੀਆਂ ਸਨ। ਇਸ ਤਰ੍ਹਾਂ ਰੁਲਦੇ ਦੇ ਮਨ ਨੂੰ ਕੁਝ ਢਾਰਸ ਜਿਹੀ ਬੱਝੀ ਹੋਈ ਸੀ।

ਉਸ ਨੇ ਸਾਈਕਲ ਸਕੂਲ ਦੀ ਕੰਧ ਨਾਲ ਖੜ੍ਹਾ ਕੀਤਾ ਤੇ ਆਸੇ ਪਾਸੇ ਨਿਗਾਹ ਮਾਰੀ ਕਿ ਕੋਈ ਬੰਦਾ ਆਵੇ ਤੇ ਆ ਕੇ ਆਖੇ-''ਚਲੋ ਬਈ ਦੋ ਮਜ਼ਦੂਰ।'' ਕਈ ਵਾਰ ਇਕੱਠੇ ਚਾਰ ਚਾਰ ਮਜਦੂਰਾਂ ਦੀ ਮੰਗ ਵੀ ਹੋ ਜਾਂਦੀ ਸੀ। ਜਦੋਂ ਕਦੇ ਕਿਸੇ ਕੋਠੀ ਆਦਿ ਦੀ ਛੱਤ ਪੈਣੀ ਹੁੰਦੀ ਤਾਂ ਦਸ-ਦਸ ਬਾਰਾਂ-ਬਾਰਾਂ ਦੀ ਮੰਗ ਵੀ ਪੈ ਜਾਂਦੀ ਸੀ। ਜਦੋਂ ਕੁ ਉਸ ਨੇ ਇੱਥੇ ਆਉਣਾ ਸ਼ੁਰੂ ਕੀਤਾ ਸੀ ਤਕਰੀਬਨ ਰੋਜ਼ ਕੋਈ ਨਾ ਕੋਈ ਕੰਮ ਮਿਲ ਹੀ ਜਾਂਦਾ ਰਿਹਾ ਸੀ। ਉਸ ਨੇ ਚਿੱਤ ਹੀ ਚਿੱਤ ਵਿਚ ਸੋਚਿਆ। ਹੁਣ ਕਿੰਨੇ ਦਿਨ ਹੋ ਗਏ ਸਨ ਉਸਨੂੰ ਹਰ ਰੋਜ਼ ਖਾਲੀ ਮੁੜਦੇ ਨੂੰ। ਕਦੇ ਘੰਟੇ ਦੋ ਘੰਟੇ ਦਾ ਕੰਮ ਕਰਾਉਣ ਵਾਲਾ ਵੀ ਨਹੀਂ ਆਇਆ। ਹਰ ਰੋਜ਼ ਕਿੰਨੇ ਮਜ਼ਦੂਰ ਘਰੋਂ ਲਿਆਂਦੀਆਂ ਸੁੱਕ ਕੇ ਸੱਕ ਬਣੀਆਂ ਰੋਟੀਆਂ ਮਿਰਚਾਂ ਦੀ ਚਟਣੀ ਜਾਂ ਤੁੱਕਿਆਂ ਦੇ ਆਚਾਰ ਨਾਲ ਸੰਘੋਂ ਹੇਠ ਕਰਕੇ ਟੁੱਟੇ ਹਰਾਸ ਨਾਲ ਘਰਾਂ ਨੂੰ ਮੁੜ ਜਾਂਦੇ ਰਹੇ ਸਨ।

ਕਿੰਨੇ ਦਿਨਾਂ ਤੋਂ ਉਸ ਦੇ ਕੋਲ ਸਕੂਲ ਦੀ ਕੰਧ ਕੋਲ ਬੈਠ ਕੇ ਡੱਕੇ ਜਾਂ ਕੰਕਰ ਨਾਲ ਧਰਤੀ ਉਪਰ ਲਕੀਰਾਂ ਮਾਰਨ ਤੋਂ ਬਗ਼ੈਰ ਕੋਈ ਰੁਝੇਵਾਂ ਨਹੀਂ ਸੀ ਹੁੰਦਾ। ਕਿੰਨੀ ਵਾਰ ਹੋ ਚੁੱਕਾ ਸੀ ਜਦੋਂ ਉਸ ਨੇ ਦੁਪਹਿਰ ਨੂੰ ਚਾਹ ਵੀ ਨਹੀਂ ਸੀ ਪੀਤੀ। ਉਸ ਨੂੰ ਚਾਹ ਦੀ ਤਲਬ ਹੁੰਦੀ ਤਾਂ ਜੇਬ ਵਿਚੋਂ ਬੀੜੀਆਂ ਦਾ ਬੰਡਲ ਕਢਦਾ ਤੇ ਇਕ ਬੀੜੀ ਨੂੰ ਪਤਲੇ ਪਾਸੇ ਤੋਂ ਟੁੱਕ ਕੇ ਦੰਦਾਂ ਵਿਚ ਫੜਦਾ, ਬੁੱਲ੍ਹਾਂ ਵਿਚ ਘੁਟਦਾ ਤੇ ਤੀਲੀ ਬਾਲ਼ ਕੇ ਸੁਲਘਾਉਂਦਾ ਤੇ ਚੁੰਘਣ ਲਗਦਾ ਤੇ ਹੱਥਾਂ ਦੀਆਂ ਉਧੜ-ਗੁਧੜੀਆਂ ਲਕੀਰਾਂ ਨੂੰ ਬੇ-ਮਤਲਬ ਹੀ ਨਿਹਾਰਨ ਲਗਦਾ। ਉਸ ਦੇ ਕਾਲ਼ਜੇ 'ਚ ਡੋਬੂ ਪੈਂਦੇ ਤਾਂ ਉਹ ਕਾਲ਼ਜੇ ਵਿਚ ਦੋਵੇਂ ਮੁੱਕੀਆਂ ਤੁੰਨ ਕੇ ਸੌਖਾ ਹੋਣ ਦਾ ਯਤਨ ਕਰਦਾ। ਧੂੰਏਂ ਦਾ ਇਕ ਗ਼ੁਬਾਰ ਉਸਦੀਆਂ ਅੱਖਾਂ ਅੱਗੇ ਫੈਲਦਾ, ਉਪਰ ਨੂੰ ਚੜ੍ਹਦਾ ਤਾਂ ਇਕ ਗ਼ੁਬਾਰ ਉਸ ਦੇ ਸਿਰ ਵਿਚ ਵੀ ਘੁਮੇਰੀਆਂ ਪਾਉਂਦਾ ਜਾਪਦਾ। ਤੇ ਉਸ ਗ਼ੁਬਾਰ ਵਿਚੋਂ ਮੋਟਰਸਾਈਕਲ ਜਾਂ ਕਾਰ ਵਾਲਾ ਆਕਾਰ ਉਸ ਦੀਆਂ ਅੱਖਾਂ ਅੱਗੇ ਫੈਲ ਜਾਂਦਾ ਜੋ ਅਗਲੇ ਹੀ ਪਲ ਇਕ ਬਿੰਦੂ ਜਿਹੇ ਵਿਚ ਸਿਮਟ ਕੇ ਓਝਲ ਹੋ ਜਾਂਦਾ।

ਅੱਜ ਵੀ ਉਸ ਨੇ ਚੌਂਕ ਵਿਚ ਆਉਂਦਿਆਂ ਹੀ ਜੇਬ ਵਿਚੋਂ ਬੀੜੀਆਂ ਦਾ ਬੰਡਲ ਕੱਢਿਆ ਤੇ ਇਕ ਬੀੜੀ ਕੱਢ ਕੇ ਪਤਲੇ ਪਾਸਿਉਂ ਟੁੱਕ ਕੇ ਕੰਬਦੀ ਹੋਈ ਬੁਲ੍ਹਾਂ ਵਿਚ ਫਸਾਈ ਤੇ ਤੀਲੀ ਸੁਲਘਾ ਕੇ ਧੂੰਏਂ ਦਾ ਇਕ ਗਰੋਲਾ ਛੱਡਿਆ। ਉਹ ਲੰਮੇ ਲੰਮੇ ਸੂਟੇ ਲਾਉਂਦਾ ਮਨ ਵਿਚ ਆਉਂਦੇ ਵਿਚਾਰਾਂ ਨਾਲ ਪਰਚਿਆ ਰਿਹਾ।

ਪਿੰਡਾਂ ਵਿਚ ਵੀ ਤਾਂ ਅੱਜ ਕੱਲ੍ਹ ਕੀ ਨਾਂ ਲੈਂਦੇ ਸੀ ਨਰੇਗਾ ਸਕੀਮ ਚੱਲੀ ਸੀ। ਸੌ ਦਿਨ ਰੁਜ਼ਗਾਰ ਦੇਣ ਵਾਲੀ। ਉਹ ਵੇਖਦਾ ਰਿਹਾ ਸੀ ਬਹੁਤ ਬੰਦੇ ਬੁੜ੍ਹੀਆਂ ਨੂੰ ਕੰਮ ਮਿਲਿਆ ਸੀ। ਪਰ ਉਸ ਦੇ ਪਿਛਲੇ ਪਿੰਡ ਵਾਲੇ ਘੁਮੰਡਾ ਸਿੰਘ ਦਾ ਜੁਆਈ ਸੀ ਇੱਥੋਂ ਦਾ ਸਰਪੰਚ। ਸਰਪੰਚ ਨੇ ਉਸ ਨੂੰ ਨਹੀਂ ਸੀ ਲਾਇਆ ਕੰਮ 'ਤੇ। ਪੁੱਛਿਆ ਸੀ ਵਾਹੀਗਾਤ ਸੁਆਲ-''ਕਿਹੜੀ ਕੌਮ ਐ ਭਾਈ?'' ਨਾਲੇ ਪਤਾ ਸੀ ਤਾਂ ਵੀ ਜਾਣ ਕੇ ਪੁੱਛਿਆ ਸੀ। ਉਸਦਾ ਜੀਅ ਕੀਤਾ ਸੀ ਕਿ ਕਹਿ ਦੇਵੇ-''ਮੇਰੀ ਕੌਮ ਤਾਂ ਭਾਈ ਸਾਹਿਬ ਰੋਟੀ ਐ। ਮੈਨੂੰ ਤੂੰ ਦੱਸ ਬਈ ਰੋਟੀ ਦੇਵੇਂਗਾ ? ਉਹ ਆਪਣੇ ਆਪ 'ਤੇ ਹੈਰਾਨ ਵੀ ਸੀ ਕਿ ਇਹ ਗੱਲ ਉਹਦੇ ਮਨ ਵਿਚ ਕਿੱਥੋਂ ਆ ਗਈ ਸੀ। ਪਤਾ ਨਹੀਂ ਫੇਰ ਵੀ ਉਸ ਦੇ ਮੂੰਹੋਂ ਆਖਿਆ ਗਿਆ ਸੀ-''ਮਜ਼੍ਹਬੀ ਸਿੱਖ।'' ਸਰਪੰਚ ਕਿਵੇਂ ਕੌੜ ਕੌੜ ਅੱਖਾਂ ਨਾਲ ਝਾਕਿਆ ਸੀ ਉਹਦੇ ਵੱਲ-''ਕੇ ਨੀ ਵੇਖਦੇ ਆਂ ਜੇ ਗਿਣਤੀ ਘਟੀ ਤਾਂ ਤੈਨੂੰ ਰੱਖਲਾਂਗੇ। ਮਗਰੋਂ ਪਤਾ ਲੱਗਿਆ ਸੀ ਕਿ ਉਸ ਨੇ ਆਪਣੇ ਮੁੰਡੇ ਤੇ ਕੁਝ ਸਕੀਰੀਦਾਰਾਂ ਦੀਆਂ ਹੀ ਜਾਹਲੀ ਹਾਜ਼ਰੀਆਂ ਲਾ ਕੇ ਕਿੰਨੇ ਈ ਪੈਸੇ ਹੜੱਪ ਲਏ ਸਨ। ਦੂਜੀ ਪਾਰਟੀ ਵਾਲਿਆਂ ਨੇ ਗੱਲ ਚੁੱਕ ਲਈ ਸੀ ਪਰ ਉਹ ਦੀ ਆਪਣੀ ਪਾਰਟੀ ਦੀ ਸਰਕਾਰ ਹੋਣ ਕਰਕੇ ਉਸ ਦਾ ਤਾਂ ਰੋਮ ਵੀ ਨਹੀਂ ਸੀ ਪੁੱਟਿਆ ਗਿਆ। ਅਛੂੱਤ ਗਿਆ ਸੀ ਸਰਪੰਚ ਹੇਰਾ ਫੇਰੀ ਕਰ ਕੇ।

''ਕੀ ਘਾਟਾ ਸੀ, ਕੁੜੀ ਜਾਵ੍ਹਿਆਂ ਦੇ ਘਰ। ਜਿੰਨਾ ਘਰੋਂ ਰੱਜਿਆ-ਪੁੱਜਿਆ, ਉਨਾ ਈ ਨੀਤ ਦਾ ਨੰਗ। ਭੈਣ ਦਾ ਯਾਰ ਨਾ ਹੋਵੇ ਤਾਂ।'' ਨਾ ਚਾਹੁੰਦਿਆਂ ਵੀ ਉਹ ਮਨ ਹੀ ਮਨ ਕਈ ਗਾਲ੍ਹਾਂ ਕੱਢ ਗਿਆ।

ਤੜੱਕ ਕਰਕੇ ਉਸਦੇ ਅੰਦਰੋਂ ਕੁਝ ਟੁੱਟਿਆ ਤੇ ਉਹ ਬਹੁਤ ਪਿੱਛੇ ਚਲਾ ਗਿਆ ਜਦੋਂ ਉਸਦਾ ਏਸ ਨਵੇਂ ਪਿੰਡ ਦੇ ਜਗਤ ਸਿਉਂ 'ਕਾਲੀ ਨਾਲ ਸੀਰ ਹੁੰਦਾ ਸੀ। ਉਦੋਂ ਵੱਡੀ ਕੁੜੀ ਜੀਤੋ ਨੂੰ ਤਾਂ ਪੜ੍ਹਨੋਂ ਹਟਾ ਹੀ ਲਿਆ ਸੀ। ਹੁਣ ਉਹ ਆਪਣੀ ਮਾਂ ਦੇ ਨਾਲ ਪਿੰਡ ਵਿਚ ਕਈ ਘਰਾਂ ਦਾ ਗੋਹਾ ਕੂੜਾ ਕਰਨ ਜਾਂਦੀ ਸੀ। ਇਕ ਦਿਨ ਜਦੋਂ ਉਸਨੇ ਕੰਮ 'ਤੇ ਜਾਣ ਲਈ ਅਜੇ ਕੌਲਾ ਚੁੱਕਿਆ ਹੀ ਸੀ ਤਾਂ ਉਸ ਦੀ ਘਰ ਵਾਲੀ ਚਿੰਤੋ ਨੇ ਤੁਰਦੇ ਨੂੰ ਕਿਹਾ ਸੀ-''ਰੱਬ ਦਿਆ ਬੰਦਿਆ, ਕੁੜੀ ਕੋਠੇ ਜਿੱਡੀ ਹੋ'ਗੀ ਐ। ਏਧਰ ਵੀ ਨਿਗਾਹ ਮਾਰ ਲੈ।'' ਸੱਚੀਓਂ ਉਸ ਦੀ ਸਭ ਤੋਂ ਵੱਡੀ ਧੀ ਜੀਤੋ ਜੇ ਕੋਠੇ ਜਿੱਡੀ ਨਹੀਂ ਤਾਂ ਝਲਿਆਨੀ ਜਿੱਡੀ ਤਾਂ ਹੋ ਈ ਗਈ ਸੀ। 'ਕੱਲੀ ਜੀਤੋ ਈ ਕਿਉਂ ਦੂਜੀ ਜੈਲੋ ਵੀ ਉਸ ਦੇ ਮਗਰ ਈ ਲਗਰ ਵਾਂਗੂੰ ਵਧਦੀ ਆਉਂਦੀ ਸੀ ਤੇ ਫਿਰ ਤੀਜੀ ਵੀ ਗਿਆਰਾਂ ਬਾਰਾਂ



ਸਾਲਾਂ ਦੀ ਹੋ ਗਈ ਸੀ ਮੁੱਕੋ, ਜਿਸ ਦਾ ਦਾਈ ਨੇ ਨਾਂ ਮੁੱਕੋ ਰਖਦਿਆਂ ਕਿਹਾ ਸੀ-''ਨੀ ਬੱਸ ਕਰਜੋ ਕਿਉਂ ਲਾਰਾ ਲਾਈ ਤੁਰੀਆਂ ਆਉਨੀਓਂ। ਕਿਉਂ ਗ਼ਰੀਬ ਦਾ ਘਰ ਈ ਥਿਆਇਐ ? ਬੱਸ ਕਰੋ ਮੁੱਕ ਜੋ ਹੁਣ।'' ਸਾਲ ਕੁ ਬਾਅਦ ਮੁੱਕੋ ਵਿਚਾਰੀ ਵੱਜੋ ਰੱਤੀ ਹੋ ਗਈ ਸੀ, ਜਦੋਂ ਪੰਜ ਭੱਠ ਤਾਪ ਚੜ੍ਹਿਆ ਤੇ ਇਕ ਲੱਤ ਪੋਲੀਉ ਨੇ ਝਪਟ ਲਈ।

ਉਦੋਂ ਭਾਵੇਂ ਚਿੰਤੋ ਨੇ ਉਹਦੇ ਨਾਲ ਐਵੇਂ ਸਰਸਰੀ ਗੱਲ ਹੀ ਕੀਤੀ ਸੀ ਪਰ ਉਸ ਦੀ ਸਰਸਰੀ ਕੀਤੀ ਗੱਲ ਵੀ ਉਸ ਉਪਰ ਪਹਾੜ ਵਾਂਗ ਡਿੱਗੀ ਸੀ, ਕਰਦ ਵਾਂਗ ਫਿਰ ਗਈ ਸੀ ਕਾਲਜੇ ਉਪਰ। ਜਦੋਂ ਅਜੇ ਉਹ ਬਾਰ ਵਿਚ ਆਇਆ ਸੀ ਤਾਂ ਉਸ ਦੇ ਕੰਨਾਂ ਨੇ ਸੁਣਿਆ ਸੀ-''ਉਤੋਂ ਜ਼ਮਾਨਾ ਵੇਖ ਕੀ ਅੱਗ ਲੱਗੀ ਐ, ਅੱਗ ਨੀ ਲੱਗੀ। ਕੋਈ ਹੱਜ ਨੀ ਗ਼ਰੀਬ ਗ਼ੁਰਬੇ ਦਾ।'' ਸੁਣਕੇ ਉਹਦਾ ਕਾਲਜਾ ਪਾਟਣ ਨੂੰ ਆਇਆ ਸੀ ਤੇ ਉਸਦੇ ਮੂੰਹ ਵਿਚ ਤਾਂ ਜਿਵੇਂ ਜ਼ੁਬਾਨ ਹੀ ਨਹੀਂ ਸੀ ਰਹੀ। ਰਾਹ ਵਿਚ ਤੁਰੇ ਜਾਂਦਿਆਂ ਉਸਨੂੰ ਚਿੰਤੋ ਦਿਸਦੀ ਰਹੀ ਸੀ ਪਰ ਉਹ ਉਸ ਨਾਲ ਜਿਵੇਂ ਅੱਖ ਨਹੀਂ ਸੀ ਮਿਲਾ ਸਕਿਆ। ਜਦੋਂ ਉਸ ਨੇ ਕੋਠੇ ਜਿੱਡੀਆਂ ਹੋ ਰਹੀਆਂ ਕੁੜੀਆਂ ਨੂੰ ਮਨ ਦੇ ਚਿਤਰਪਟ 'ਤੇ ਵੇਖਿਆ ਤਾਂ ਉਸ ਦਾ ਸੀਤ ਹੀ ਤਾਂ ਨਿਕਲ ਗਿਆ ਸੀ। ਉਸ ਤੋਂ ਕੁੜੀਆਂ ਦੇ ਭਰਦੇ ਜਾਂਦੇ ਜਿਸਮਾਂ ਵੱਲ ਵੀ ਝਾਕਿਆ ਨਾ ਗਿਆ।

''ਚਿੰਤੋ ਤੂੰ ਭਲਾ ਇਹ ਕੀ ਆਖਿਆ? ਨਾ ਮੈਨੂੰ ਨੀ ਪਤਾ ਬਈ ਜ਼ਮਾਨਾ ਕਿਹਾ ਜਾ ਐ। ਤੂੰ ਤਾਂ ਮੈਨੂੰ ਪੱਛ ਈ ਦਿੱਤਾ ਚਿੰਤੋ।'' ਉਸਦਾ ਜੀਅ ਕੀਤਾ ਸੀ ਕਿ ਉਹ ਚਿੰਤੋ ਦੀ ਚੰਗੀ ਖੁੰਬ ਠੱਪੇ-''ਇਹ ਤੂੰ ਕੀ ਭੌਂਕੀ ਜਾਨੀ ਐਂ ਕੁੱਤੀਏ ਤੀਵੀਂਏਂ ? ਤੈਨੂੰ 'ਕੱਲੀ ਨੂੰ ਈ ਫ਼ਿਕਰ ਐ ਕੁੜੀਆਂ ਦਾ। ਤੇਰੇ ਭਾਣੇ ਮੈਂ ਅੱਖਾਂ ਮੀਚੀ ਫਿਰਦਾਂ। ਤੂੰ ਈ ਆ 'ਗੀ ਵੱਡੀ ਚਿੰਤ ਕੁਰ।'' ਰਾਹ ਤੁਰਿਆ ਜਾਂਦਾ ਜਿਵੇਂ ਉਹ ਇਹ ਬੋਲ ਬੋਲਦਾ ਹੀ ਜਾ ਰਿਹਾ ਸੀ। ਪਰ ਉਦੋਂ ਤਾਂ ਉਹ ਚੁੱਪ ਚਾਪ ਕੌਲਾ ਚੁੱਕ ਕੇ ਘਰੋਂ ਤੁਰ ਗਿਆ ਸੀ।

ਉਦੋਂ ਹੌਲੀ ਹੌਲੀ ਉਸ ਦੇ ਕੰਨ ਵਲੇਲ ਪਈ ਸੀ ਤੇ ਛੋਟੀ ਜਿਹੀ ਜਾਪਦੀ ਗੱਲ ਹੁਣ ਉਸਨੂੰ ਪਹਾੜ ਬਣ ਗਈ ਲੱਗੀ ਸੀ। ਗੱਲ ਛੋਟੀ ਵੀ ਤਾਂ ਨਹੀਂ ਸੀ, ਸੀ ਵੀ ਬਹੁਤ ਵੱਡੀ। ਪਹਾੜ ਹੋਰ ਕੀ ਹੁੰਦੇ ? ਜੇ ਕੁੜੀ ਆਪਣੀ ਅਣਖ ਨਾ ਵਿਖਾਉਂਦੀ ਤਾਂ ਜਾਹ ਜਾਂਦੀਏ ਹੋ ਜਾਂਦੀ।

ਚਿੰਤੋ ਤੇ ਜੀਤੋ 'ਕਾਲੀਆਂ ਦੇ ਘਰ ਦਾ ਗੋਹਾ ਕੂੜਾ ਕਰਦੀਆਂ ਫਿਰਦੀਆਂ ਸਨ। 'ਕਾਲੀਆਂ ਦਾ ਸਭ ਤੋਂ ਛੋਟਾ ਤਾਰਾ ਰਾਹ ਖਹਿੜੇ ਜਾਂਦੀ ਕਿਸੇ ਦੀ ਧੀ-ਭੈਣ ਦੀ ਬੇ-ਇਜ਼ਤੀ ਕਰਨ ਤੋਂ ਟਲਦਾ ਨਹੀਂ ਸੀ। ਬਹੁਤ ਹੀ ਛਟਿਆ ਹੋਇਆ ਸੀ। ਕਈ ਕਰਤੂਤਾਂ ਕਰ ਚੁੱਕਾ ਸੀ ਪਿੰਡ ਵਿਚ। ਜਦੋਂ ਚਿੰਤੋ ਗੋਹੇ ਦਾ ਬੱਠਲ ਭਰ ਕੇ ਰੂੜੀ 'ਤੇ ਸੁੱਟਣ ਗਈ ਹੋਈ ਸੀ ਤੇ ਜੀਤੋ ਗੋਹਾ 'ਕੱਠਾ ਕਰਨ ਲੱਗੀ ਹੋਈ ਸੀ, ਪਤਾ ਹੀ ਨਾ ਲੱਗਿਆ ਕਿ ਉਹ ਕਦੋਂ ਕੁੜੀ 'ਤੇ ਆ ਝਪਟਿਆ ਸੀ।

''ਕੀ ਕਰਦੈਂ ਵੇ ਹਰਾਮੀਆਂ।'' ਜੀਤੋ ਨੇ ਉਸ ਦੇ ਮੂੰਹ 'ਤੇ ਜ਼ੋਰ ਦੀ ਗੋਹੇ ਨਾਲ ਲਿੱਬੜੀ ਮੁੱਕੀ ਮਾਰੀ ਸੀ ਤੇ ਮੌਢੇ 'ਤੇ ਜ਼ੋਰ ਦੀ ਐਨੀ ਭੈੜੀ ਦੰਦੀ ਵੱਢੀ ਸੀ ਕਿ ਬੁਰਕ ਹੀ ਕੱਢ ਕੇ ਲੈ ਗਈ ਸੀ। ਤਾਰਾ ਤੜਫਦਾ ਮਸਾਂ ਛੁਡਾ ਕੇ ਭੱਜਿਆ ਸੀ। ਗੋਹੇ ਨਾਲ ਲਿੱਬੜਿਆ ਮੂੰਹ ਪੂੰਝਦਾ ਵਰੋਲਾ ਹੀ ਤਾਂ ਬਣ ਗਿਆ ਸੀ। ਰੁਲਦੇ ਨੇ ਹੌਸਲੇ ਜਿਹੇ ਨਾਲ ਆਪਣਾ ਸਿਰ ਹੇਠਾਂ ਉੱਤੇ ਨੂੰ ਹਿਲਾਉਂਦਿਆਂ ਚਿੱਤ ਵਿਚ ਕਿਹਾ-'ਬੱਲੇ ਓਇ ਸ਼ੇਰਾ! ਤੂੰ ਤਾਂ ਮੁੰਡਿਆਂ ਨਾਲੋਂ ਵੀ ਟੱਪ ਗਈ।' ਪਤਾ ਲੱਗਣ 'ਤੇ ਉਹ ਕਿਵੇਂ ਹਰਖ ਵਿਚ ਲੋਹਾ ਲਾਖਾ ਹੋ ਗਿਆ ਤੇ 'ਕਾਲੀਆਂ ਦੇ ਉਲਾਂਭਾ ਦੇਣ ਨੂੰ ਤਿਆਰ ਹੋ ਗਿਆ ਸੀ ਪਰ ਚਿੰਤੋ ਨੇ ਰੋਕ ਦਿੱਤਾ ਸੀ ਇਹ ਕਹਿ ਕੇ-''ਕਮਲਿਆ! ਐਂ ਤਾਂ ਆਪਣੀਓਂ ਜੱਖਣਾ ਪੱਟੀ ਜਾਊ, ਕਿਸੇ ਦਾ ਕੀ ਜਾਊ। ਕੁੜੀ ਨੇ ਈ ਬਥੇਰੀ ਕਰ 'ਤੀ। ਬੰਦੇ ਦਾ ਬੀਅ ਹੋਇਆ ਤਾਂ ਮੁੜ ਕੇ ਕੁੜੀ ਬੰਨੀ ਅੱਖ ਭਰ ਕੇ ਨਾ ਝਾਕੂ।...ਬਾਕੀ ਟੱਬਰ ਤਾਂ ਬਥੇਰਾ ਚੰਗੈ।''

ਸਮਝ ਆ ਗਈ ਸੀ ਰੁਲਦੇ ਨੂੰ। ਹੌਸਲਾ ਕਰ ਗਿਆ ਸੀ ਉਹ ਤੇ ਆਪਣੀ ਔਲਾਦ ਵੱਲੋਂ ਉਹ ਨਿਸ਼ਚਿੰਤ ਹੋ ਕੇ ਕੰਮ 'ਤੇ ਚਲਾ ਗਿਆ ਸੀ। ਆਖ਼ਰ ਕਾਲੀਆਂ ਨਾਲ ਉਹਦੀ ਰੋਟੀ ਵੀ ਤਾਂ ਜੁੜੀ

ਹੋਈ ਸੀ। ਕੀ ਪਤਾ ਲਗਦੈ ਦੁੱਧ ਤੇ ਬੁੱਧ ਦਾ ਕਦੋਂ ਫਿੱਟ ਜੇ। ਕੁੜੀ 'ਤੇ ਮਾਣ ਹੋਇਆ ਸੀ ਰੁਲਦੇ ਨੂੰ।

ਸਾਰੀ ਗੱਲ ਰੁਲਦੇ ਦੇ ਜ਼ਿਹਨ ਵਿਚ ਰੇਤੂ ਦੀ ਸੂਲ ਵਾਂਗ ਧਸੀ ਪਈ ਸੀ। ਗੱਲ ਇੱਥੇ ਹੀ ਨਹੀਂ ਸੀ ਮੁੱਕੀ। ਤਾਰਾ ਇਸ ਤੋਂ ਵੀ ਅੱਗੇ ਵਧ ਗਿਆ ਸੀ। ਉਹ ਬਦਲਾਖ਼ੋਰੀ 'ਤੇ ਉਤਰ ਆਇਆ ਸੀ। ਫਿਰ ਵੀ ਕੁੜੀ ਨੇ ਆਪਣਾ ਸਿਦਕ ਨਹੀਂ ਸੀ ਹਾਰਿਆ। ਇਕ ਦਿਨ ਚਿੰਤੋ ਕਿਸੇ ਸਕੀਰੀ ਵਿਚ ਮਰਗ ਦੇ ਭੋਗ 'ਤੇ ਗਈ ਹੋਈ ਸੀ। ਜੀਤੋ ਨੂੰ ਰੁਲਦੇ ਦੀ ਰੋਟੀ ਲੈ ਕੇ ਜਾਣਾ ਪੈ ਗਿਆ ਸੀ। ਤਾਰਾ ਜਿਵੇਂ ਇਸ ਦੀ ਉਡੀਕ ਵਿਚ ਹੀ ਸੀ। ਉਹ ਪਹਿਲਾਂ ਹੀ ਰਾਹ ਵਿਚ ਕਿਧਰੇ ਲੁਕ ਕੇ ਬੈਠ ਗਿਆ। ਕੁੜੀ ਆਪਣੇ ਧਿਆਨ ਤੁਰੀ ਜਾਂਦੀ ਸੀ। ਉਸ ਉਪਰ ਤਾਂ ਅਚਿੰਤਾ ਬਾਜ਼ ਹੀ ਟੁੱਟ ਪਿਆ ਸੀ। ਤਾਰਾ ਕੁੜੀ ਨੂੰ ਲੱਕ ਤੋਂ ਜੱਫਾ ਮਾਰ ਕੇ ਚਰ੍ਹੀ ਦੇ ਖੇਤ ਵਿਚ ਲੈ ਗਿਆ। ਕੁੜੀ ਆਪਣੀ ਸਾਰੀ ਵਾਹ ਲਾ ਕੇ ਮੁਕਾਬਲਾ ਕਰੀ ਗਈ। ਨਹੁੰ ਘਰੂਟਾਂ, ਦੰਦੀਆਂ ਨਾਲ ਤਾਰੇ ਦਾ ਬੁਰਾ ਹਾਲ ਕਰ ਦਿੱਤਾ ਸੀ, ਜੀਤੋ ਨੇ। ਕੱਪੜੇ ਬੇਸ਼ੱਕ ਲੀਰੋ ਲੀਰ ਹੋ ਗਏ ਪਰ ਕੁੜੀ ਨੇ ਤਾਰੇ ਦੀਆਂ ਭੰਬੀਰੀਆਂ ਹੀ ਘੁਮਾ ਦਿੱਤੀਆਂ ਸਨ। ਹੇਠਾਂ ਪਈ ਵੀ ਲੱਤਾਂ ਘਸੁੰਨਾਂ, ਕੂਹਣੀਆਂ ਗੋਡਿਆਂ ਨਾਲ ਟੱਕਰੀ ਰਹੀ ਸੀ। ਵਾਹ ਨਾ ਚਲਦੀ ਵੇਖ ਕੇ ਤਾਰਾ ਲੜਖੜਾਉਂਦਾ ਨੱਠ ਗਿਆ ਸੀ-''ਆ ਉਏ ਮੇਰੇ ਪਿਉ ਦਿਆ ਸਾਲਿਆ। ਪੀਵਾਂ ਸੀਰਮੇ ਤੇਰੇ। ਤੂੰ ਵੀ ਕੀ ਤਕਾਇਆ ਸੀ ਬਈ ਛੋਟੀ ਜਾਤ ਦੀ ਈ ਐ। ਛਿਟੀਆਂ ਦੀ ਭਰੀ 'ਤੇ ਵਿਰ ਜੂ। ਮੈਂ ਸ਼ੇਰ ਦੀ ਬੱਚੀ ਆਂ ਕਬੀਆ। ਆ ਐਧਰ ਹੁਣ ਟੁੱਟ ਪੈਣਿਆ, ਦੁਸ਼ਟਿਆ।'' ਜੀਤੋ ਨੇ ਚੁੰਨੀ ਨਾਲ ਆਪਣਾ ਨੰਗੇਜ ਕੱਜ ਲਿਆ ਸੀ। ਭੋਗ ਤੋਂ ਮੁੜੀ ਮਾਂ ਨੂੰ ਸਾਰੀ ਹਕੀਕਤ ਬਿਆਨ ਕਰ ਦਿੱਤੀ ਸੀ। ਚਿੰਤੋ ਨੇ ਖੇਤੋਂ ਆਏ ਰੁਲਦੇ ਨੂੰ ਭਖਾ ਦਿੱਤਾ ਸੀ। ਦੋਵੇਂ ਜੀਅ ਗਏ ਸਨ ਅਕਾਲੀਆਂ ਦੇ ਘਰ। ਸਬੱਬ ਨਾਲ ਤਾਰਾ ਘਰ ਹੀ ਸੀ। ਪਿਉ ਨੇ ਕੁੱਟਣੀ ਕੀ ਕੁੱਟਿਆ, ਜੰਗਲ ਪਾਣੀ ਵਿਚੇ ਨਿਕਲ ਗਿਆ ਸੀ। ਰੁਲਦਾ ਸ਼ਾਂਤ ਹੋ ਗਿਆ ਸੀ। ਪਰ ਜਦੋਂ ਕਦੇ ਯਾਦ ਆ ਜਾਂਦੀ ਸੀ ਤਾਂ ਜਿਵੇਂ ਸੀਨੇ 'ਤੇ ਆਰੀ ਫਿਰ ਜਾਂਦੀ ਸੀ।

ਉਸ ਨੇ ਆਪਣਾ ਧਿਆਨ ਫਿਰ ਕਿਸੇ ਸੇਠ ਜਾਂ ਪਿੰਡ 'ਚੋਂ ਆਏ ਕਿਸੇ ਸਕੂਲ ਮਾਸਟਰ ਜਾਂ ਕਿਸੇ ਮਹਿਕਮੇ ਦੇ ਮੁਲਾਜ਼ਮ ਦੀ ਉਡੀਕ ਵੱਲ ਲਾਇਆ। ਉਹ ਵਾਰ ਵਾਰ ਵਿੜਕ ਲੈਂਦਾ ਰਿਹਾ ਪਰ ਅਜੇ ਤਕ ਤਾਂ ਕੋਈ ਨਹੀਂ ਸੀ ਬਹੁੜਿਆ। ਉਹ ਉਠ ਕੇ ਖੜ੍ਹਾ ਹੋ ਗਿਆ ਤੇ ਪਰ੍ਹਾਂ ਖੜ੍ਹੇ ਪੰਜ ਸੱਤ ਮਜ਼ਦੂਰਾਂ ਦੀਆਂ ਗੱਲਾਂ ਸੁਣਨ ਜਾ ਲੱਗਾ। ਕਿਸੇ ਕੋਲ ਵੀ ਕੋਈ ਖ਼ਾਸ ਗੱਲ ਨਹੀਂ ਸੀ। ਐਵੇਂ ਹਾਂ ਹੂੰ ਜਹੀ ਕਰੀ ਜਾਂਦੇ ਸੀ। ਸਵੇਰੇ ਸਵੇਰੇ ਕੁਝ ਮਜ਼ਦੂਰਾਂ ਨੂੰ ਲੋਕੀਂ ਲੈ ਗਏ ਸਨ ਤੇ ਬਾਕੀ ਦੇ ਬਹੁਤੇ ਅਜੇ ਸ਼ਾਮ ਦੀ ਉਡੀਕ ਵਿਚ ਹੀ ਮੂੰਹ ਆਈ ਬੋਲੀ ਜਾਂਦੇ ਸਨ। ਰੁਲਦਾ ਉਨ੍ਹਾਂ ਵਿਚਕਾਰ ਡਰਨੇ ਵਾਂਗ ਖੜ੍ਹਾ ਸੀ। ਘੁੱਗੂ ਵੱਟਾ ਬਣਿਆ, ਮੂੰਹ ਲਟਕਾਈ।

''ਹੇ ਮਹਾਰਾਜ! ਭੇਜਦੇ ਕੋਈ ਨੇਕ ਰੂਹ। ਤਾਰ ਦੇ ਗ਼ਰੀਬਾਂ ਨੂੰ।'' ਉਸਦੇ ਅੰਦਰੋਂ ਅਰਜ਼ੋਈ ਵਰਗੀ ਹੂਕ ਨਿਕਲੀ। ਉਸਨੂੰ ਆਪਣੀ ਅਰਜ਼ੋਈ ਨੂੰ ਫਲ ਲਗਦਾ ਜਾਪਿਆ। ਇਕ ਢਿੱਡਲ ਜਿਹਾ ਬੰਦਾ, ਬੇਹੱਦ ਮੋਟਾ, ਸਾਰੇ ਸਕੂਟਰ 'ਤੇ ਫੈਲਿਆ, ਉਨ੍ਹਾਂ ਵੱਲ ਆ ਰਿਹਾ ਸੀ। ਕਈ ਮਜ਼ਦੂਰ ਉਹਦੇ ਵੱਲ ਨੂੰ ਅਹੁਲੇ ਵੀ ਪਰ ਉਹ ਬਗ਼ੈਰ ਰੁਕੇ ਹੀ ਅਗਾਂਹ ਲੰਘ ਗਿਆ ਤੇ ਵਿਚਾਰੇ ਮਜ਼ਦੂਰ ਕਚੂਚ ਜਿਹੇ ਇਕ ਲਹਿਰ ਜਿਹੀ ਵਾਂਗ ਇਕ ਦੂਜੇ ਵੱਲ ਵੇਖਦੇ ਪਿੱਛੇ ਹਟ ਗਏ। ਰੁਲਦਾ ਉਸਦੀ ਜਾਂਦੇ ਦੀ ਪੂਰੀ ਸੜਕ 'ਤੇ ਫੈਲੀ ਪਿੱਠ ਨਿਹਾਰਦਾ ਰਿਹਾ ਕਿ ਸ਼ਾਇਦ ਉਹ ਮੁੜ ਕੇ ਆਵੇ ਤੇ ਆਖੇ-''ਚਲੋ ਬਈ ਦੋ ਜਣੇ।'' ਸੜਕ 'ਤੇ ਮੋਟਰ ਸਾਈਕਲਾਂ, ਸਕੂਟਰਾਂ ਦਾ ਲਾਰੇ ਲਾਰਾ ਆ ਜਾ ਰਿਹਾ ਸੀ ਪਰ ਆਹ ਜਮਾ ਈ ਲੁਹੜਾ ਆਇਆ ਪਿਆ ਸੀ ਕਿ ਇਕ ਵੀ ਉਨ੍ਹਾਂ ਦੇ ਕੋਲ ਨਹੀਂ ਸੀ ਰੁਕਦਾ।

ਉਸਦਾ ਧਿਆਨ ਘਰ ਦੀਆਂ ਲੋੜਾਂ ਵੱਲ ਗਿਆ ਸੀ। ਘਰ ਦੀਆਂ ਲੋੜਾਂ-ਥੋੜਾਂ ਉਸ ਦੇ ਸਿਰ 'ਤੇ ਸਵਾਰ ਹੋਈਆਂ ਪਈਆਂ ਸਨ। ਗੁੜ, ਚਾਹ ਤੇ ਸਰ੍ਹੋਂ ਦਾ ਤੇਲ। ਉਸ ਨੂੰ ਚੇਤੇ ਆਇਆ ਕਿ ਉਸਨੇ ਅੱਜ ਹੀ ਤਾਂ ਵੇਖਿਆ ਸੀ ਕੁੜੀਆਂ ਤੇ ਚਿੰਤੋ ਦੇ ਰੁੱਖੇ ਵਾਲ਼ਾਂ ਨੂੰ। ਕਿਸੇ ਦੇ ਵੀ ਵਾਲਾਂ ਨੂੰ ਤੇਲ ਨਹੀਂ ਸੀ ਲੱਗਿਆ ਹੋਇਆ। ਮਨਾਂ ਅੱਜ ਜੇ ਅੱਧੀ-ਪਚੱਧੀ ਦਿਹਾੜੀਓ ਲੱਗ ਜੇ ਤਾਂ ਪਾਈਆ



ਤੇਲ ਵੀ ਲੈ ਕੇ ਜਾਊਂ। ਕਿੰਨੇ ਦਿਨਾਂ ਦਾ ਗੁੜ ਵੀ ਮੁੱਕਿਆ ਪਿਆ ਸੀ। ਪਿੰਡ ਦੇ ਹਟਵਾਣੀਏ ਨੇ ਸੌਦਾ ਦੇਣੋਂ ਇਨਕਾਰ ਕਰ ਦਿੱਤਾ ਸੀ। ਮੁੱਕੋ ਤੋਂ ਮਗਰੋਂ ਹੋਇਆ ਛੇਵੀਂ ਵਿਚ ਪੜ੍ਹਦਾ ਉਸਦਾ ਸਭ ਤੋਂ ਛੋਟਾ ਪੁੱਤ ਜੈਲਾ ਗਿਆ ਸੀ ਗੁੜ ਲੈਣ। ਦੁਕਾਨ ਤੋਂ ਵਾਪਸ ਆ ਕੇ ਕਿੰਨਾ ਰੋਇਆ ਸੀ ਅਖੇ ਬਾਣੀਏ ਨੇ ਉਸ ਨੂੰ ਬਹੁਤ ਬੁਰਾ ਭਲਾ ਕਿਹਾ ਸੀ, ਜਾਤ ਕੁਜਾਤ ਵੀ ਪੁਣੀ ਸੀ, ਅਖੇ-''ਜਾਤੇ ਥੋਡਾ ਤਾਂ ਨਿੱਤ ਦਾ ਆਹੀ ਕੰਮ ਐਂ, ਸੌਦਾ ਲੈ ਜਾਨੇ ਓ, ਪੈਸੇ ਦੇਣ ਦਾ ਥੋਡਾ ਬਾਪ ਨਾਂ ਨੀ ਲੈਂਦਾ, ਸਗੋਂ ਦੁਕਾਨ ਬੰਨੀ ਪਾਸਾ ਕਰਕੇ ਲੰਘ ਜਾਂਦੇ।'' ਵਲੂੰਧਰੀ ਰੂਹ ਲੈ ਕੇ ਆਇਆ ਸੀ ਘਰ ਜੈਲਾ।

ਹਉਕੇ ਦਾ ਇਕ ਗ਼ੁਬਾਰ ਉਸ ਦੇ ਅੰਦਰੋਂ ਉਠਿਆ ਜੋ ਉਸ ਦੇ ਹਿਰਦੇ ਨੂੰ ਚੀਰ ਕੇ ਰੱਖ ਗਿਆ। ਕੁੜੀ ਵੀ ਮੁਟਿਆਰ ਹੋਈ ਜਾਂਦੀ ਸੀ। ਕੱਲ੍ਹ ਨੂੰ ਉਹ ਵਿਆਹੁਣ ਵਾਲੀ ਹੋ ਜਾਣੀ ਸੀ। ਸੋਚਦਾ ਸੋਚਦਾ ਉਹ ਪੈਰਾਂ ਭਾਰ ਬੈਠ ਗਿਆ ਤੇ ਉਸ ਨੇ ਨਿਗਾਹ ਦੂਰ ਗੱਡੀ ਹੋਈ ਸੀ ਜਿੱਥੋਂ ਆਉਂਦੇ ਜਾਂਦੇ ਲੋਕੀ ਉਸ ਦੀਆਂ ਨਜ਼ਰਾਂ ਵਿਚੋਂ ਤਿਲਕਦੇ ਜਾ ਰਹੇ ਸਨ। ਕਦੇ ਉਸ ਨੂੰ ਝੌਲਾ ਜਿਹਾ ਦਿਸਣ ਲੱਗ ਪੈਂਦਾ। ਸੜਕ ਐਨ ਸੁੰਨੀ ਜਾਪਣ ਲਗਦੀ ਜਿਵੇਂ ਉੱਥੇ ਕੋਈ ਜੀਅ ਵੀ ਨਾ ਲੰਘ ਰਿਹਾ ਹੋਵੇ।

ਕਿੰਨੇ ਦਿਨਾਂ ਤੋਂ ਜੈਲਾ ਸਕੂਲ ਵੀ ਤਾਂ ਨਹੀਂ ਸੀ ਗਿਆ। ਵੀਰੂ ਗਿਆ ਸੀ ਉਹ ਸਕੂਲ ਜਾਣ ਤੋਂ। ਮਾਂ ਨੇ ਬਥੇਰੀਆਂ ਮਿੰਨਤਾਂ ਕੀਤੀਆਂ ਸਨ। ਪਰ ਉਹ ਤਾਂ ਟੱਸ ਤੋਂ ਮੱਸ ਨਹੀਂ ਸੀ ਹੋਇਆ। ਰੋਜ਼ ਹੀ ਰੋਟੀ ਖਾ ਕੇ ਤੋਕੜ ਗਾਂ ਵਾਸਤੇ ਪੱਠੇ ਖੋਤਣ ਨਿਕਲ ਜਾਂਦਾ ਸੀ। ਬਥੇਰਾ ਰੋਕਿਆ ਸੀ ਚਿੰਤੋ ਨੇ-''ਵੇ ਢਾਂਡਿਆ! ਵੇ ਦੋਜ਼ਕੀਆ! ਵਗ ਜਾ ਸਕੂਲ ਵੇ। ਤੇਰਾ ਪਿਉ ਦੇਊ ਪੜ੍ਹੇਥਣ ਆ ਕੇ ਜੇ ਨਾ ਗਿਆ ਤਾਂ। ਡੁੱਬੜਿਆ ਨਾਲੇ ਮੇਰੀ ਲਾਹ ਪਾਹ ਕਰਾਏਂਗਾ ਵੇ।'' ਪਰ ਉਹ ਘੇਸਲ ਜਿਹੀ ਮਾਰ ਕੇ ਦਾਤੀ ਖੁਰਪਾ ਤੇ ਪੱਲੀ ਚੁਕਦਾ ਤੇ ਖੇਤਾਂ ਨੂੰ ਨਿਕਲ ਜਾਂਦਾ। ਚਿੰਤੋ ਮਗਰੋਂ ਮਨ ਸਮਝਾ ਕੇ ਰਹਿ ਜਾਂਦੀ-''ਚਲ ਜੀਆ ਮੈਂ ਕੀ ਮੁੰਡੇ ਦੇ ਡਾਂਗ ਮਾਰ ਦਿਆਂ ਜੇ ਨਹੀਂ ਜਾਂਦਾ ਤਾਂ ਨਾ ਸਹੀ। ਗਾਂ ਚੁੱਡ-ਨਿਚੋੜਾ ਜਾ ਦੇਈ ਜਾਂਦੀ ਐ ਏਸ ਬਹਾਨੇ। ਬਿਗਾਨੇ ਘਰੀਂ ਤਾਂ ਨੀ ਕੌਲੀਆਂ ਬਾਟੀਆਂ ਖੜਕਾਉਣੀਆਂ ਪੈਂਦੀਆਂ।''

ਜੈਲੇ ਬਾਰੇ ਚਿੰਤੋ ਨੇ ਅਜੇ ਤਕ ਰੁਲਦੇ ਕੋਲੋਂ ਪਰਦਾ ਹੀ ਰੱਖਿਆ ਹੋਇਆ ਸੀ। ਉਹਦੀ ਵੀ ਤਾਂ ਕੋਈ ਪੇਸ਼ ਨਹੀਂ ਸੀ ਚਲਦੀ। ਆਖ਼ਰ ਮੁੰਡਾ ਹੋਰ ਕੀ ਕਰਦਾ? ਮਾਸਟਰ ਜੀ ਹਰ ਰੋਜ਼ ਵਰਦੀ ਦੀ ਰੱਟ ਲਾ ਰਹੇ ਸਨ। ਹਰ ਰੋਜ਼ ਸਵੇਰ ਦੀ ਭਰੀ ਸਭਾ ਵਿਚ ਉਸ ਦੇ ਕੰਨ ਫੜਾ ਦਿੱਤੇ ਜਾਂਦੇ ਸਨ। ਕਲਾਸ ਵਿਚ ਹਾਜ਼ਰੀ ਲਾਉਣ ਸਮੇਂ ਕਲਾਸ ਇੰਚਾਰਜ ਸਾਰਾ ਪੀਰੀਅਡ ਬਾਂਹਾਂ ਉਪਰ ਨੂੰ ਕਰਾ ਕੇ ਉਸਨੂੰ ਖੜ੍ਹਾ ਰਖਦੇ ਸਨ-''ਹਾਂ ਬਈ ਦੱਸ ਵਰਦੀ ਕਿਉਂ ਨੀ ਪਾ ਕੇ ਆਇਆ ?'' ਮਾਸਟਰ ਜੀ ਨੂੰ ਹਮੇਸ਼ਾ ਅਨੁਸ਼ਾਸਨ ਭੰਗ ਹੋਣ ਦਾ ਫ਼ਿਕਰ ਮਾਰਦਾ-''ਦੇਖ ਹੋਰ ਸਾਰੇ ਬੱਚੇ ਵਰਦੀ ਪਾ ਕੇ ਆਏ ਐ, ਤੈਨੂੰ ਦੇਖ ਕੇ ਹੋਰ ਦੋ ਚਾਰ ਵਿਗੜ ਜਾਣਗੇ। ਤੈਨੂੰ ਕੈ ਵਾਰੀ ਕਿਹੈ ਬਈ ਆਪਣੇ ਬਾਪ ਨੂੰ ਲੈ ਕੇ ਆਈਂ। ਕਿਉਂ ਨੀ ਲਿਆਇਆ ? ਹੈਂ!''- ਧੇਹ ਧੇਹ ਪੈਂਦੀ ਕੁੱਟ ਮੂਹਰੇ ਬਥੇਰਾ ਹੱਥ 'ਤੇ ਬਾਂਹਾਂ ਕਰਦਾ ਪਰ ਪਿੰਡੇ ਦੇ ਛੁਟਦੇ ਚੰਗਿਆੜੇ ਜਰਨ ਤੋਂ ਬਿਨਾਂ ਚਾਰਾ ਵੀ ਤਾਂ ਕੋਈ ਨਹੀਂ ਸੀ-''ਜੇ ਕੱਲ੍ਹ ਨੂੰ ਨਾ ਲੈ ਕੇ ਆਇਆ ਤਾਂ ਵੇਖੀਂ ਤੇਰਾ ਕਿਵੇਂ ਮੁਰਗਾ ਬਣਾਉਨਾਂ। ਗਧਾ ਨਾ ਹੋਵੇ ਤਾਂ।''

''ਸਰ ਜੀ ਮੇਰੇ ਭਾਪੇ ਦੀ ਕੋਈ ਦਿਹਾੜੀ ਨੀ ਲੱਗੀ। ਜਿੱਦਣ ਦੋ ਕੁ ਦਿਹਾੜੀਆਂ ਲੱਗ ਗਈਆਂ, ਮੇਰਾ ਭਾਪਾ ਕਹਿੰਦਾ ਸੀ ਵਰਦੀ ਬਣਵਾ ਦੂੰ।'' ਜੈਲੇ ਦੇ ਤਰਲੇ ਮਾਸਟਰ ਜੀ ਨੂੰ ਛਿੱਥਾ ਤਾਂ ਪਾ ਰਹੇ ਸਨ ਪਰ ਮਨ ਵਿਚ ਤਰਸ ਨਹੀਂ ਸੀ ਜਗਾ ਰਹੇ। ਮਾਸਟਰ ਜੀ ਦੀ ਦਲੀਲ ਵਿਚ ਵੀ ਵਜ਼ਨ ਸੀ-''ਦੇਖ ਲੈ ਬੱਚੂ ਹੈੱਡ ਮਾਸਟਰ ਸਾਹਿਬ ਨੇ ਆਰਡਰ ਬੁੱਕ ਵਿਚ ਹਫ਼ਤੇ ਦੀ ਮੁਹਲਤ ਦਿੱਤੀ ਸੀ ਤੇ ਅੱਜ ਹੋ ਗਿਆ ਪੂਰਾ ਇਕ ਮਹੀਨਾ।''- ਜੈਲਾ ਅੰਦਰੇ ਅੰਦਰ ਵਿਹੁ ਤਾਂ ਘੋਲਦਾ ਪਰ ਉਹ ਕਰ ਵੀ ਕੀ ਸਕਦਾ ਸੀ। ਢੀਠ ਬਣਿਆ ਕੁੱਟ ਖਾਈ ਜਾਂਦਾ।

ਪਿਉ ਨਾਲ ਤਾਂ ਜੈਲੇ ਨੇ ਕੋਈ ਗੱਲ ਨਾ ਕੀਤੀ ਪਰ ਮਾਂ ਕੋਲ ਉਹ ਬੁੱਕ ਬੁੱਕ ਰੋਇਆ ਸੀ-''ਬੀਬੀ ਮੈਥੋਂ ਨੀ ਐਂ ਰੋਜ਼ ਕੁੱਟ ਖਾਧੀ ਜਾਂਦੀ। ਸਾਡਾ ਇੰਚਾਰਜ ਕੰਨ ਵੀ ਐਂ ਪਟਦੈ, ਬੱਸ ਕੰਨ 'ਚੋਂ ਲਾਟਾਂ ਈ ਨਿਕਲਣ ਲਾ ਦਿੰਦੈ। ਆਹ ਵੇਖ ਮੇਰਾ ਕੰਨ ਕਿਵੇਂ ਸੁੱਜਿਆ ਪਿਐ।'' ਉਸ ਨੇ

ਚਿਹਰਾ ਨੀਵਾਂ ਕਰਕੇ ਮਾਂ ਨੂੰ ਕੰਨ ਵਿਖਾਇਆ ਸੀ। ਇਹ ਸ਼ਬਦ ਮਾਂ ਤਕ ਪਹੁੰਚ ਤਾਂ ਗਏ ਸਨ, ਪਰ ਮਾਂ ਵੀ ਕਿਹੜਾ ਅੱਜ ਹੀ ਮਸ਼ੀਨ ਡਾਹੀ ਬੈਠੀ ਸੀ। ਚਿੰਤੋ ਨੇ ਇਹ ਗੱਲਾਂ ਰੁਲਦੇ ਦੇ ਕੰਨਾਂ ਵਿਚ ਚੋਅ ਤਾਂ ਦਿੱਤੀਆਂ ਸਨ ਪਰ ਮਗਰੋਂ ਉਸ ਨੂੰ ਪਛਤਾਵਾ ਵੀ ਹੋਇਆ ਸੀ-'ਜੀਆ ਉਹ ਕਿਹੜਾ ਸੌਖੈ। ਖ਼ਬਰੈ ਉਹਦੀ ਜਾਨ ਕਿੰਨੀ ਕੁ ਦੁਖੀ ਐ। ਸੁਣ ਕੇ ਖ਼ਬਰੈ ਕਿੰਨਾ ਕੁ ਤੜਫਿਆ ਹੋਊ। ਉਹ ਕੀ ਪਹਿਲੇ ਹੱਲੇ ਸੁਣ ਕੇ ਬਜਾਜੀ ਦੀ ਹੱਟ ਜਾ ਵੜੂ। ਖਾਲੀ ਹੱਥ ਤਾਂ ਮੂੰਹ ਨੂੰ ਵੀ ਨੀ ਆਉਂਦਾ।'- ਚਿੰਤੋ ਅੰਦਰੇ ਅੰਦਰ ਕਲਪ ਕੇ ਰਹਿ ਗਈ ਸੀ।

ਜੈਲਾ, ਜਿਸਦਾ ਸਕੂਲ ਵਿਚ ਨਾਂ ਜਰਨੈਲ ਸਿੰਘ ਪੁੱਤਰ ਸ੍ਰ. ਰੁਲਦਾ ਸਿੰਘ ਅਤੇ ਬਚਿੰਤ ਕੌਰ ਦਰਜ ਸੀ, ਜਿਸ ਦੇ ਜਨਮ ਮੌਕੇ ਦਾਈ ਨੇ ਕਿਹਾ ਸੀ-''ਸ਼ੁਕਰ ਐ ਭਾਈ, ਰੱਬ ਨੇ ਚੱਜ ਦੀ ਚੀਜ਼ ਦੇ 'ਤੀ। ਕੁੜੀਆਂ ਦਾ ਸਿਰ ਢਕਿਆ ਗਿਆ।'' ਕੁੜੀਆਂ ਦਾ ਸਿਰ ਢਕਣ ਵਾਲਾ ਜੈਲਾ ਆਪਣਾ ਪਿੰਡਾ ਢਕਣ ਨੂੰ ਤਰਸਿਆ ਪਿਆ ਸੀ। ਦੋ ਸਾਲ ਬਾਅਦ ਇਕ ਹੋਰ ਮੁੰਡਾ ਜੰਮ ਪਿਆ ਸੀ ਤਾਂ ਦਾਈ ਨੇ ਕਿਹਾ ਸੀ-''ਸ਼ੁਕਰ ਐ ਭਾਈ ਰੱਬ ਨੇ ਜੋੜੀ ਬਣਾ 'ਤੀ। ...ਤੇ ਸ਼ਾਇਦ ਦੂਜੇ ਮੁੰਡੇ ਦੇ ਆਉਣ ਨਾਲ ਕੁੜੀਆਂ ਦੇ ਸਿਰ 'ਤੇ ਛਾਮਿਆਨਾ ਤਣ ਗਿਆ ਸੀ।

ਆਖ਼ਰ ਗੱਲ ਰੁਲਦੇ ਤੋਂ ਗੁੱਝੀ ਨਹੀਂ ਸੀ ਰਹੀ। ਇਕ ਦਿਨ ਜਦੋਂ ਉਹ ਬੁਖ਼ਾਰ ਕਰਕੇ ਸ਼ਹਿਰ ਨਹੀਂ ਸੀ ਜਾ ਸਕਿਆ, ਉਸਨੂੰ ਪਤਾ ਲੱਗ ਗਿਆ ਕਿ ਜੈਲਾ ਸਕੂਲ ਜਾਣੋ ਹਟ ਗਿਆ ਹੈ। ਰੁਲਦਾ ਜੋ ਆਪ ਵੀ ਤਾਂ ਸਾਰੀ ਉਮਰ ਰੁਲਦਾ ਹੀ ਰਿਹਾ ਸੀ ਤੇ ਸ਼ਾਇਦ ਹੁਣ ਜੈਲੇ ਹੁਰਾਂ ਨੂੰ ਵੀ ਰੁਲਣ ਦਾ ਪੂਰਾ ਅਧਿਕਾਰ ਸੀ, ਰੁਲਦੇ ਨੇ ਉਸਨੂੰ ਪੁੱਛ ਲਿਆ ਸੀ-''ਕੀ ਗੱਲ ਓਇ ਤੂੰ ਸਕੂਲ ਨੀ ਗਿਆ ਅੱਜ ?''

''ਪਾਪਾ ਮੈਂ ਨੀ ਜਾਣਾਂ ਸਕੂਲ। ਮਾਸਟਰ ਹਰ ਰੋਜ਼ ਖੜ੍ਹਾ ਕਰਕੇ ਕੰਨ ਪੁੱਟਦੇ ਐ। ਅਖੇ ਵਰਦੀ ਕਿਉਂ ਨੀ ਪਾ ਕੇ ਆਉਂਦਾ। ਰੋਜ਼ ਰੋਜ਼ ਨੀ ਬੇਜਤੀ ਕਰਾਈ ਜਾਂਦੀ ਮੈਥੋਂ।''ਇਸ ਮਹੀਨੇ ਤਾਂ ਉਹ ਫੀਸ ਵੀ ਨਹੀਂ ਸੀ ਭਰ ਸਕਿਆ। ਪੂਰੀਆਂ ਕਾਪੀਆਂ ਵੀ ਨਹੀਂ ਸੀ ਲਈਆਂ ਗਈਆਂ। ਭਲਾਈ ਅਫ਼ਸਰ ਦੇ ਦਫ਼ਤਰੋਂ ਮਿਲੀਆਂ ਕਿਤਾਬਾਂ ਵੀ ਪੂਰੀਆਂ ਨਹੀਂ ਸਨ। ਜਦੋਂ ਕਿਤਾਬਾਂ ਵੰਡੀਆਂ ਗਈਆਂ ਸਨ ਤਾਂ ਗਿਆਨੀ ਮਾਸਟਰ ਜੀ ਨੇ ਆਖਿਆ ਸੀ-''ਬਾਕੀ ਕਿਤਾਬਾਂ ਸ਼ਹਿਰੋਂ ਖ਼ਰੀਦ ਲਿਉ ਓਇ ਜਿਹੜੀਆਂ ਰਹਿ ਗੀਆਂ। ਸਮਝੇ ਓਇ!''ਗਿਆਨੀ ਮਾਸਟਰ ਆਪ ਵੀ ਮਜ਼ਬੀ ਸਿੱਖ ਸੀ ਤੇ ਥੋੜ੍ਹਾ ਬਹੁਤਾ ਹੈ ਭੈ ਮੰਨਦਾ ਸੀ।

''ਬੇਟਾ ਮੇਰੇ ਕੀ ਸਾਰੇ ਐ ਜਦੋਂ ਉਪਰੋਂ ਹੀ ਨੀ ਆਉਂਦੀਆਂ ਪੂਰੀਆਂ ਕਿਤਾਬਾਂ। ਮੇਰਾ ਜੀਅ ਤਾਂ ਕਰਦੈ ਬਈ ਤੁਹਾਨੂੰ ਸਾਰਿਆਂ ਨੂੰ ਆਪਣੇ ਕੋਲੋਂ ਦੇਵਾਂ ਕਿਤਾਬਾਂ ਕਾਪੀਆਂ। ਮੇਰੇ ਸਾਰੇ ਨੀ ਕੁਛ।'' ਜੈਲੇ ਨੂੰ ਗਿਆਨੀ ਜੀ ਦਾ ਮੋਹ ਜਿਹਾ ਵੀ ਆਉਂਦਾ ਸੀ।

ਇਕ ਦਿਨ ਜੈਲੇ ਨੇ ਰੁਲਦੇ ਕੋਲ ਸਕੂਲ ਦੀਆਂ ਕੁਝ ਗੱਲਾਂ ਵੀ ਕੀਤੀਆਂ ਸਨ। ਉਦੋਂ ਤਾਂ ਉਸ ਨੇ ਜੈਲੇ ਦੀਆਂ ਗੱਲਾਂ ਵੱਲ ਬਹੁਤਾ ਕੰਨ ਨਹੀਂ ਸੀ ਕੀਤਾ, ਪਰ ਹੁਣ ਇੱਥੇ ਫੁੱਟਪਾਥ 'ਤੇ ਬੈਠੇ ਦਾ ਉਹਦਾ ਧਿਆਨ ਉਨ੍ਹਾਂ ਗੱਲਾਂ ਵੱਲ ਚਲਾ ਗਿਆ ਸੀ। ਜੈਲੇ ਨੇ ਦੱਸਿਆ ਸੀ- ''ਪਾਪਾ, ਹੁਣ ਤਾਂ ਕਈ ਮਾਸਟਰ-ਮਾਸਟਰਨੀਆਂ ਆਪਣੀਆਂ ਆਪਣੀਆਂ ਕਾਰਾਂ 'ਤੇ ਆਉਂਦੇ ਐ ਪਰ ਸਕੂਲ 'ਚ ਆ ਕੇ ਡੱਕਾ ਨੀ ਤੋੜਦੇ। ਦੋ ਤਿੰਨ ਤਾਂ ਅਹਿਉ ਜੇ ਕੰਜਰ ਐ, ਸਾਰਾ ਸਾਰਾ ਦਿਨ ਅਖ਼ਬਾਰ ਈ ਨੀ ਚਕਦੇ ਮੂੰਹ ਤੋਂ। ਕੁਰਸੀ 'ਤੇ ਬੈਠੇ ਈ ਸੁੱਤੇ ਰਹਿੰਦੇ ਐ। ਇਕ ਉਹ ਲਮਢੀਂਗ ਜਿਹੀ ਮਾਸਟਰਨੀ ਸਵਿਫ਼ਟ ਕਾਰ 'ਤੇ ਆਉਂਦੀ ਐ। ਆਉਂਦੀ ਹੀ ਆਖੂ ਕੱਢੋ ਵੇ ਕਿਤਾਬਾਂ। ਆਹ ਪਾਠ ਯਾਦ ਕਰੋ।'' ਇਹ ਕੁਝ ਜੈਲੇ ਨੇ ਇਕ ਵਾਰ ਆਪਣੇ ਬਾਬੇ ਭੀਲੇ ਨੂੰ ਵੀ ਦੱਸਿਆ ਸੀ। ਸੁਣ ਕੇ ਭੀਲੇ ਨੇ ਕਿਹਾ ਸੀ-''ਭਾਈ ਜੇ ਆਹੀ ਹਾਲ ਐ ਤਾਂ ਗੌਰਮਿੰਟ, ਸਕੂਲਾਂ ਨੂੰ ਬੰਦ ਈ ਕਰ ਦੇਵੇ। ਕਿਉਂ ਜੁਆਕਾਂ ਨੂੰ ਕੈਦ 'ਚ ਬੰਦ ਕਰੀ ਰਖਦੇ ਐ ਛੀ ਛੀ ਘੰਟੇ ? ਆਪੇ ਈ ਘਰੇ ਪੜ੍ਹ ਪੁੜ੍ਹ ਲੈਣਗੇ।''- ਰੁਲਦੇ ਨੂੰ ਇਨ੍ਹਾਂ ਗੱਲਾਂ ਦਾ ਕੋਈ ਅਸਰ ਜਿਹਾ ਹੋਇਆ ਨਹੀਂ ਸੀ ਲੱਗਿਆ ਪਰ ਹੁਣ ਫੁੱਟਪਾਥ 'ਤੇ ਬੈਠੇ ਦੇ ਜਿਵੇਂ ਇਹ ਗੱਲਾਂ



ਸੇਲਿਆਂ ਵਾਂਗ ਖੁਭ ਗਈਆਂ ਸਨ- ''ਫਿਰ ਇਹ ਤੀਹ ਤੀਹ ਹਜ਼ਾਰ ਲੈਣ ਵਾਲੇ ਬੱਕਰੇ ਸਰਕਾਰ ਨੇ ਕਿਉਂ ਬੰਨ੍ਹੇ ਹੋਏ ਨੇ ? ਨਾ ਫਿਰ ਐਂ ਸਾਰਾ ਸਾਰਾ ਦਿਨ ਚਾਹਾਂ ਪੀ ਪੀ ਕੇ ਈ ਦਿਨ ਪੂਰਾ ਕਰ ਦਿੰਦੇ ਐ ?'' ਗਿਆ ਸੀ ਰੁਲਦਾ ਵੀ ਸਕੂਲ ਇਕ ਵਾਰ। ਹੈੱਡ ਮਾਸਟਰ ਨੇ ਸੱਦਿਆ ਸੀ। ਓਦਨ ਉਸ ਨੇ ਦੇਖਿਆ ਸੀ ਸਕੂਲ ਵਿਚ ਭੇਡ ਰੰਭਾ ਹੀ ਪਿਆ ਪੈਂਦਾ ਸੀ। ਕਿਸੇ ਕਮਰੇ ਵਿਚ ਮਾਸਟਰ ਨਹੀਂ ਸੀ ਓਦਣ। ਜੁਆਕ ਆਪਸ ਵਿਚ ਲੜੀ ਜਾਂਦੇ ਸਨ। ਇਕ ਦੂਜੇ ਦੇ ਝੱਗੇ ਪਾੜੀ ਜਾਂਦੇ ਸੀ। ਓਦਣ ਉਸ ਨੇ ਜੈਲੇ ਦੀ ਹਾਲਤ ਵੀ ਵੇਖੀ ਸੀ। ਉਹ ਹਰ ਰੋਜ਼ ਸ਼ਹਿਰ ਵੱਲ ਜਾਂਦੀਆਂ ਬੱਸਾਂ ਮਿੰਨੀ ਬੱਸਾਂ ਵੀ ਵੇਖਦਾ ਜੋ ਤਰ੍ਹਾਂ ਤਰ੍ਹਾਂ ਦੀਆਂ ਵਰਦੀਆਂ ਵਿਚ ਸਜੇ ਪਾੜ੍ਹਿਆਂ ਨੂੰ ਸ਼ਹਿਰ ਦੇ ਵੱਡੇ ਸਕੂਲਾਂ ਵੱਲ ਲਿਜਾ ਰਹੀਆਂ ਹੁੰਦੀਆਂ। ਉਸ ਨੂੰ ਇਹ ਤਾਂ ਅਹਿਸਾਸ ਸੀ ਹੀ ਕਿ ਉਸ ਦਾ ਜੈਲਾ ਕਦੇ ਵੀ ਇਨ੍ਹਾਂ ਬੱਸਾਂ ਵਿਚ ਨਹੀਂ ਚੜ੍ਹ ਸਕੇਗਾ। ਉਹਦੇ ਜੈਲੇ ਵਾਸਤੇ ਉਨ੍ਹਾਂ ਸਕੂਲਾਂ ਦੇ ਦਰਵਾਜ਼ੇ ਬੰਦ ਸਨ ਸਦਾ ਵਾਸਤੇ। ਉਹ ਸੋਚਦਾ-' ਕੀ ਐ ਕਿਸਮਤ ਫੂਰ ਜੇ, ਮੁੰਡਾ ਕਿਸੇ ਆਹਰੇ ਲੱਗੇ ਜੇ।'

ਜੈਲੇ ਨੂੰ ਤਾਂ ਇਕ ਤਰ੍ਹਾਂ ਸਕੂਲ ਦਾ ਕਮਰਾ ਵੀ ਸਤਾਉਂਦਾ ਸੀ। ਜਿਸ ਦਿਨ ਪੰਜਾਬੀ ਵਾਲੇ ਮਾਸਟਰ ਜੀ ਨੇ ਕਿਤਾਬਾਂ ਰਜਿਸਟਰ ਵਿਚ ਚੜ੍ਹਾ ਕੇ ਵੰਡਣੀਆਂ ਸਨ, ਉਸਦੀ ਜਮਾਤ ਦੇ ਕਮਰੇ ਵਿਚ ਹੁਕਮ ਆਇਆ ਸੀ-''ਚਲੋ ਬਈ ਹਰਿਜਨਾਂ ਦੇ ਬੱਚੇ ਜਾ ਕੇ ਕਿਤਾਬਾਂ ਲੈ ਆਉ।'' ਹਰੀਜਨ ਸ਼ਬਦ ਸੁਣ ਕੇ ਉਸਦੇ ਸਿਰ ਨੂੰ ਹੀਣਤ ਜਿਹੀ ਦੀ ਗੁਬਾਰੀ ਚੜ੍ਹੀ ਸੀ ਤੇ ਉਹ ਨੀਂਵੀਂ ਪਾ ਗਿਆ ਸੀ। ਜਦੋਂ ਉਸ ਦੀ ਵਾਰੀ ਆਈ ਸੀ ਤਾਂ ਉਸ ਨੇ ਨਿੰਮੋਝੂਣਾ ਜਿਹਾ ਹੁੰਦੇ ਨੇ ਕਿਤਾਬਾਂ ਉਠਾਈਆਂ ਸਨ ਤੇ ਜਮਾਤ ਵਿਚ ਆ ਬੈਠਾ ਸੀ। 'ਕਾਲੀਆਂ ਦੇ ਤਾਰੇ ਤੋਂ ਛੋਟੇ ਗੁਰਮੀਤੇ ਨੇ ਦੰਦ ਕਢਦਿਆਂ ਕਿਹਾ ਸੀ-''ਕੁੱਤੀ ਜਾਤ ਨੇ ਸਰਕਾਰ ਲੁੱਟਣੀ ਕੀਤੀ ਹੋਈ ਐ।'' ਗੁਰਮੀਤਾ ਜਿਸਨੂੰ ਉਸਦੇ ਘਰਦਿਆਂ ਨੇ ਪੜ੍ਹਾਈ ਵਿਚ ਸਿਫ਼ਰ ਹੋਣ ਕਰਕੇ ਅੰਗਰੇਜ਼ੀ ਸਕੂਲੋਂ ਹਟਾ ਕੇ ਸਰਕਾਰੀ ਸਕੂਲ ਵਿਚ ਲਾ ਦਿੱਤਾ ਸੀ। ਉਸ ਦੀ ਗੱਲ ਸੁਣ ਕੇ ਕੁੱਝ ਮੁੰਡੇ ਕੁੜੀਆਂ ਗੁੱਝੀ ਜਿਹੀ ਹਾਸੀ ਹੱਸੇ ਸਨ।

''ਕਿਉਂ ਹਿੜ ਹਿੜ ਲਾਈ ਐ ਓਇ, ਜੇ ਥੋਡੇ ਨਾਲ ਐਂ ਹੋਵੇ ਫੇਰ।'' ਕਾਲੀਆਂ ਦੇ ਗੁਆਂਢੀ ਵੀਰੇ ਨੇ ਉਹਦੇ ਨਾਲ ਹਮਦਰਦੀ ਪਰਗਟਾਈ ਸੀ ਤਾਂ ਬਹੁਤੇ ਮੁੰਡੇ ਕੁੜੀਆਂ ਦੇ ਚਿਹਰਿਆਂ ਉਪਰ ਵੀ ਹਮਦਰਦੀ ਦੇ ਨਿਸ਼ਾਨ ਤੈਰਨ ਲੱਗੇ ਸਨ। ਜੈਲਾ ਇਹ ਬੋਲ ਸੁਣ ਕੇ ਹੁੱਬ ਜਿਹਾ ਗਿਆ ਸੀ। ਕਈ ਮੁੰਡੇ ਕੁੜੀਆਂ ਉਸ ਵੱਲ ਤਰਸ ਭਰੀਆਂ ਨਜ਼ਰਾਂ ਨਾਲ ਝਾਕੇ ਵੀ ਸਨ, ਜਿਵੇਂ ਭਲਾਈ ਅਫ਼ਸਰ ਦੇ ਦਫ਼ਤਰੋਂ ਕਿਤਾਬਾਂ ਲੈਣ ਨੂੰ ਉਨ੍ਹਾਂ ਦਾ ਵੀ ਜੀਅ ਕਰਦਾ ਹੋਵੇ। ਉਸਨੂੰ ਉਹ ਮੁੰਡੇ ਕੁੜੀਆਂ ਆਪਣਿਆਂ ਵਰਗੇ ਹੀ ਲੱਗੇ ਸਨ, ਜਿਵੇਂ ਉਸਦੇ ਆਪਣੇ ਭਾਈ ਬੰਧੂ ਹੀ ਹੋਣ। ਕਈ ਜਣੇ ਉਸ ਦੀਆਂ ਕਿਤਾਬਾਂ ਫਰੋਲਣ ਲੱਗ ਪਏ ਸਨ। ਇਕ ਦੂਜੇ ਦੇ ਉੱਤੋਂ ਦੀ ਹੋ ਕੇ ਕਿਤਾਬਾਂ ਛੂਹ ਛੂਹ ਕੇ ਵੇਖ ਰਹੇ ਸਨ ਜਿਵੇਂ ਕਿਤਾਬਾਂ ਵਿਚ ਕੋਈ ਸੁਗੰਧੀ ਘੁਲੀ ਹੋਵੇ। ਜੈਲੇ ਨੂੰ ਇਹ ਵੀ ਪਤਾ ਸੀ ਕਿ ਉਨ੍ਹਾਂ ਵਿਚੋਂ ਕਈਆਂ ਕੋਲ ਪੂਰੀਆਂ ਕਿਤਾਬਾਂ ਨਹੀਂ ਸਨ। ਇਕ ਦਿਨ ਜੈਲੇ ਨੇ ਆਪਣੇ ਪਾਪਾ ਨਾਲ ਗੱਲ ਵੀ ਕੀਤੀ ਸੀ-''ਪਾਪਾ ਮੈਂ ਬੜੈਚਾਂ ਦੇ ਵੀਰੇ ਨੂੰ ਆਪਣੀਆਂ ਕਿਤਾਬਾਂ ਦੇ ਦਿਆਂ ਕਰਾਂ ?''

''ਕੀ ਗੱਲ ਉਹਦੇ ਕੋਲ ਹੈ ਨੀ ਕਿਤਾਬਾਂ?''ਰੁਲਦੇ ਨੇ ਪੁੱਛਿਆ ਸੀ।

''ਉਹਦਾ ਪਾਪਾ ਵੀ ਤਾਂ ਤੇਰੇ ਨਾਲ ਈ ਦਿਹਾੜੀ ਕਰਨ ਜਾਂਦਾ ਹੁੰਦੈ। ਉਹਦੀ ਕਿਹੜਾ ਦਿਹਾੜੀ ਲੱਗੀ ਐ।'' ਸੁਣ ਕੇ ਰੁਲਦੇ ਦਾ ਮਨ ਡਲ੍ਹਕਣ ਲੱਗਾ ਸੀ ਪਰ ਉਸ ਨੇ ਅੱਖਾਂ ਵਿਚ ਉਤਰਦੇ ਆਉਂਦੇ ਹੰਝੂਆਂ ਨੂੰ ਅੰਦਰੇ ਹੀ ਡੱਕਣ ਦਾ ਯਤਨ ਕਰਦਿਆਂ ਆਖ ਦਿੱਤਾ ਸੀ-''ਦੇ ਦਿਆ ਕਰ ਪੁੱਤ। ਕਿਤਾਬਾਂ ਕਿਧਰੇ ਨੀ ਘਸਦੀਆਂ।''

ਰੁਲਦੇ ਦੇ ਦਿਲ ਦਿਮਾਗ਼ ਉਪਰ ਤਾਂ ਜੈਲੇ ਦੀ ਵਰਦੀ ਛਾਈ ਪਈ ਸੀ। ਉਸਨੂੰ ਪਤਾ ਸੀ ਕਿ ਜੈਲੇ ਤੇ ਮੁੱਕੋ ਨੂੰ ਜਗਤ ਸਿਉਂ 'ਕਾਲੀ ਦੀਆਂ ਪੋਤੀਆਂ ਦੀਆਂ ਪੁਰਾਣੀਆਂ ਵਰਦੀਆਂ ਮਿਲ ਗਈਆਂ ਸਨ ਤੇ ਕੁੜੀਆਂ ਦਾ ਨੰਗ ਢਕਿਆ ਗਿਆ ਸੀ। ਸਭ ਤੋਂ ਵੱਡੀ ਜੀਤੋ ਵਿਚਾਰੀ ਨੇ ਤਾਂ ਸਕੂਲ ਦਾ ਮੂੰਹ ਹੀ ਨਹੀਂ ਸੀ ਵੇਖਿਆ। ਜੈਲੋ ਜ਼ਰੂਰ ਆਪਣਾ ਬਸਤਾ ਮੁੱਕੋ ਯਾਨੀ ਮੀਤੋ ਨੂੰ ਚੁਕਾ ਕੇ

ਗੋਡੇ 'ਤੇ ਹੱਥ ਰੱਖੀ ਲੰਗੜਾਉਂਦੀ ਸਕੂਲ ਪਹੁੰਚ ਹੀ ਜਾਂਦੀ ਸੀ। ਚੰਦਰੀ ਸਾਲ ਦੀ ਵੀ ਨਹੀਂ ਸੀ ਹੋਈ ਜਦੋਂ ਪੋਲੀਓ ਨੇ ਉਸ ਦੀ ਇਕ ਲੱਤ ਨਿਗਲ ਲਈ ਸੀ। ਉਸ ਨੇ ਤਾਂ ਸੋਚਿਆ ਸੀ ਕਿ ਚਾਰ ਅੱਖਰ ਪੜ੍ਹ ਕੇ ਕਿਸੇ ਮਾੜੇ ਮੋਟੇ ਕਿੱਤੇ 'ਤੇ ਹੋ ਜਾਣਗੀਆਂ। ਜੈਲੋ ਦਸਵੀਂ ਕਰ ਜਾਵੇ ਤਾਂ ਸਿਲਾਈ ਕਢਾਈ ਦਾ ਕੰਮ ਸਿਖਾ ਦਿਆਂਗੇ। ਹੋਰ ਨੀ ਤਾਂ ਕਿਸੇ ਆਂਗਣਵਾੜੀ ਵਿਚ ਈ ਬੈਠ ਜੂ, ਆਪੇ ਪਿੰਡ ਦੀਆਂ ਕੁੜੀਆਂ ਕੱਤਰੀਆਂ ਨੂੰ ਸਿਲਾਈ ਕਢਾਈ ਸਿਖਾਈ ਜਾਊ। ਕੋਈ ਚੰਗਾ ਵਰ ਮਿਲ ਜੂ ਕੁੜੀਆਂ ਨੂੰ। ਜੈਲਾ ਜੇ ਬਾਹਲਾ ਨਾ ਵੀ ਪੜ੍ਹ ਸਕਿਆ ਤਾਂ ਹੋਰ ਨੀ ਤਾਂ ਮਾਸਟਰੀ ਦਾ ਕੋਰਸ ਈ ਕਰਾ ਦਿਊਂ। ਛੋਟੇ ਦੀਪੇ ਦਾ ਦੇਖੀ ਜਾਊ, *ਕਿਹੋ ਜਾ ਰਾਜਾ ਪਰਜਾ ਹੋਊ।*

ਚੰਗਾ ਵਰ ਸੋਚਦਿਆਂ ਉਸ ਨੂੰ ਘਿਣ ਜਿਹੀ ਆਈ ਸੀ ਜਦੋਂ ਉਸ ਦੇ ਜ਼ਿਹਨ ਵਿਚ ਉਸਦੀ ਆਪਣੀ ਮਰ ਮੁੱਕ ਗਈ ਭੈਣ ਗਾਮੋ ਚੇਤੇ ਆ ਗਈ ਸੀ। ਬਹੁਤ ਹੀ ਕਾਲੇ ਰੰਗ ਦੀ ਗਾਮੋ ਨੂੰ ਬਹੁਤ ਚਿਰ ਚੱਜ ਦਾ ਵਰ ਨਹੀਂ ਸੀ ਮਿਲਿਆ। ਉਸਦੀ ਭੈਣ ਗਾਮੋ ਸਿਆਣੀ ਤਾਂ ਬਥੇਰੀ ਸੀ, ਬਥੇਰੀਆਂ ਕਬੀਲਦਾਰੀ ਦੀਆਂ ਗੱਲਾਂ ਦੀ ਸਮਝ ਸੀ, ਸਮਝਦਾਰ ਐਨੀ ਕਿ ਹਰੇਕ ਗੱਲ ਦੀ ਡੂੰਘਾਈ ਤਕ ਜਾਇਆ ਕਰੇ। ਪਰ ਕਰਮ ਵਿਚਾਰੀ ਦੇ ਹਾਰਦੇ ਗਏ। ਪਰ ਰੱਬ ਨੇ ਚੱਜ ਦਾ ਮੂੰਹ ਮੱਥਾ ਵੀ ਨਾ ਦਿੱਤਾ। ਜਿੱਥੇ ਵੀ ਮੰਗੀ ਗਈ ਅਗਲੇ ਜਵਾਬ ਦੇ ਦਿੰਦੇ ਰਹੇ। ਅਖ਼ੀਰ ਕਿਵੇਂ ਇਕ ਦੁਹਾਜੂ ਦੇ ਤੋਰਨੀ ਪਈ ਸੀ ਗਾਮੋ। ਅੱਗੋਂ ਉਹ ਕੰਜਰ ਵੀ ਅਮਲੀ ਭੰਗੀ ਨਿਕਲਿਆ। ਗਾਮੋ ਨੂੰ ਮਾਪਿਆਂ ਨੇ ਸਰਦਾ ਸੁੰਹਦਾ ਬਥੇਰਾ ਕੁਛ ਦਿੱਤਾ ਸੀ ਪਰ ਕੰਜਰ ਸਭ ਕੁਝ ਹੱਟ ਭੱਠ ਸੁੱਟ ਕੇ ਨੰਗ ਦਾ ਨੰਗ ਰਿਹਾ। ਕੁੜੀ ਦੀ ਜੂਨ ਨਰਕ ਨਾਲੋਂ ਵੀ ਭੈੜੀ ਰਹੀ ਉਮਰ ਭਰ। ਗਾਮੋ ਇਹ ਦੁੱਖ ਸਹਾਰ ਹੀ ਨਾ ਸਕੀ ਤੇ ਖੂਹ ਵਿਚ ਛਾਲ ਮਾਰ ਕੇ ਮਰ ਗਈ ਸੀ।

ਰੁਲਦੇ ਦੇ ਅੰਦਰ ਖ਼ਿਆਲਾਂ ਨੇ ਕਰਵਟ ਲਈ। ਉਸ ਨੂੰ ਯਾਦ ਆਇਆ ਜਦੋਂ ਇਕ ਵਾਰ ਚਿੰਤੋ ਨੇ ਹਾਸੇ ਹਾਸੇ ਵਿਚ ਹੀ ਕਿਹਾ ਸੀ-''ਨੀ ਗਾਮੋ ਤੇਰੇ ਟੂੰਮਾਂ ਪਾਈਆਂ ਤਾਂ ਐਂ ਲਗਦੀਆਂ ਨੇ ਜਿਮੇਂ ਕਿਤੇ ਤਵੇ 'ਤੇ ਭਰਿੰਡ ਬੈਠੀ ਸੁਹਣੀ ਲਗਦੀ ਹੁੰਦੀ ਐ।'' ਗਾਮੋ ਨੇ ਵੀ ਗੱਲ ਹੱਸ ਕੇ ਗੱਲ ਟਾਲ ਦਿੱਤੀ ਸੀ। ਰੁਲਦਾ ਵੀ ਬਹੁਤ ਹੱਸਿਆ ਸੀ ਉਦੋਂ ਤਾਂ। ਚਿੰਤੋ ਕੁੜੀ ਦੇ ਮਰਨ ਮਗਰੋਂ ਬਥੇਰਾ ਪਛਤਾਈ ਸੀ, ਵੈਣ ਪਾ ਪਾ ਵੀ ਇਹੋ ਰੋਣਾ ਰੋਈ ਸੀ ਚਿੰਤੋ-''ਜੀਆ ਕਾਹਨੂੰ ਆਖਣੀ ਸੀ ਇਹ ਗੱਲ ?'' ਪਰ ਹੁਣ ਤਾਂ ਕਮਾਨ 'ਚੋਂ ਤੀਰ ਨਿਕਲ ਗਿਆ ਸੀ। ਰੁਲਦੇ ਦਾ ਬਦੋ-ਬਦੀ ਰੋਣ ਨਿਕਲ ਗਿਆ ਪਰ ਉਸ ਨੇ ਆਪਣੇ ਹੰਝੂ ਦੂਜੇ ਕੋਲ ਬੈਠੇ ਲੋਕਾਂ ਤੋਂ ਛੁਪਾ ਲਏ। ਉਸ ਨੇ ਉਠ ਕੇ ਅੰਗੜਾਈ ਜਿਹੀ ਲਈ ਜਿਵੇਂ ਕੁਝ ਹੋਇਆ ਹੀ ਨਹੀਂ ਹੁੰਦਾ।

ਉਸਦਾ ਧਿਆਨ ਉਖੜ ਗਿਆ ਤੇ ਉਸਨੂੰ ਫਿਰ ਚਿੰਤੋ ਦੇ ਬੋਲ ਯਾਦ ਆਏ। ਤਿੰਨੋਂ ਕੁੜੀਆਂ ਨੂੰ ਨਿੱਤ ਨਵਾਂ ਵਾਰ ਆਉਂਦਾ ਸੀ। ਮਰ ਜਾਣੀਆਂ ਅੱਜ ਈ ਵਿਆਹੁਣ ਵਾਲੀਆਂ ਹੋਈਆਂ ਪਈਆਂ ਸਨ। ਜੀਤੋ ਤਾਂ ਸੀ ਵਰ ਪਰਵਾਨ। ਚਿੰਤੋ ਦੇ ਆਖੇ ਬੋਲ ਵਾਰ ਵਾਰ ਉਸਦੇ ਸਿਰ ਵਿਚ ਹਥੌੜੇ ਵਾਂਗ ਵੱਜ ਰਹੇ ਸਨ-''ਰੱਬ ਦਿਆਂ ਬੰਦਿਆਂ, ਕੁੜੀਆਂ ਕੋਠੇ ਜਿੱਡੀਆਂ ਹੋਈ ਜਾਂਦੀਐਂ, ਇਹਨਾਂ ਦਾ ਵੀ ਕੋਈ ਫ਼ਿਕਰ ਕਰ।''

ਸੋਚਦਾ ਸੋਚਦਾ ਉਹ ਦੂਰ ਨਿਗਾਹ ਗੱਡੀ ਪੈਰਾਂ ਭਾਰ ਬੈਠਾ ਕੀੜਿਆਂ ਦੇ ਭੌਣ ਵਾਂਗ ਨਿਗਾਹਾਂ ਮੂਹਰੋਂ ਤਿਲ੍ਹਕਦੇ ਲੰਘਦੇ ਲੋਕਾਂ ਵੱਲ ਵੇਖਦਾ ਰਿਹਾ। ਉਸਨੇ ਇਕ ਹੋਰ ਬੀੜੀ ਬਾਲੀ। ਲੰਮੇ ਲੰਮੇ ਸੂਟੇ ਲਾਉਂਦਿਆਂ ਉਸਨੂੰ ਹੁੱਥੂ ਆ ਗਿਆ ਅਤੇ ਝੌਲਾ ਝੌਲਾ ਦਿਸਣ ਲੱਗ ਪਿਆ। ਹੱਦੋਂ ਪਰ੍ਹੇ ਰੌਣਕਾਂ ਵਾਲੇ ਸ਼ਹਿਰ ਵਿਚ ਭਰੀ ਭਰੀ ਸੜਕ ਉਸਨੂੰ ਸੁੰਨੀ ਸੁੰਨੀ ਦਿਸਣ ਲੱਗੀ। ਉਸਦੀ ਨਿਗਾਹ ਸਾਮਹਣੇ ਖਾਲੀ ਥਾਂ 'ਤੇ ਟਿਕੀ ਹੋਈ ਸੀ ਜਿੱਥੇ ਉਸਨੂੰ ਸਿਰਫ਼ ਖ਼ਿਲਾਅ ਤੋਂ ਬਿਨਾਂ ਕੁਝ ਵੀ ਨਹੀਂ ਸੀ ਦਿਸਦਾ-''ਹੋਈ ਜਾਂਦੀਐਂ ਕੁੜੀਆਂ ਕੋਠੇ ਜਿੱਡੀਆਂ। ਜਿਵੇਂ ਮੈਨੂੰ ਪਤਾ ਈ ਨੀ। ਚਿੰਤੋ ਊਂ ਤਾਂ ਗੱਲ ਠੀਕ ਈ ਕਹਿੰਦੀ ਸੀ। ਮਰ ਜਾਣੀਆਂ ਜਿਵੇਂ ਜਿਦ ਜਿਦ ਕੇ ਲਗਰਾਂ ਵੰਗੂੰ ਵਧੀ ਜਾਂਦੀਐਂ।'' ਵਿਚਾਰਾਂ ਦੇ ਢੋਲ ਬਰਾਬਰ ਉਸ ਦੇ ਕੰਨਾਂ ਵਿਚ ਗੂੰਜ ਪਾ ਰਹੇ ਸਨ।''ਕਿਵੇਂ ਰੋਕ ਸਕਦਾ ਸੀ ਉਹ



ਕੁੜੀਆਂ ਨੂੰ ਵੱਡੀਆਂ ਹੋਣੋਂ। ਕੁੜੀਆਂ ਨੂੰ ਕੀ ਛਾਂਗ ਦੇਵੇ ਜਾਂ ਗਾਟੇ ਲਾਹ ਦੇਵੇ। ਇਹੋ ਇਕੋ ਗੱਲ ਬਾਕੀ ਬਚੀ ਐ...ਓ ਰੱਬਾ। ਕਿੱਥੇ ਐਂ ਕੰਜਰਾ ਤੂੰ ਪੱਥਰਾਂ ਵਿਚ ਰਿਜ਼ਕ ਦੇਣ ਵਾਲਿਆ?'' ਉਸ ਨੂੰ ਜਾਪਿਆ ਜਿਵੇਂ ਚਿੰਤੋ ਉਸ ਦੇ ਮਗਰ ਆ ਖੜ੍ਹੀ ਹੋਵੇ। ਰੱਬ ਨੂੰ ਦਿੱਤੇ ਉਲਾਂਮ੍ਹੇ ਤੋਂ ਬਾਅਦ ਉਸਦਾ ਧਿਆਨ ਚਿੰਤੋ ਵੱਲ ਗਿਆ-''ਅੱਛਾ ਮਾਲਕਾ ਲੈ ਲੈ ਬਦਲੇ ਜਿਹੜੇ ਲੈਣੇ ਐ।'' ਉਸ ਦੇ ਅੰਦਰੋਂ ਗਜ ਲੰਮਾ ਹਉਕਾ ਨਿਕਲ ਗਿਆ।

''ਨਾ ਤੈਨੂੰ ਐਂ ਲੱਗੀ ਜਾਂਦੈ ਬਈ ਮੈਂ ਕੁੜੀਆਂ ਦੀ ਕੋਈ ਚਿੰਤਾ ਨੀ ਕਰਦਾ। ਬਈ ਤੂੰ ਈ ਆਗੀ ਵੱਡੀ ਚਿੰਤ ਕੁਰ। ਤੈਨੂੰ ਕੀ ਪਤੈ ਮੇਰੇ ਕਾਲਜੇ 'ਤੇ ਕੀ ਕੀ ਬੀਤਦੀਐਂ, ਚਿੰਤੋ।'' ਉਹ ਬੋਲਿਆ ਸੀ ਜਿਸ ਦੀ ਕੋਲ ਬੈਠੇ ਵੜੈਚਾਂ ਦੇ ਪਾਲੇ ਨੂੰ ਸਮਝ ਨਹੀਂ ਸੀ ਆਈ।

''ਮੈਨੂੰ ਕਿਹੈ ਰੁਲਦਿਆ ਕੁਛ ?'' ਪਾਲੇ ਨੇ ਪੁੱਛਿਆ। ਰੁਲਦਾ ਸਾਵਧਾਨ ਹੋਇਆ।

''ਨਹੀਂ ਭਰਾਵਾ ਮੈਂ ਤੈਨੂੰ ਕੀ ਕਹਿਣਾ ਸੀ?'' ਕੱਚਾ ਜਿਹਾ ਹੁੰਦਾ ਰੁਲਦਾ ਜਿਵੇਂ ਖੂਹ 'ਚੋਂ ਬੋਲਿਆ ਹੋਵੇ। ਇਸ ਤਰ੍ਹਾਂ ਤਾਂ ਪਹਿਲਾਂ ਕਦੇ ਨਹੀਂ ਸੀ ਹੋਇਆ। ਫਿਰ ਇਹ ਕੀ ਗੱਲ ਸੀ ਜੋ ਉਹ ਆਪਣੇ ਆਪ ਨਾਲ ਹੀ ਗੱਲਾਂ ਕਰਨ ਲੱਗਿਆ ਹੋਇਆ ਸੀ। ਉਸ ਦਾ ਤਾਂ ਦਿਮਾਗ਼ ਹੀ ਗੇੜੇ ਖਾਣ ਲੱਗ ਪਿਆ ਸੀ। ਅੱਖਾਂ ਅੱਗੇ ਜਿਵੇਂ ਇਕ ਦਮ ਹਨ੍ਹੇਰਾ ਛਾ ਗਿਆ ਸੀ।

ਉਸੇ ਵੇਲੇ ਇਕ ਬਹੁਤ ਵੱਡੀ ਕਾਰ ਜੇ ਬਹੁਤੀ ਨਹੀਂ ਤਾਂ ਡੇਢ ਕਾਰ ਜਿੰਨੀ ਉਸ ਦੀਆਂ ਅੱਖਾਂ ਅੱਗੋਂ ਛੂੰ ਕਰਦੀ ਲੰਘੀ ਜੋ ਥੋੜ੍ਹਾ ਪਰ੍ਹਾਂ ਜਾ ਕੇ ਸੜਕ ਦੀ ਇਕ ਕੰਨੀ 'ਤੇ ਰੁਕ ਗਈ। ਉਹ ਝੱਟ ਖੜ੍ਹਾ ਹੋ ਗਿਆ। ਇਹੋ ਜਿਹੀ ਕਾਰ ਤਾਂ ਉਸ ਨੇ ਪਹਿਲੀ ਵਾਰ ਵੇਖੀ ਸੀ। ਸ਼ਾਇਦ ਕੋਈ ਸਾਮੀਓ ਹੋਵੇ। ਕਾਰ ਵਿਚੋਂ ਸਭ ਤੋਂ ਪਹਿਲਾਂ ਇਕ ਬਹੁਤ ਹੀ ਚੁਸਤੀ ਫੁਰਤੀ ਵਾਲੀ ਖ਼ੂਬਸੂਰਤ ਮੁਟਿਆਰ ਨਿਕਲੀ ਅਤੇ ਫਿਰ ਬਹੁਤ ਹੀ ਗੋਭਲੇ ਜਿਹੇ ਦੋ ਬੱਚੇ ਮੁੰਡਾ ਕੁੜੀ। ਫਿਰ ਬਹੁਤ ਹੀ ਸਜਿਆ ਫਬਿਆ ਉਨ੍ਹਾਂ ਦਾ ਡੈਡੀ। ਔਰਤ ਦੇ ਬਗੈਰ ਬਾਂਹਾਂ ਦੇ ਧੁੰਨੀ ਤੋਂ ਉਪਰ ਬਨੈਣ ਜਿਹੀ ਪਾਈ ਹੋਈ ਸੀ ਤੇ ਉਸ ਨੇ ਆਪਣੀਆਂ ਛਾਤੀਆਂ ਬਹੁਤ ਹੀ ਖਿੱਚ ਕੇ ਉਪਰ ਨੂੰ ਉਭਾਰੀਆਂ ਹੋਈਆਂ ਸਨ ਤੇ ਧੁੰਨੀ ਤੋਂ ਖ਼ਾਸੀ ਹੇਠ ਕਰਕੇ ਬਹੁਤ ਹੀ ਘੁੱਟਵੀਂ ਪੈਂਟ ਪਾਈ ਹੋਈ ਸੀ। ਵਾਲ਼ ਮੁਰਗੇ ਦੀ ਕਲਗੀ ਜਿਹੀ ਬਣਾ ਕੇ ਮਗਰ ਵੱਡੇ ਸਾਰੇ ਕਲਿੱਪ ਵਿਚ ਜਕੜੇ ਹੋਏ ਸਨ। ਕੁੜੀ ਦੀ ਫ਼ਰਾਕ ਉਸਦੇ ਮੌਰਾਂ ਦੇ ਹੇਠਾਂ ਤੋਂ ਸ਼ੁਰੂ ਹੁੰਦੀ ਸੀ ਤੇ ਮੋਢਿਆਂ ਉਪਰ ਤਾਂ ਤਣੀਆਂ ਵੀ ਨਹੀਂ ਸਨ। ਕੁੜੀ ਦੀ ਹਿੱਕ ਦੇ ਉਭਾਰ ਜੋ ਅਜੇ ਪਹਿਲੀ ਹਾਲਤ ਵਿਚ ਹੀ ਸਨ ਫਰਾਕ ਦੇ ਵਿਚੋਂ ਬਾਹਰ ਨੂੰ ਆ ਰਹੇ ਸਨ।

''ਫੇਰੇ ਦੇਣੇ ਨਾ ਹੋਣ ਤਾਂ ਕੀ ਕੰਜਰ ਚੱਜ ਫੜਿਐ ?'' ਨਫ਼ਰਤ ਦਾ ਇਕ ਗਰੋਲਾ ਉਸ ਦੇ ਮੂੰਹੋਂ ਲੂੰਬਾ ਬਣ ਕੇ ਨਿਕਲਿਆ। ਇਹੋ ਜਿਹਾ ਪਹਿਰਾਵਾ ਉਸ ਨੇ ਇਕ ਵਾਰ ਆਪਣੇ ਪਿੰਡ ਵਾਲੇ ਜਸਵੰਤ ਸਿੰਘ ਪਟਵਾਰੀ ਦੀ ਸ਼ਹਿਰ ਵਿਚਲੀ ਕੋਠੀ ਵਿਚ ਕੰਮ ਕਰਦਿਆਂ ਉਸ ਦੇ ਘਰ ਟੈਲੀਵਿਜ਼ਨ ਉਪਰ ਜ਼ਰੂਰ ਵੇਖਿਆ ਸੀ, ਇਸ ਤਰ੍ਹਾਂ ਕਿਸੇ ਦੇ ਪਹਿਨਿਆ ਨਹੀਂ ਸੀ ਵੇਖਿਆ। ਟੈਲੀਵਿਜ਼ਨ ਵਿਚ ਵੇਖੀ ਔਰਤ ਦਾ ਪਿੱਛਾ ਬਿਲਕੁਲ ਨਗਨ ਸੀ ਤੇ ਛਾਤੀਆਂ ਮਸਾਂ ਹੀ ਡੋਡੀਆਂ ਦੇ ਚਾਰ ਕੁ ਇੰਚ ਮਾਸ ਨੂੰ ਢਕ ਰਹੀਆਂ ਸਨ। ਉਸ ਨੇ ਟੈਲੀਵਿਜ਼ਨ ਦੇ ਸ਼ੀਸ਼ੇ ਉਪਰ ਹੱਥ ਫੇਰਿਆ ਸੀ ਤੇ ਉਸ ਦੇ ਸਰੀਰ ਵਿਚ ਅਜੀਬ ਜਿਹੀ ਲਹਿਰ ਉਠੀ ਸੀ ਪਰ ਅੱਜ ਉਸ ਦੇ ਅੰਦਰੋਂ ਜਿਉਂਦੇ ਜਾਗਦੇ ਇਨ੍ਹਾਂ ਚਹੁੰ ਜਣਿਆਂ ਨੂੰ ਵੇਖ ਕੇ ਨਫ਼ਰਤ ਦੀ ਇਕ ਕਾਂਗ ਉਠੀ ਸੀ ਤੇ ਉਸ ਦਾ ਜੀਅ ਕੀਤਾ ਸੀ ਕਿ ਜੇ ਉਸ ਦੀ ਪੇਸ਼ ਚਲੇ ਤਾਂ ਦੋ ਦੋ ਟਿਕਾਅ ਦੇਵੇ ਸਾਰਿਆਂ ਦੇ।

ਫਿਰ ਵੀ ਗਿਲਾਨੀ, ਲਾਹਣਤ ਅਤੇ ਆਨੰਦ ਦੇ ਰਲਵੇਂ ਮਿਲਵੇਂ ਜਿਹੇ ਅਸਰ ਹੇਠ ਦੱਬਿਆ ਕਦੇ ਕੁੜੀ ਦੇ ਕਦੇ ਉਸ ਦੀ ਮਾਂ ਦੇ ਉਭਾਰਾਂ ਨੂੰ ਨਿਹਾਰਦਾ ਰਿਹਾ। ਜਦ ਉਸ ਨੇ ਬਹੁਤ ਹੀ ਘੋਖਵੀਆਂ ਨਜ਼ਰਾਂ ਨਾਲ ਔਰਤ ਦੇ ਉਭਾਰਾਂ ਵੱਲ ਵੇਖਿਆ ਤਾਂ ਉਸ ਦੀ ਨਜ਼ਰ ਔਰਤ ਦੀਆਂ ਛਾਤੀਆਂ ਵਿਚਕਾਰਲੇ ਡੂੰਘ ਉਪਰ ਪਈ- ''ਭੈਣ ਦੇਣੇ ਦੀ ਨੇ ਗਲ਼ਮਾ ਵੇਖ ਕਿਹੋ ਜਾ ਬਣਵਾਇਐ। ਵਿਚੋਂ ਮੰਮੇ ਸਾਰੇ ਈ ਦਿਸੀ ਜਾਂਦੇ ਐ।''

ਚਿੱਤ ਵਿਚ ਆਖਦਾ ਉਹ ਦੂਜੇ ਮਜ਼ਦੂਰਾਂ ਵੱਲ ਝਾਕਿਆ। ਸ਼ਾਇਦ ਉਸ ਨੂੰ ਵਹਿਮ ਹੋ ਗਿਆ ਸੀ ਕਿ ਉਸ ਨੂੰ ਕੋਈ ਵੇਖ ਰਿਹਾ ਸੀ। ਉਹ ਇਕ ਦਮ ਸਾਵਧਾਨ ਹੋ ਗਿਆ ਪਰ ਫਿਰ ਉਸ ਦੀ ਨਿਗਾਹ ਉਨ੍ਹਾਂ ਦਾ ਪਿੱਛਾ ਕਰਨ ਲੱਗੀ। ਮਰਦ ਨੇ ਇਕ ਡੱਬੀ ਜਿਹੀ ਜੇਬ ਵਿਚੋਂ ਕੱਢੀ ਤੇ ਕਾਰ ਵੱਲ ਕਰਕੇ ਬਟਨ ਜਿਹਾ ਦੱਬਿਆ। ਕਾਰ ਵਿਚੋਂ ਟੀਂ ਟੀਂ ਦੀ ਦੋ ਤਿੰਨ ਵਾਰੀ ਆਵਾਜ਼ ਆਈ ਤੇ ਉਹ ਸਾਰੇ ਜਣੇ ਪਰ੍ਹਾਂ ਨੂੰ ਖਿਸਕ ਗਏ। ਰੁਲਦੇ ਨੇ ਵੇਖਿਆ ਕਿ ਉਹ ਚਾਰੇ ਜਣੇ ਹੁਣ ਆਈਸ ਕਰੀਮ ਵਾਲੀ ਰੇੜ੍ਹੀ ਕੋਲ ਜਾ ਖੜ੍ਹੇ ਸਨ। ਰੇੜ੍ਹੀ ਵਾਲੇ ਨੇ ਬਕਸੇ ਵਿਚੋਂ ਦੋ ਕੱਪ ਕੱਢ ਕੇ ਬੱਚਿਆਂ ਨੂੰ ਫੜਾਏ ਸਨ। ਔਰਤ ਤੇ ਮਰਦ ਨੇ ਨਾਲ ਦੀ ਜੂਸ ਵਾਲੀ ਦੁਕਾਨ ਤੋਂ ਦੋ ਠੰਢੇ ਲਏ ਤੇ ਵਾਰ ਵਾਰ ਬੁੱਲ੍ਹਾਂ ਨਾਲ ਲਾਉਂਦੇ ਲਾਹੁੰਦੇ ਰਹੇ। ਰੁਲਦੇ ਦੇ ਦਿਲ ਵਿਚ ਥੋੜ੍ਹੀ ਕੁ ਗੁੱਸੇ ਦੀ ਲਹਿਰ ਉਠੀ ਜੋ ਛੇਤੀ ਹੀ ਦਬ ਗਈ। ਤਾਂ ਵੀ ਉਸ ਦੇ ਬੁੱਲ੍ਹਾਂ ਨੇ ਕੁਝ ਸ਼ਬਦ ਬਣਾਏ-''ਪਤਿਉਰੇ ਦੇ ਕੀ ਚੱਜ ਕਰਦੇ ਐ।''

ਇਸ ਤੋਂ ਅੱਗੇ ਉਹ ਕੁਝ ਵੀ ਨਾ ਸੋਚ ਸਕਿਆ। ਕਈ ਕੋਨਿਆਂ ਕਿਨਾਰਿਆਂ ਵਾਲੀ ਇਕ ਵੱਟੀ ਚੁੱਕ ਕੇ ਉਹ ਪੈਦਲਾਂ ਵਾਸਤੇ ਬਣੇ ਰਸਤੇ ਉਪਰ ਫੇਰ ਲਕੀਰਾਂ ਮਾਰਨ ਲੱਗ ਪਿਆ। ਫਿਰ ਉਹੀ ਵੱਟੀ ਆਪਣੇ ਹੱਥਾਂ ਦੀਆਂ ਲਕੀਰਾਂ ਉਪਰ ਘਸਾਉਣ ਲੱਗਿਆ ਜਿਵੇਂ ਹੱਥਾਂ ਦੀਆਂ ਲਕੀਰਾਂ ਨੂੰ ਮੇਟਣਾ ਚਾਹੁੰਦਾ ਹੋਵੇ। ਹੁਣ ਕਾਰ ਵਾਲੇ ਉਹ ਚਾਰੇ ਜਣੇ ਬਾਜ਼ਾਰ ਵਿਚ ਕਿਧਰੇ ਗੁੰਮ ਗੁਆਚ ਗਏ ਸਨ ਤੇ ਰੁਲਦਾ ਵੇਖ ਰਿਹਾ ਸੀ ਸ਼ਹਿਰ ਦੀਆਂ ਸੁੰਦਰ ਸੜਕਾਂ 'ਤੇ ਜਿੱਥੇ ਉਹ ਬੈਠਾ ਸੀ ਸੜਕ ਦੇ ਨਾਲ ਸੁੰਦਰ ਟਾਈਲਾਂ ਲਾ ਕੇ ਸਜਾਈਆਂ ਕਿਨਾਰੀਆਂ। ਉਸ ਦੇ ਵੇਖਦੇ ਵੇਖਦੇ ਹੀ ਸੜਕਾਂ ਨੂੰ ਹੋਰ ਚੌੜਾ ਕਰਨ ਲਈ ਬੁਲਡੋਜ਼ਰਾਂ ਨਾਲ ਦੁਕਾਨਾਂ ਤੇ ਬਿਲਡਿੰਗਾਂ ਪਲਾਂ ਵਿਚ ਹੀ ਧਰਤੀ 'ਤੇ ਪਟਕਾ ਦਿੱਤੀਆਂ ਗਈਆਂ ਸਨ। ਛੋਟੀਆਂ ਛੋਟੀਆਂ ਦੁਕਾਨਾਂ ਦੇ ਮਾਲਕ ਜਿਵੇਂ ਕੋਈ ਸਕਾ-ਸੰਬੰਧੀ ਮਰ ਗਿਆ ਹੋਵੇ, ਗ਼ਮਗੀਨ ਚਿਹਰੇ ਲਮਕਾਈ ਖੜ੍ਹੇ ਬੇਵੱਸ ਹੋਏ ਸਭ ਕੁਝ ਵੇਖਦੇ ਰਹੇ ਸਨ। ਉਦੋਂ ਰੁਲਦੇ ਹੁਰਾਂ ਨੂੰ ਇੱਟ ਵੱਟਾ ਚੁੱਕ ਕੇ ਟਰਾਲੀਆਂ ਵਿਚ ਸੁੱਟਣ ਦੀ ਕਈ ਵਾਰ ਦਿਹਾੜੀ ਮਿਲਦੀ ਰਹੀ ਸੀ।

ਦੂਜੇ ਤੀਜੇ ਕੁ ਦਿਨ ਉਹ ਪਾਲੇ ਕੋਲ ਬੋਲਿਆ ਸੀ-''ਯਾਰ ਕੀ ਕਰੀਏ ? ਮੇਰੇ ਸਾਲ਼ੇ ਦਾ ਐਂ ਲਗਦੈ ਜਿਵੇਂ ਆਪਣੇ ਈ ਭਾਈ ਬੰਧੂਆਂ ਦੀ ਲੋਥ 'ਤੇ ਚੜ੍ਹ ਕੇ ਚਾਰ ਪੈਸੇ ਕਮਾਏ ਹੋਣ।''ਪਿੰਡ ਆਉਣ ਤਕ ਉਨ੍ਹਾਂ ਦੀਆਂ ਗੱਲਾਂ ਦਾ ਵਿਸ਼ਾ ਤਕਰੀਬਨ ਇਹੋ ਰਿਹਾ। ਪਾਲੇ ਵੜੈਚ ਨੇ ਦੱਸਿਆ ਸੀ ਕਿ ਉਨ੍ਹਾਂ ਲੋਕਾਂ ਨੇ ਕਮੇਟੀ ਦੀ ਜਗ੍ਹਾ 'ਤੇ ਕਬਜ਼ੇ ਕਰ ਕੇ ਬਣਾਈਆਂ ਸੀ ਇਹ ਦੁਕਾਨਾਂ। ਹੁਣ ਕਮੇਟੀ ਨੇ ਇਹ ਬਿਲਡਿੰਗਾਂ ਢਾਹ ਦਿੱਤੀਆਂ ਸਨ। ਸ਼ਹਿਰ ਦੀਆਂ ਸੜਕਾਂ ਚੌੜੀਆਂ ਕੀਤੀਆਂ ਜਾ ਰਹੀਆਂ ਸਨ ਤੇ ਇਸ ਸ਼ਹਿਰ ਨੂੰ ਬਾਹਰਲੇ ਲੋਕਾਂ ਦੇ ਸੈਰ-ਸਪਾਟੇ ਵਾਸਤੇ ਸੁੰਦਰ ਬਣਾਉਣ ਦੀ ਯੋਜਨਾ ਚੱਲ ਰਹੀ ਸੀ। ਇਹ ਸਭ ਗੱਲਾਂ ਰੁਲਦੇ ਹੁਰਾਂ ਦੇ ਦਿਮਾਗ਼ ਤੋਂ ਦੂਰ ਦੀ ਹੀ ਲੰਘ ਰਹੀਆਂ ਸਨ।

ਰੁਲਦੇ ਦਾ ਮਨ ਉੱਕਾ ਹੀ ਭਟਕਿਆ ਫਿਰਦਾ ਸੀ। ਉਹ ਫਿਰ ਇੱਧਰ ਉਧਰ ਝਾਕਣ ਲੱਗਿਆ। ਖ਼ਬਰੈ ਕੋਈ ਬੰਦਾ ਆ ਹੀ ਜਾਵੇ। ਕਲਪਨਾ ਹੀ ਕਲਪਨਾ ਵਿਚ ਉਸ ਨੇ ਵੇਖਿਆ ਕਿ ਕੋਈ ਬੰਦਾ ਆਇਆ ਹੈ। ਕਿੰਨੇ ਸਾਰੇ ਮਜ਼ਦੂਰ ਇਕ ਦਮ ਹੀ ਚੂਹਿਆਂ ਦੀ ਪਲਟਣ ਵਾਂਗ ਉਧਰ ਨੂੰ ਲਪਕੇ ਹਨ। 'ਮੈਂ ਚੱਲਾਂ ਜੀ, ਮੈਂ ਚਲਾਂ ਜੀ' ਦੀਆਂ ਆਵਾਜ਼ਾਂ ਦਾ ਜਿਵੇਂ ਹੜ੍ਹ ਜਿਹਾ ਆ ਗਿਆ ਹੈ-'ਸਰਦਾਰ ਜੀ ਕਿੰਨੇ ਬੰਦੇ ਚਾਹੀਦੇ ਐ?' ਚੌਕ ਵਿਚ ਐਨਾ ਸ਼ੋਰ ਕਿ ਕੰਨ ਪਈ ਆਵਾਜ਼ ਨਹੀਂ ਸੁਣਦੀ। ਡੂਮਣੇ ਸ਼ਹਿਦ ਦੀਆਂ ਮੱਖੀਆਂ ਦੇ ਹਿੱਲ ਜਾਣ ਵਾਂਗ ਭੀਂ ਭੀਂ ਹੋ ਰਹੀ ਹੈ। ਚੌਕ ਵਿਚ ਮਜ਼ਦੂਰੀ ਦੇ ਰੇਟ ਬਾਰੇ ਲੱਗਿਆ ਬੋਰਡ ਮਜ਼ਦੂਰਾਂ ਅਤੇ ਹਰੇਕ ਲੰਘਦੇ ਟਪਦੇ ਵੱਲ ਮਸਖਰਿਆਂ ਵਾਂਗ ਝਾਕ ਰਿਹਾ ਹੈ, ਜਿਸ ਉਪਰ ਲਿਖਿਆ ਹੈ-'ਰਾਜ ਮਿਸਤਰੀ ਦਿਹਾੜੀ ਢਾਈ ਸੌ ਰੁਪਏ ਤੇ ਮਜ਼ਦੂਰ ਦਿਹਾੜੀ ਡੇਢ ਸੌ ਰੁਪਏ। ਇਸ ਤੋਂ ਘੱਟ ਦਿਹਾੜੀ 'ਤੇ ਜਾਣ ਵਾਲੇ ਤੋਂ ਸੌ ਰੁਪਏ ਜੁਰਮਾਨਾ ਲਿਆ ਜਾਵੇਗਾ।'

ਰੁਲਦੇ ਦਾ ਧਿਆਨ ਫਿਰ ਉਖੜ ਗਿਆ-'ਭੈਣ ਦੀ ਮਰਾਏ ਬੋਰਡ। ਜੇ ਕੋਈ ਆ ਜੇ ਤਾਂ ਮੈਂ ਤਾਂ ਪਰਦੇ ਜੇ ਨਾਲ ਵਗਜੂੰਗਾ ਘੱਟ ਦਿਹਾੜੀ 'ਤੇ ਵੀ। ਪਰ ਮਨਾਂ ਇਹ ਤਾਂ ਆਪਣੇ ਭਾਈਚਾਰੇ ਨਾਲ ਗ਼ੱਦਾਰੀ ਹੋਊਗੀ। ਭੁੱਖਾ ਮਰਨਾ ਮਨਜ਼ੂਰ। ਐਂ ਤਾਂ ਨੀ ਕਰਦਾ ਮੈਂ। ਖੌਰੇ ਅੱਜ ਦੋਵੇਂ ਮਾਂਵਾਂ



ਧੀਆਂ ਕਪਾਹ ਦਾ ਸਿਲਾ ਚੁਗਣ ਹੀ ਵਗ ਗੀਆਂ ਹੋਣ। ਚਾਰ ਸੇਰ ਫੁਟੀਆਂ ਥਿਆ ਗੀਆਂ ਹੋਈਆਂ ਤਾਂ ਕੀ ਪਤੈ ਚਾਹ ਜੋਗਾ ਗੁੜ ਗੰਦੂ ਈ ਲੈ ਆਉਣ। ਪਰ ਜਾਣਗੀਆਂ ਤਾਂ ਜੇ ਐਨੇ ਘਰਾਂ ਦੇ ਗੋਹੇ ਕੂੜੇ ਤੋਂ ਵਿਹਲ ਮਿਲੀ ਹੋਊ। ਕੀ ਪਤੈ ਕਿਸੇ ਜ਼ਿਮੀਦਾਰਨੀ ਨੇ ਲੋੜ ਪੂਰੀ ਕਰ ਈ ਦਿੱਤੀ ਹੋਵੇ -'ਕਾਲਣ ਤਾਂ ਚੰਗੀ ਐ। ਕੀ ਐ ਆਉਂਦੀਆਂ ਨੂੰ ਸੇਰ ਆਟਾ ਜਾਂ ਗੁੜ ਦੇ 'ਤਾ ਹੋਵੇ। ਚੰਗਾ ਤਾਂ ਜਗਤ ਸਿਉਂ 'ਕਾਲੀ ਵੀ ਬਥੇਰੈ।' ਤਰ੍ਹਾਂ ਤਰ੍ਹਾਂ ਦੀਆਂ ਸੋਚਾਂ ਵਿਚ ਘਿਰਿਆ ਉਹ ਫਿਰ ਖਿਲਾਅ ਨੂੰ ਘੂਰਨ ਲੱਗਿਆ, ਜਿੱਥੋਂ ਉਸ ਨੂੰ ਕੁੱਝ ਵੀ ਵਿਖਾਈ ਨਹੀਂ ਸੀ ਦਿੰਦਾ। ਐਵੇਂ ਹੀ ਨਿਗਾਹ ਇਕ ਥਾਂ 'ਤੇ ਟਿਕੀ ਹੋਈ ਸੀ, ਜਿੱਥੇ ਵੇਖਣ ਲਈ ਕੁਝ ਵੀ ਤਾਂ ਨਹੀਂ ਸੀ। ਚਿੰਤੋ ਉਸ ਦੇ ਦਿਮਾਗ਼ 'ਤੇ ਛਾਈ ਹੋਈ ਸੀ। ਕਹਿੰਦੀ ਸੀ-''ਕਿਤੋਂ ਵੀ ਹੁਣ ਤਾਂ ਲੱਕੜ ਬਾਲਣ ਵੀ ਨੀ ਮਿਲਦਾ। ਦਰਖ਼ਤਾਂ ਨਾਲ ਝੂਟ ਕੇ ਸੱਕ ਸੁੱਕ ਲਾਹੀਦੇ ਐ। ਜੰਗਲਾਤ ਵਾਲੇ ਬਥੇਰੀ ਇੱਜ਼ਤ ਹੌਲੀ ਕਰਦੇ ਐ। ਮਣ ਮਣ ਸੂਲਾਂ ਵਾਲੀਆਂ ਝਾੜੀਆਂ ਦਾਤੀਆਂ ਨਾਲ ਕੱਟ ਕੇ ਲਿਆਈਦੀਆਂ ਨੇ। ਸੂਲਾਂ ਸਿਰ ਵਿਚ ਖੁੱਭ ਜਾਂਦੀਐਂ। ਤਅਲੇ ਲਈਦੇ ਐ।'' ਏਸ ਤੋਂ 'ਗਹਾਂ ਉਸ ਨੇ ਛੁਰੀਆਂ ਵਰਗੇ ਬੋਲ ਬੋਲੇ ਸਨ ਜੋ ਹੁਣ ਵੀ ਰੁਲਦੇ ਦੇ ਕੰਨਾਂ ਵਿਚ ਘੜਮੱਸ ਮਚਾ ਰਹੇ ਸਨ। ਦੌਲੇ ਦੀ ਪੋਤੀ ਨੇ ਕਪਾਹ ਦੀਆਂ ਛਿਟੀਆਂ ਦੀ ਭਰੀ ਬਦਲੇ ਆਪਣੇ ਨਾਲ ਅਨਰਥ ਹੀ ਤਾਂ ਕਰਵਾ ਲਿਆ ਸੀ। ਕੀ ਇੱਜ਼ਤ ਐ ਗ਼ਰੀਬ ਦੀ। ਕੀ ਜੂਨ ਐ ਗ਼ਰੀਬ ਦੀ ? ਬੱਸ ਇੱਜ਼ਤ ਦਾ ਮੁੱਲ ਕੁੱਲ ਪੱਠਿਆਂ ਦੀ ਪੰਡ ਜਾਂ ਲੱਕੜਾਂ ਦੀ ਭਰੀ।

ਉਸ ਨੂੰ ਆਪਣੇ ਬਾਪ ਦੀ ਯਾਦ ਆਈ। ਉਹ ਵੀ ਤਾਂ ਨੇਕੀ ਦਾ ਗੱਡਾ ਹੀ ਸੀ। ਕਾਮਾ ਐਹੋ ਜਾ ਕਿ 'ਕੱਲਾ ਈ ਲਾਂਗੇ ਦਾ ਗੱਡਾ ਲੱਦ ਕੇ ਲਾਸਾਂ ਕਸ ਦਿੰਦਾ। ਦੋ ਦੋ ਦਿਨ ਤੇ ਰਾਤਾਂ ਘਲਾੜੀ ਵਿਚ ਗੰਨੇ ਲਾਈ ਜਾਂਦਾ, ਕੀ ਮਜਾਲ ਹੈ ਅੱਖ ਲੱਗ ਜੇ। ਰਾਤ ਨੂੰ ਪਾਣੀ ਲਾ ਕੇ ਆਉਂਦਾ ਤਾਂ ਅਗਲੇ ਦਿਨ ਦੋ ਜੋਤੇ ਹਲ ਵਾਹ ਹੁੰਦਾ ਥੱਕਦਾ ਨਹੀਂ ਸੀ। ਇਉਂ ਹੀ ਕਹਿੰਦੇ ਸੀ ਸਾਰੇ ਉਹਦੇ ਬਾਪ ਬਾਰੇ। ਉਂ ਵੀ ਉੱਚਾ ਨੀਵਾਂ ਬੋਲਣਾ ਤਾਂ ਜਾਣਦਾ ਈ ਨੀ ਸੀ। ਨਿਰੀ ਗਊ ਸੀ। ਉਸ ਨੂੰ ਭੀਲਾ ਸਿੰਘ ਆਪਣੇ ਕੋਲ ਹੀ ਖੜ੍ਹਾ ਜਾਪਿਆ। ਜਿਵੇਂ ਧੀਮੀ ਜਿਹੀ ਆਵਾਜ਼ ਵਿਚ ਕਹਿ ਰਿਹਾ ਹੋਵੇ-''ਰੁਲਦੂ ਸਿੰਘਾ ਕੀ ਕਰੇਂਗਾ ਭਾਈ ਅੱਜ ?'' ਕਮਾਲ ਸੀ ਕਿੰਨਾ ਭਲਾ ਲੋਕ ਸੀ ਭੀਲਾ ਸਿੰਘ। ਕਿਸੇ ਕੰਮ ਨੂੰ ਕਹਿਣਾ ਹੁੰਦਾ, ਹੁਕਮ ਤਾਂ ਦਿੰਦਾ ਹੀ ਨਹੀਂ ਸੀ। ਪੁੱਛਦਾ ਸੀ-''ਅੱਜ ਕੀ ਕਰੇਂਗਾ ਭਾਈ ਰੁਲਦੇਸਿੰਘਾ।''

ਉਸਨੂੰ ਯਾਦ ਆਇਆ ਕਿ ਉਹ ਵੀ ਦਿਨ ਸਨ ਜਦੋਂ ਉਹ ਆਪਣੇ ਬਾਪ ਨਾਲ ਹਿੱਸੇ ਠੇਕੇ 'ਤੇ ਲੈ ਕੇ ਵਾਹੀ ਕਰਦਾ ਹੁੰਦਾ ਸੀ। ਦਿਨ ਚੰਗੇ ਟੁੱਟ ਰਹੇ ਸਨ। ਕਿਸੇ ਜੱਟ ਜ਼ਿਮੀਦਾਰ ਨਾਲ ਵਿੜ੍ਹੀ ਸਿੜ੍ਹੀ ਕਰ ਲੈਂਦੇ ਸਨ। ਟਰੈਕਟਰ ਨਾਲ ਵਾਹਾ ਬਿਜਾ ਲੈਂਦੇ ਤੇ ਅਗਲੇ ਦੇ ਚਾਰ ਦਿਹਾੜੀਆਂ ਲਾ ਦਿੰਦੇ। ਇਸ ਤਰ੍ਹਾਂ ਖਾਣ ਜੋਗੇ ਤਾਂ ਕਮਾ ਹੀ ਲੈਂਦੇ ਸਨ। ਉਨ੍ਹਾਂ ਦੀ ਆਪਣੀ ਵੀ ਕੋਈ ਪੰਜ ਕੁ ਕਨਾਲ ਜ਼ਮੀਨ ਸੀ ਜੱਦੀ। ਇਕ ਵਾਰ ਉਨ੍ਹਾਂ ਨੇ ਪੰਚਾਇਤੀ ਜ਼ਮੀਨ ਵੀ ਠੇਕੇ 'ਤੇ ਲੈ ਲਈ ਸੀ ਤੇ ਉਸ ਸਾਲ ਸਮਾਂ ਵੀ ਚੰਗਾ ਲੱਗ ਗਿਆ ਸੀ। ਪਹਿਲੇ ਸਾਲ ਹੀ ਹਾੜ੍ਹੀ ਵੀ ਚੰਗੀ ਹੋ ਗਈ ਸੀ ਤੇ ਸੌਣੀ ਦੀ ਫਸਲ ਨਰਮੇ ਦਾ ਵੀ ਚੰਗਾ ਝਾੜ ਨਿਕਲਿਆ ਸੀ। ਨਰਮੇ ਦਾ ਭਾਅ ਵੀ ਚੰਗਾ ਲੱਗ ਗਿਆ ਸੀ। ਉਨ੍ਹਾਂ ਦੇ ਖ਼ਿਆਲ ਵਿਚ ਠੇਕਾ ਨਰਮੇ ਨੇ ਪੂਰਾ ਕਰ ਦਿੱਤਾ ਸੀ ਤੇ ਹਾੜ੍ਹੀ ਸਮਝੋ ਨਫ਼ੇ ਵਿਚ ਰਹਿ ਗਈ ਸੀ। ਉਨ੍ਹਾਂ ਨੂੰ ਆਸ ਬੱਝੀ ਸੀ ਕਿ ਜੇ ਇਸ ਤਰ੍ਹਾਂ ਹਰ ਸਾਲ ਉਹ ਪੰਚਾਇਤੀ ਜ਼ਮੀਨ ਲੈ ਕੇ ਵਾਹੀ ਕਰਦੇ ਰਹੇ ਤਾਂ ਉਹ ਘਰ ਦੀ ਗ਼ਰੀਬੀ ਦਾ ਧੋਣਾ ਧੋ ਦੇਣਗੇ। 'ਏਸ ਸਾਲ ਪਰੌਣੇ ਧਰਾਉਣਿਆਂ ਦੇ ਬੈਠਣ ਸੌਣ ਵਾਸਤੇ ਇਕ ਬੈਠਕ ਜ਼ਰੂਰ ਛੱਤਾਂਗੇ।' ਉਦੋਂ ਰੁਲਦਾ ਕੋਈ ਪੰਦਰਾਂ ਕੁ ਸਾਲ ਦਾ ਸੀ। ਫਿਰ ਉਹ ਹਰ ਸਾਲ ਹੀ ਪੰਚਾਇਤੀ ਜ਼ਮੀਨ ਦੇ ਬੋਲੀ ਦੇਣ ਲੱਗ ਪਏ ਸਨ, ਜ਼ਮੀਨ ਜੋ ਵਿਹੜੇ ਵਾਲਿਆਂ ਵਾਸਤੇ ਰਾਖਵੀਂ ਸੀ।।

ਪਰ ਇਹ ਗੱਲ ਘੁਮੰਡਾ ਸਿੰਘ ਨੂੰ ਮਨਜ਼ੂਰ ਨਹੀਂ ਸੀ। ਛਟਿਆ ਬੰਦਾ ਸੀ। ਚਿੱਟਾ ਕੁੜਤਾ ਤੇ ਗਾਤਰੇ ਕਿਰਪਾਨ ਪਰ ਨਿਰਾ ਕਸਾਈ। ਗ਼ਰੀਬ ਗ਼ੁਰਬੇ ਦਾ ਦੁਸ਼ਮਣ। ਉਹ ਚਾਹੁੰਦਾ ਸੀ ਕਿ ਉਹ ਜ਼ਮੀਨ ਦੀ ਬੋਲੀ ਦੇ ਕੇ ਜ਼ਮੀਨ ਉਸ ਨੂੰ ਦੇਣ ਤੇ ਆਪ ਉਸ ਨਾਲ ਸੀਰ ਕਰ ਲਿਆ ਕਰਨ। ਇਸ

ਵਾਰ ਬੋਲੀ ਦੇਣ ਵੇਲੇ ਪਰਦੇ ਵਿਚ ਘੁਮੰਡਾ ਸਿੰਘ ਦਾ ਵਜੂਦ ਆ ਖੜ੍ਹਾ ਹੋਇਆ। ਵਿਹੜੇ ਵਾਲੇ ਜੰਟੇ ਨੂੰ ਉਸ ਨੇ ਤਿਆਰ ਕੀਤਾ ਸੀ। ਬੋਲੀ ਉਸ ਨੇ ਦੇਣੀ ਸੀ ਪਰ ਵਾਹੁਣੀ ਘੁਮੰਡਾ ਸਿੰਘ ਨੇ ਸੀ।

''ਦੇਖ ਜੰਟੇ ਸਿੰਘਾ, ਐਤਕੀਂ ਆਪਾਂ ਏਸ ਢੇਡ ਨੂੰ ਸਿਰੇ ਨੀ ਜਾਣ ਦੇਣਾ। ਬੱਸ ਬੋਲੀ ਤੇਰੇ ਨਾਂ ਟੁੱਟਣੀ ਚਾਹੀਦੀ ਐ। ਸੀਰ ਤੂੰ ਹਰ ਸਾਲ ਸਾਡੇ ਨਾਲ ਕਰੀ ਜਾਹ। ਨਾਲੇ ਪੁੰਨ ਨਾਲੇ ਫਲੀਆਂ।'' ਤੇ ਜੰਟੇ ਨੇ ਵੀ ਹੁੱਬ ਕੇ ਆਖ ਦਿੱਤਾ ਸੀ-''ਚਾਚੇ ਸਿਆਂ, ਮੈਂ ਤੈਥੋਂ ਕੋਈ ਨਾਬਰ ਆਂ। ਜਿਵੇਂ ਆਖੇਂਗਾ ਕਰ ਲਾਂਗੇ।''

''ਹੋਈ ਨਾ ਗੱਲ। ਆਹ ਕੀਤੀ ਐ ਤੂੰ ਅਕਲ ਦੀ ਗੱਲ। ਬੱਸ ਬੋਲੀ ਤੇਰੇ ਨਾਂ ਟੁੱਟੂ। ਤੂੰ ਵਧੀ ਜਾਈਂ ਜਿੰਨਾ ਵਧਣਾ ਪਿਆ। ਹੋਰ ਨਾ ਕੋਈ ਲੈ ਜੇ, ਬੱਸ ਏਸ ਗੱਲ ਦਾ ਖ਼ਿਆਲ ਰੱਖੀਂ।'' ਕਹਿੰਦੇ ਨੇ ਕਿ ਘੁਮੰਡਾ ਸਿੰਘ ਦੇ ਘਰ ਵਾਲੇ ਪਹਿਲਾਂ ਪਹਿਲਾਂ ਕਿਸੇ ਸੀਰੀ ਸਾਂਝੀ ਦੇ ਨਾਲ ਆਪਣਾ ਕੱਪੜਾ ਬਗ਼ੈਰਾ ਵੀ ਨਹੀਂ ਸੀ ਲੱਗਣ ਦਿੰਦੇ ਪਰ ਹੁਣ ਘੁਮੰਡਾ ਸਿੰਘ ਨੇ ਜੰਟੇ ਦੇ ਮੋਢੇ 'ਤੇ ਅਪਣੱਤ ਭਰਿਆ ਹੱਥ ਰੱਖਿਆ ਸੀ ਜਿਸ ਨਾਲ ਜੰਟਾ ਹੁੱਬ ਜਿਹਾ ਗਿਆ ਸੀ।

''ਦੇਖ, ਪੰਚਾਇਤੀ ਜ਼ਮੀਨ ਤੋਕੀ ਆਪਾਂ ਹਰ ਹੀਲੇ ਲੈਣੀ ਐ। ਤੂੰ ਕਰਦੇ ਮੇਰਾ ਕੰਮ। ਬੋਲੀ ਦੇਈਂ ਚੜ੍ਹਕੇ ਭੀਲੇ ਦੇ ਉੱਤੋਂ ਦੀ। ਤੇਰਾ ਮੈਂ ਜਮਾ ਹੱਕ ਨੀ ਰਖਦਾ। ਮੇਰੇ ਨਾਲ ਸੀਰ ਕਰਲੀਂ। ਜਮਾ ਨੀ ਘਾਟਾ ਰਹਿਣ ਦਿੰਦਾ।'' ਘੁਮੰਡਾ ਸਿੰਘ ਦੀ ਗਿੱਦੜ ਸਿੰਗੀ ਕੰਮ ਕਰ ਗਈ ਸੀ, ਜੰਟਾ ਇਕ ਦਮ ਹੁੱਬ ਕੇ ਬੋਲਿਆ ਸੀ-''ਮੈਂ ਤੈਥੋਂ ਨਾਬਰ ਥੋੜ੍ਹੋ ਆਂ ਚਾਚੇ ਸਿੰਆਂ। ਥੋਥੋਂ ਬਾਹਰ ਹੋ ਕੇ ਅਸੀਂ ਕਿੱਥੇ ਜਾਮਾਂਗੇ ?''

''ਹੋਈ ਨਾ ਗੱਲ। ਆਹ ਕੀਤੀ ਐ ਤੂੰ ਅਕਲ ਦੀ ਗੱਲ। ਬੱਸ ਤੂੰ ਪਰਵਾਹ ਨਾ ਕਰੀਂ ਕਿਸੇ ਲੰਡੀ ਬੁੱਚੀ ਦੀ। ਬਾਕੀ ਮੈਂ ਜਾਣਾਂ ਸੋ ਜਾਣਾਂ। ਆਪਾਂ ਤਾਂ ਝੜੰਮ ਦੀ ਆਕੜ ਈ ਭੰਨਣੀ ਐ। ਨਾਲੇ ਤੇਰੇ ਬਾਪੂ ਨੂੰ ਆਖੀਂ ਗੁਰੂ ਘਰ ਦੀ ਸੇਵਾ ਕਰ ਛੱਡਿਆ ਕਰੇ। ਝਾੜੂ ਝੂੜ ਮਾਰ ਦਿਆ ਕਰੇ। ਦੋਵੇਂ ਵੇਲੇ ਪ੍ਰਛਾਦਾ ਛਕ ਛੱਡਿਆ ਕਰੇ। ਹੋਰ ਸੰਸਾਰ 'ਤੇ ਬੰਦੇ ਨੇ ਕੀ ਲੈ ਜਾਣੈ ?''

''ਚਿੰਤਾ ਨਾ ਕਰ ਚਾਚੇ ਸਿਆਂ।'' ਜੰਟਾ ਉਸੇ ਮੁਦਰਾ ਵਿਚ ਦੋਵੇਂ ਹੱਥ ਜੋੜੀ ਘੁਮੰਡਾ ਸਿੰਘ ਦੇ ਮੂਹਰੇ ਖੜ੍ਹਾ ਸੀ।

''ਰੱਬ ਨੇ ਜਿੱਥੇ ਕਿਸੇ ਨੂੰ ਰੱਖਿਆ ਹੈ, ਬੰਦੇ ਨੂੰ ਉੱਥੇ ਈ ਰਹਿਣਾ ਚਾਹੀਦੈ।'' ਘੁਮੰਡਾ ਸਿੰਘ ਨੇ ਜੰਟੇ ਨੂੰ ਧੁਰ ਦਰਗਾਹੋਂ ਚਲੀ ਆਉਂਦੀ ਰੀਤ ਕਹਿ ਕੇ ਆਪਣੇ ਵਿਚਾਰ ਦੀ ਪ੍ਰੋੜਤਾ ਕੀਤੀ-''ਦੇਖ ਭਾਈ ਜੰਟੇ ਸਿੰਘਾ, ਮਹਾਰਾਜ ਨੇ ਪੰਜੇ ਉਂਗਲਾਂ ਵੀ ਤਾਂ ਇਕਸਾਰ ਨੀ ਬਣਾਈਆਂ, ਦੱਸ ਬਣਾਈਆਂ ਨੇ ? ਇਹ ਤਾਂ ਭਾਈ ਮਹਾਰਾਜ ਦੀ ਰਜ਼ਾ ਵਿਚ ਹੀ ਰਹਿਣਾ ਸੋਭਦੈ ਬੰਦੇ ਨੂੰ। ਦੱਸ ਗ਼ਲਤ ਐ ਕੋਈ ਗੱਲ ?''

ਇਹ ਗੱਲਾਂ ਉਹਦੇ ਅੰਮ੍ਰਿਤ ਛਕ ਕੇ ਸਿੰਘ ਸਜਣ ਤੋਂ ਥੋੜ੍ਹਾ ਚਿਰ ਹੀ ਪਹਿਲਾਂ ਦੀਆਂ ਸਨ। ਜੰਟੇ ਨੂੰ ਉਹ ਬਹੁਤ ਗੁਣੀ ਗਿਆਨੀ ਜਾਪਿਆ ਸੀ ਤੇ ਉਹ ਕਿੰਨਾ ਚਿਰ ਉਹਦੇ ਮੂਹਰੇ ਹੱਥ ਜੋੜੀ ਨੀਵੀਂ ਪਾਈ ਖੜ੍ਹਾ ਰਿਹਾ ਸੀ ਜਿਵੇਂ ਅਰਦਾਸ ਕਰਨ ਵੇਲੇ ਮਹਾਰਾਜ ਮੂਹਰੇ ਖੜ੍ਹੀਦਾ ਹੈ। ਹੁਣ ਤਾਂ ਘੁਮੰਡਾ ਸਿੰਘ ਅੰਮ੍ਰਿਤਧਾਰੀ ਸਿੰਘ ਸੀ, ਹੁਣ ਤਾਂ ਉਸ ਨਾਲ ਮਿਚਣਾ ਕਿਸੇ ਕੋਲ ਵੀ ਸੋਭਾ ਨਹੀਂ ਸੀ ਦਿੰਦਾ।

ਇਸ ਤੋਂ ਵੀ ਅੱਗੇ ਘੁਮੰਡਾ ਸਿੰਘ ਨੇ ਭੀਲੇ 'ਤੇ ਦਬਾਅ ਪਾਇਆ ਸੀ ਕਿ ਪੰਜ ਕਨਾਲਾਂ ਜ਼ਮੀਨ ਤਾਂ ਇਕ ਤਰ੍ਹਾਂ ਦਾ ਚੁੱਡ ਨਿਚੋੜਾ ਹੁੰਦੀ ਐ। ਇਹਦੇ ਨਾਲੋਂ ਤਾਂ ਚੰਗਾ ਹੈ ਕਿਸੇ ਨਾਲ ਲਗਦੇ ਨੂੰ ਵਾਹਣ ਦੇ ਦਿੱਤੀ ਜਾਵੇ। ਪਰ ਭੀਲੇ ਦੇ ਮਨ ਨਹੀਂ ਸੀ ਲੱਗੀ ਇਹ ਗੱਲ। ਉਸ ਨੇ ਬਣਾ ਸੰਵਾਰ ਕੇ ਜਵਾਬ ਦਿੱਤਾ ਸੀ-''ਸਰਦਾਰਾ, ਪਿਉ ਦਾਦੇ ਦੀ ਨਿਸ਼ਾਨੀ ਐ। ਐਂ ਕਿਵੇਂ ਛੱਡ ਦੀਏ।''

ਘੁਮੰਡਾ ਸਿੰਘ ਨੂੰ ਇਸ ਵਿਚ ਆਪਣੀ ਹਾਰ ਨਾਲੋਂ ਹੱਤਕ ਵਧੇਰੇ ਜਾਪੀ ਸੀ। ਉਹ ਜਾਂਦਾ ਜਾਂਦਾ ਇਹ ਵੀ ਆਖ ਗਿਆ ਸੀ-''ਚੰਗਾ ਭਾਈ ਜੇ ਤੈਨੂੰ ਨਹੀਂ ਮਨਜੂਰ ਤਾਂ ਸਾਨੂੰ ਜੇ ਘਿਉ ਸਿੱਧੀ ਉਂਗਲ ਨਾਲ ਨਾ ਨਿਕਲਦਾ ਹੋਵੇ ਤਾਂ ਟੇਢੀ ਕਰਕੇ ਕੱਢਣਾ ਵੀ ਆਉਂਦੈ।'' ਫਿਰ ਥੋੜ੍ਹੀ



ਨਰਮਾਈ ਫੜ ਕੇ ਕਿਹਾ ਸੀ-

''ਭਾਈ ਭੀਲੇ ਸਿੰਘਾ ਊਂ ਤਾਂ ਥੋਡੀ ਮਰਜ਼ੀ ਐ ਭਾਈ। ਪੰਜ ਕਨਾਲਾਂ 'ਤੇ ਕਾਹਦੀ ਖੇਤੀ ਹੁੰਦੀ ਐ। ਇਹਦਾ ਵੱਢੋ ਫਾਹਾ, ਦੇ ਦਿਉ ਕਿਸੇ ਨੂੰ ਤੇ ਆਪ ਸੀਰ ਸਾਂਝ ਕਰੋ ਕਿਸੇ ਨਾਲ। ਮੇਰੇ ਨਾਲ ਈ ਕਰਲੋ ਸੌਦਾ। ਮੈਂ ਥੋਡਾ ਦੁਸ਼ਮਣ ਤਾਂ ਨੀ। ਪੰਚਾਇਤੀ ਜ਼ਮੀਨ ਵਾਰੀ ਕਾਹਨੂੰ ਇੱਚੜਾਂ ਭੇੜਦੇ ਹੁੰਨੇ ਓਂ। ਮੇਰੇ ਨਾਲ ਆਜੋ। ਬੋਲੀ ਦਾ ਕੀ ਐ ਦਿਉ ਜੀਅ ਸਦਕੇ ਪਰ ਮੇਰੇ ਨਾਲ ਨਾ ਵਿਗਾੜੋ। ਜੇ ਤੂੰ ਟੁੱਟੇ ਮੂੰਹ ਨਾਲ ਆਖ ਦਿੰਦਾ-''ਲੈ ਬਈ ਘੁਮੰਡਾ ਸਿਆਂ ਮੈਂ ਤੈਥੋਂ ਨਾਬਰ ਆਂ ਕੋਈ, ਜਿਵੇਂ ਆਖੇਂਗਾ ਕਰਲਾਂਗੇ। ਮੈਂ ਤੈਨੂੰ ਕੀ ਘਾਟਾ ਰਹਿਣ ਦਿੰਦਾ ਦੱਸ ?'' ਭੀਲਾ ਸਿੰਘ ਭਰਿਆ ਪੀਤਾ ਘਰ ਆ ਗਿਆ ਸੀ।

ਉਸੇ ਦਿਨ ਜੰਟਾ ਵੀ ਭੀਲੇ ਦੇ ਖਾਹ-ਮਖਾਹ ਗਲ਼ ਪਿਆ ਸੀ। ਚੁੱਕਿਆ ਚੁਕਾਇਆ ਜੋ ਸੀ ਜੱਥੇਦਾਰ ਦਾ, ਅਖੇ-''ਤੂੰ ਠੇਕਾ ਲਿਐ ਵੱਡਿਆਂ ਨਾਲ ਪੰਗੇ ਲੈਣ ਦਾ। ਏਸੇ ਪਿੰਡ ਵਿਚ ਰਹਿ ਕੇ ਵੱਡਿਆਂ ਨਾਲ ਈ ਕਿਉਂ ਵੈਰ ਸਹੇੜਨੈ ?'' ਉਸ ਨੇ ਭੀਲੇ ਨੂੰ ਭਰਮਾਉਣ ਅਤੇ ਸਮਝਾਉਣ ਦਾ ਯਤਨ ਕੀਤਾ, ਬੋਲੀ ਗਿਆ ਸੀ ਕਿੰਨਾ ਹੀ ਚਿਰ-''ਪਿੰਡ ਵਿਚ ਰਹਿ ਕੇ ਜੱਟਾਂ-ਜ਼ਿਮੀਦਾਰਾਂ ਨਾਲ ਕਾਹਦੀ ਬਰਾਬਰੀ।'' ਤੇ ਸੁਣਿਆ ਸੁਣਾਇਆ ਅਖਾਣ ਵੀ ਬੋਲ ਦਿੱਤਾ ਸੀ-''ਭਲਿਆ ਮਾਣਸਾ! ਸਮੁੰਦਰ ਵਿਚ ਰਹਿਣਾ ਤੇ ਮਗਰਮੱਛਾਂ ਨਾਲ ਵੈਰ ਰੱਖਣਾ ਸ਼ੋਭਾ ਨੀ ਦਿੰਦਾ, ਰੱਬ ਦਿਆ ਬੰਦਿਆ।'' ਪਰ ਭੀਲੇ ਨੇ ਉਹਦੀ ਗੱਲ 'ਤੇ ਕੰਨ ਨਹੀਂ ਸੀ ਧਰਿਆ। ਅੜੀ ਨਾਲੋਂ ਉਸ ਨੂੰ ਆਪਣੀ ਅਣਖ਼ ਦਾ ਸੁਆਲ ਵੱਧ ਲਗਦਾ ਸੀ।

ਸਮਾਂ ਉਨ੍ਹਾਂ ਦੇ ਹੱਥਾਂ ਵਿਚੋਂ ਤਿਲ੍ਹਕ ਗਿਆ। ਪੰਚਾਇਤੀ ਜ਼ਮੀਨ ਘੁਮੰਡਾ ਸਿੰਘ ਦੀ ਸਿਆਸਤ ਵਿਚ ਉਲਝ ਕੇ ਰਹਿ ਗਈ। ਜੰਟੇ ਨੇ ਮੁੜ ਕੇ ਭੀਲੇ ਦੀ ਫਾਲ ਨਾ ਪੈਣ ਦਿੱਤੀ। ਹੁਣ ਤਾਂ ਜਦ ਵੀ ਜੱਥੇਦਾਰ ਭੀਲੇ ਨੂੰ ਆਪਣੇ ਵਾਹਣ ਦੀ ਵੱਟ 'ਤੇ ਫਿਰਦੇ ਨੂੰ ਵੇਖਦਾ ਸੀ, ਉਸ ਦੀਆਂ ਅੱਖਾਂ 'ਚੋਂ ਚੰਗਿਆੜੇ ਨਿਕਲਣ ਲਗਦੇ ਸਨ।

ਵੋਟਾਂ ਵੇਲੇ ਜਿਹੜਾ ਵੀ ਆਗੂ ਜਾਂ ਜਿਹੜੀ ਪਾਰਟੀ ਵੀ ਆਉਂਦੀ ਮੁਲਕ ਨੂੰ ਕੈਲੇਫੋਰਨੀਆਂ ਬਣਾਉਣ ਦੀ ਗੱਲ ਤੋਂ ਸ਼ੁਰੂ ਕਰਦੀ ਸੀ ਤੇ ਗ਼ਰੀਬ ਗ਼ੁਰਬੇ ਨੂੰ ਪੰਜ ਪੰਜ ਮਰਲੇ ਦੇ ਪਲਾਟ ਦੇ ਕੇ ਘਰ ਬਣਾਉਣ ਲਈ ਸਸਤੇ ਵਿਆਜ 'ਤੇ ਕਰਜ਼ਾ ਦੇਣ ਦੇ ਵਾਅਦਿਆਂ ਨਾਲ ਵੋਟਾਂ ਲੈਂਦੀ ਤੇ ਫਿਰ ਪੰਜ ਸਾਲਾਂ ਵਾਸਤੇ 'ਤੂੰ ਕੌਣ ਮੈਂ ਕੌਣ'ਦਾ ਗੇੜ ਚੱਲ ਪੈਂਦਾ।

ਇਕ ਸਾਲ ਫੇਰ ਭੀਲੇ ਦੇ ਅੰਦਰਲਾ ਚੂਹਾ ਜਾਗ ਪਿਆ ਸੀ-''ਐਤਕੀਂ ਭਮੇ ਕੁੱਛ ਹੋ ਜੇ ਪੰਚਾਇਤੀ ਜ਼ਮੀਨ ਘੁਮੰਡੇ ਨੂੰ ਨੀ ਲੈਣ ਦੇਣੀ। ਜਦੋਂ ਭੀਲਾ ਬੋਲੀ ਚੜ੍ਹਦਾ ਗਿਆ ਤਾਂ ਘੁਮੰਡਾ ਸਿੰਘ ਨੇ ਜੰਟੇ ਨੂੰ ਅੱਖ ਮਾਰ ਦਿੱਤੀ। ਜੰਟਾ ਚੁੱ ਕਰ ਗਿਆ ਤੇ ਬੋਲੀ ਭੀਲਾ ਸਿੰਘ ਦੇ ਨਾਂ ਟੁੱਟ ਗਈ। ਉਸ ਸਾਲ ਰੁਲ਼ਦੇ ਨੇ ਵੀ ਆਪਣੇ ਬਾ ਨਾਲ ਬਹੁਤ ਪਸੀਨਾ ਵਹਾਇਆ ਸੀ ਪਰ ਉਸ ਸਾਲ ਨਾ ਚੱਜ ਨਾਲ ਨਰਮਾ ਹੋਇਆ ਤੇ ਨਾ ਕਣ ਵਾਰੀ ਸਮਾਂ ਲੱਗਿਆ। ਭੀਲੇ ਕੋਲ ਸਬਰ ਕਰਨ ਤੋਂ ਛੁੱਟ ਕੋਈ ਚਾਰਾ ਨਹੀਂ ਸੀ ਰਿਹਾ-''ਠੀਕ ਐ ਭਾਈ ਜੋ ਪ੍ਰਾਲੱਭਤ ਵਿਚ ਲਿਖਿਆ ਹੁੰਦੈ ਬੰਦੇ ਨੂੰ ਮਿਲ ਜਾਂਦੈ। ਵਿਹੁ ਮਾਤਾ ਜਨਮ ਦੇ ਨਾਲ ੀ ਭਾਗ ਲਿਖ ਦਿੰਦੀ ਐ, ਸਿਆਣੇ ਐਵੇਂ ਤਾਂ ਨੀ ਕਹਿੰਦੇ। ਅਗਲੀ ਵਾਰ ਉਸ ਨੇ ਆਪ ਹੀ ੜ੍ਹ ਕੇ ਬੋਲੀ ਨਾ ਦਿੱਤੀ।

ਘੁਮੰਡਾ ਸਿੰਘ ਹੁਣ ਉਸ ਨੂੰ ਬਿਲਕੁਲ ਹੀ ਸਿੱਧਾ ਹੋ ਗਿਆ ਸੀ। ਪੂਰਾ ਇਕ ਸਾਲ ਉਸ ਦੀ ਹਿੱਕ 'ਤੇ ਅੰਗਿਆਰ ਬਲਦੇ ਰਹੇ ਸਨ। ਭੀਲੇ ੀ ਸਿਰਫ਼ ਸਾਢੇ ਪੰਜ ਕੁ ਕਨਾਲ ਜ਼ਮੀਨ ਉਪਰ ਘੁਮੰਡਾ ਸਿੰਘ ਬੇਈਮਾਨ ਹੋਇਆ ਸੀ ਜੋ ਉਸਦੇ ਖੇਤ ਨਾਲ ਲਗਦੀ ਸੀ ਤੇ ਘੁਮੰਡਾ ਸਿੰਘ ਉਸ ਨੂੰ ਕਿੰਨੀ ਵਾਰ ਆਖ ਚੁੱਕਾ ਸੀ ''ਭੀਲਾ ਸਿਆਂ ਦੇਖ ਇਹ ਪੈ ੀ ਕੋਈ ਐਨੀ ਬਾਹਲ਼ੀ ਤਾਂ ਹੈ ਨਹੀਂ ਜੋ ਤੇਰੀਆਂ ਪੁਸ਼ਤਾਂ ਨੂੰ ਰੋਟੀ ਦੇ ਸਕਦੀ ਹੋਵੇ। ਹੁਣ ਵੇਖ ਪਹਿਲਾਂ ਾਂਗੂੰ ਤੈਨੂੰ ਇੱਥੇ ਹੋਰ ਪੈਲ਼ੀ ਵੀ ਹਿੱਸੇ ਠੇਕੇ 'ਤੇ ਨਹੀਂ ਮਿਲਦੀ। ਤੂੰ ਇਹ ਵਾਹਣ ਮੈਨੂੰ ਦੇ ਦੇ। ਤੂੰ ਮੂੰਹੋਂ ਮੰਗ ਕੀ ਮੁੱਲ ਮੰਗਦੈਂ। ਕੀ ਐ ਸਾਲ਼ੀ ਪੰਜ ਕਨਾਲਾਂ?

ਨਾਲੇ ਵਿੜ੍ਹੀਆਂ ਸਿੜ੍ਹੀਆਂ ਨਾਲ ਕਾਹਦੀ ਵਾਹੀ ਐ ? ਅਖੇ ਵਿੜ੍ਹੀ ਸਿੜ੍ਹੀ, ਸੀਰ ਸਿਆਪਾ।'' ਭੀਲਾ ਸਿੰਘ ਡੂੰਘੀ ਚਿੰਤਾ ਵਿਚ ਧਸ ਗਿਆ ਸੀ। ਘੁਮੰਡਾ ਸਿੰਘ ਦੀ ਗੱਲ ਕਿਸੇ ਤਰ੍ਹਾਂ ਵੀ ਉਸ ਦੇ ਹਲਕ 'ਚੋਂ ਨਹੀਂ ਸੀ ਲੰਘਦੀ। ਉਸਨੂੰ ਆਪਣੀ ਪੰਜ ਕਨਾਲ ਗ਼ਮੀਨ ਨਾਲ ਸਕੇ ਧੀਆਂ ਪੁੱਤਾਂ ਜਿੰਨਾ ਮੋਹ ਸੀ, ਜੋ ਛੱਡਿਆ ਨਹੀਂ ਸੀ ਜਾ ਸਕਦਾ। ਉਹ ਇਹ ਵੀ ਜਾਣਦਾ ਸੀ ਕਿ ਘੁਮੰਡਾ ਸਿੰਘ ਬਹੁਤ ਮੋਮੋਠਗਣਾ ਹੈ। ਜੇ ਉਸ ਨੇ ਜ਼ਮੀਨ ਵੇਚਣ ਦੀ ਹਾਂ ਕਹਿ ਦਿੱਤੀ ਤਾਂ ਉਸ ਨੇ ਧੱਕੇ ਨਾਲ ਉਸ ਦੇ ਮੁੱਲ ਦਾ ਅੱਧ ਵੀ ਨਹੀਂ ਦੇਣਾ, ਸਿੱਧਾ ਹੀ ਉਸਨੂੰ ਹੱਥਲ ਕਰਕੇ ਜ਼ਮੀਨ ਉਪਰ ਕਾਬਜ਼ ਹੋਜੂਗਾ।

''ਦੇਖ ਸਰਦਾਰਾ!'' ਭੀਲੇ ਨੇ ਮਿੰਨਤ ਕੀਤੀ ਸੀ-''ਇਹ ਚਾਰ ਸਿਆੜ ਸਾਡੇ ਪਿਉ ਦਾਦੇ ਦੀ ਨਿਸ਼ਾਨੀ ਨੇ। ਜੇ ਮੈਂ ਚਾਰ ਕੌਡੀਆਂ ਵੱਟੇ ਇਹ ਸਿਆੜ ਵੇਚ ਦਿੱਤੇ ਤਾਂ ਮੇਰਾ ਬਾਪ ਸੁਰਗਾਂ ਵਿਚ ਬੈਠਾ ਮੈਨੂੰ ਲਾਹਣਤਾਂ ਨੀ ਪਾਊ ? ਤੂੰ ਆਪ ਦੱਸ, ਇਹ ਮੈਂ ਕਿਵੇਂ ਕਰਾਂ ? ਇਹ ਗੱਲ ਨੀ ਹੋਣੀ ਮੇਰੇ ਕੋਲੋਂ, ਭਾਵੇਂ ਹੱਥ ਬੰਨ੍ਹਾ ਲੈ।'' ਪਰ ਇਸ ਮਿੰਨਤ ਬਾਦਰ ਦਾ ਘੁਮੰਡਾ ਸਿੰਘ ਉਪਰ ਕੋਈ ਅਸਰ ਨਹੀਂ ਸੀ ਹੋਇਆ।

ਬਹੁਤੇ ਦਿਨ ਵੀ ਨਹੀਂ ਸੀ ਬੀਤੇ। ਚੌਥੇ ਪੰਜਵੇਂ ਕੁ ਦਿਨ ਜਦੋਂ ਭੀਲਾ ਸਿੰਘ ਨਰਮੇ ਨੂੰ ਇਕੱਲਾ ਹੀ ਪਾਣੀ ਲਾ ਰਿਹਾ ਸੀ, ਕਿਵੇਂ ਘੁਮੰਡਾ ਸਿੰਘ ਜ਼ਿਮੀਦਾਰ ਨੇ ਉਸ ਦੇ ਬਾਪ ਨੂੰ ਖੇਤ ਵਿਚ ਬੱਕਰੇ ਵਾਂਗ ਢਾਹ ਲਿਆ ਸੀ ਤੇ ਅੱਖਾਂ ਵਿਚ ਨੀਲਾ ਥੋਥਾ ਪਾ ਦਿੱਤਾ ਸੀ। ਉਸ ਨੇ ਸਮਾਂ ਵੀ ਉਹ ਚੁਣਿਆ ਸੀ ਜਦੋਂ ਰੁਲ਼ਦਾ ਆਪਣੀ ਬੀਮਾਰ ਭੂਆ ਦਾ ਪਤਾ ਲੈਣ ਗਿਆ ਹੋਇਆ ਸੀ। ਉਸ ਦੇ ਬਾਪ ਨੇ ਚਾਰਾਜੋਈ ਤਾਂ ਬਹੁਤ ਕੀਤੀ ਸੀ ਪਰ ਜਰਵਾਣੇ ਘੁਮੰਡਾ ਸਿੰਘ ਦੀ ਜ਼ੋਰਾਵਰੀ ਮੂਹਰੇ ਉਹਦੀ ਕੋਈ ਪੇਸ਼ ਨਹੀਂ ਸੀ ਚੱਲੀ ਤੇ ਉਸਦੇ ਬੇਵੱਸ ਹੋਏ ਦੀਆਂ ਅੱਖਾਂ ਜਲ-ਮੱਚ ਉਠੀਆਂ ਸਨ ਤੇ ਪਲਾਂ ਵਿਚ ਹੀ ਉਸਦੀਆਂ ਅੱਖਾਂ ਦੀ ਜੋਤ ਚਲੀ ਗਈ ਸੀ।

''ਓਇ ਦੁਨੀਆਂ ਵਾਲਿਉ! ਆਹ ਕਿੱਥੋਂ ਦਾ ਨਿਐਂ ਉਇ। ਕੋਈ ਤਾਂ ਸੁਣ ਲੋ ਮੇਰੀ ਦਾਦ ਫਰਿਆਦ।'' ਕਿਸੇ ਨੇ ਮੌਕੇ 'ਤੇ ਤਾਂ ਵੇਖਿਆ ਹੀ ਨਹੀਂ ਸੀ। ਗਵਾਹ ਕੌਣ ਬਣਦਾ? ਬੱਸ ਹੱਥ ਝਾੜ ਕੇ ਰਹਿ ਗਏ ਸੀ ਵਿਚਾਰੇ।

ਇਨ੍ਹਾਂ ਗੱਲਾਂ ਨੂੰ ਅੱਜ ਕੋਈ ਤੀਹ ਸਾਲ ਤਾਂ ਬੀਤ ਹੀ ਗਏ ਹੋਣਗੇ ਜਦੋਂ ਉਸ ਦਾ ਬਾਪ ਅੰਨ੍ਹਾ ਹੋਇਆ ਬਾਲ ਬੱਚੇ ਨੂੰ ਲੈ ਕੇ ਪਿੰਡ ਛੱਡ ਕੇ ਰਾਮੇ ਪਿੰਡ ਦੇ ਇਕ ਟੁੱਟੇ ਜਿਹੇ ਖੋਲ਼ੇ ਵਿਚ ਆ ਡਿੱਗਿਆ ਸੀ। ਰੁਲ਼ਦਾ ਉਦੋਂ ਪੰਜਵੀਂ ਵਿਚ ਪੜ੍ਹਦਾ ਸੀ। ਉਦੋਂ ਘੁਮੰਡਾ ਸਿੰਘ ਨੇ ਉਸ ਨੂੰ ਵੀ ਕਿਹਾ ਸੀ-''ਦੇਖ ਉਇ ਮੁੰਡਿਆ! ਪੜ੍ਹਕੇ ਤੂੰ ਕੋਈ ਡੀ. ਸੀ. ਤਾਂ ਬਣਨੋਂ ਰਿਹਾ। ਚਾਰ ਜਮਾਤਾਂ ਪੜ੍ਹ ਕੇ ਵੀ ਆਖਰ ਸਾਡੀਆਂ ਵੱਟਾਂ ਤੋਂ ਘਾਹ ਈ ਖੋਤਣੈ। ਚੱਲ ਸਾਡੇ ਪਸ਼ੂਆਂ 'ਤੇ ਲੱਗ ਜਾ ਚਾਰ ਪੈਸਿਆਂ ਦਾ ਸਹਾਰਾ ਲੱਗੂ ਤੇਰੇ ਬਾਪ ਨੂੰ। ਇਹ ਵੇਖ ਕਿਵੇਂ ਮਿੱਟੀ ਨਾਲ ਮਿੱਟੀ ਹੁੰਦੈ।''

ਰੁਲ਼ਦੇ ਨੂੰ ਯਾਦ ਆਇਆ ਜਦੋਂ ਉਹ ਆਪਣੇ ਬਾਪ ਦੀ ਡੰਗੋਰੀ ਫੜ ਕੇ ਥਾਣੇ ਗਿਆ ਸੀ। ਥਾਣੇਦਾਰ ਨੇ ਉਸ ਦੇ ਬਾਪੂ ਦੇ ਬਿਆਨ ਨਹੀਂ ਸੀ ਲਿਖੇ। ਇਕ ਖਾਲੀ ਕਾਗਜ਼ 'ਤੇ ਅੰਗੂਠਾ ਲਵਾ ਲਿਆ ਸੀ। ਥਾਣੇਦਾਰ ਆਪ ਪਿੰਡ ਆਇਆ ਸੀ। ਪਿੰਡ ਦੀ ਸੱਥ ਵਿਚ ਮੰਜੇ ਤੇ ਕੁਰਸੀਆਂ ਡੱਠ ਗਏ ਸਨ। ਥਾਣੇਦਾਰ ਨੇ ਘੁਮੰਡਾ ਸਿੰਘ ਦੇ ਬਿਆਨ ਕਲਮਬੰਦ ਕੀਤੇ ਸਨ-''ਭੀਲਾ ਸਿੰਘ ਆਪਣੇ ਖੇਤ ਨਰਮੇ ਨੂੰ ਪਾਣੀ ਲਾ ਰਿਹਾ ਸੀ ਕਿ ਖਾਲ਼ ਟੁੱਟ ਗਿਆ। ਉਸ ਵੇਲੇ ਘੁਮੰਡਾ ਸਿੰਘ ਆਪਣੇ ਖੇਤ ਵਿਚ ਕੰਮ ਕਰ ਰਿਹਾ ਸੀ। ਭੀਲਾ ਸਿੰਘ ਤੋਂ ਬੰਨ੍ਹ ਨਾ ਲਾਇਆ ਗਿਆ ਤਾਂ ਘੁਮੰਡਾ ਸਿੰਘ ਉਸ ਦੀ ਮਦਦ ਲਈ ਆਇਆ। ਪਾਣੀ ਬੰਦ ਕਰਨ ਤੋਂ ਬਾਅਦ ਜਦੋਂ ਘੁਮੰਡਾ ਸਿੰਘ ਜਾਣ ਲੱਗਾ ਤਾਂ ਉਸ ਨੇ ਵੇਖਿਆ ਕਿ ਭੀਲਾ ਸਿੰਘ ਇਕ ਦਮ ਹੀ ਗੇੜਾ ਖਾ ਕੇ ਕਿੱਕਰ ਦੀ ਮੋੜ੍ਹੀ 'ਤੇ ਡਿੱਗ ਪਿਆ। ਘੁਮੰਡਾ ਸਿੰਘ ਨੇ ਆਪ ਭੱਜ ਕੇ ਭੀਲਾ ਸਿੰਘ ਨੂੰ ਸੰਭਾਲਿਆ ਤੇ ਅੱਖਾਂ ਵਿਚੋਂ ਸੂਲ਼ਾਂ ਕੱਢੀਆਂ। ਇਹ ਗੱਲ ਸਾਬਤ ਹੋ ਗਈ ਕਿ ਗੁਰੂ ਘਰ ਦੇ ਅਨਿੰਨ ਸੇਵਕ ਇਹੋ ਜਿਹਾ ਕਾਰਾ ਨਹੀਂ ਕਰ ਸਕਦੇ।''

''ਵਾਹ ਦਾਤਿਆ! ਚੰਗਾ ਇਨਸਾਫ਼ ਕਰਦੈਂ ਤੂੰ।'' ਭੀਲਾ ਸਿੰਘ ਸੋਚ ਕੇ ਹੀ ਰਹਿ ਗਿਆ



ਸੀ। ਇਨ੍ਹਾਂ ਗੱਲਾਂ ਨੂੰ ਤੀਹ ਬੱਤੀ ਸਾਲ ਹੋ ਗਏ ਸਨ। ਗਿਆਰਾਂ ਕੁ ਸਾਲ ਦਾ ਰੁਲ਼ਦਾ ਅੰਨ੍ਹੇ ਹੋ ਗਏ ਆਪਣੇ ਬਾਪ ਦੀ ਡੰਗੋਰੀ ਫੜ ਕੇ ਭੈਣਾਂ ਭਰਾਵਾਂ ਸਮੇਤ ਰਾਮੇ ਤੋਂ ਆਪਣੀ ਭੂਆ ਦੇ ਪਿੰਡ ਕੱਚੀ ਭੁੱਚੋ ਵਿਚ ਇਕ ਕੱਚੇ ਜਿਹੇ ਖੋਲ਼ੇ ਵਿਚ ਆ ਡਿੱਗਿਆ ਸੀ। ਪਿੰਡ ਤੋਂ ਚਾਰ ਕੁ ਕਿਲੋ ਮੀਟਰ 'ਤੇ ਭੁੱਚੋ ਮੰਡੀ ਨਾ ਸ਼ਹਿਰ ਸੀ ਨਾ ਕਸਬਾ। ਬੱਸ ਪੰਦਰਾਂ ਵੀਹ ਕੁ ਦੁਕਾਨਾਂ ਸਨ ਜਿਸ ਨੂੰ ਬਾਜ਼ਾਰ ਕਹਿੰਦੇ ਸਨ। ਭੀਲੇ ਨੇ ਰੁਲ਼ਦੇ ਨੂੰ ਆਪਣੀ ਸੋਟੀ ਫੜਾਈ ਸੀ ਤੇ ਉਸ ਦੇ ਮਗਰ ਲੱਗ ਕੇ ਉਹ ਕੁਝ ਹੱਟੀਆਂ 'ਤੇ ਗਿਆ ਸੀ। ਕਈ ਮਹਾਜਨਾਂ ਦੀ ਉਸਨੇ ਮਿੰਨਤ ਕੀਤੀ ਸੀ ਕਿ ਉਸ ਦੇ ਮੁੰਡੇ ਨੂੰ ਦੁਕਾਨ 'ਤੇ ਰੱਖ ਕੇ ਕੋਈ ਕੰਮ ਸਿਖਾ ਦੇਣ। ਪਰਚੂਨ ਦੀ ਦੁਕਾਨ ਵਾਲੇ ਦੌਲਤੀ ਮੱਲ ਨੇ ਰੱਖ ਲਿਆ ਸੀ ਵੀਹ ਰੁਪਏ ਮਹੀਨੇ 'ਤੇ। ਉਦੋਂ ਰੁਲ਼ਦਾ ਉਸ ਦੁਕਾਨ ਉਪਰ ਕੋਈ ਚਾਰ ਪੰਜ ਸਾਲ ਕੰਮ ਕਰਦਾ ਰਿਹਾ ਸੀ ਤੇ ਫਿਰ ਉਹ ਸੋਲਾਂ ਸਤਾਰਾਂ ਸਾਲਾਂ ਦਾ ਹੋ ਗਿਆ ਸੀ। ਸੇਠ ਉਸਨੂੰ ਤੀਹ ਤੇ ਫਿਰ ਪੰਜਾਹ ਰੁਪਏ ਦੇਣ ਲੱਗ ਪਿਆ ਸੀ ਪਰ ਰੁਲ਼ਦੇ ਨੂੰ ਇਹ ਪੰਜਾਹ ਰੁਪਏ ਹੁਣ ਥੋੜ੍ਹੇ ਲਗਦੇ ਸਨ।

ਸੇਠ ਦਾ ਕੰਮ ਛੱਡ ਕੇ ਉਹ ਰਾਜ ਮਿਸਤਰੀਆਂ ਨਾਲ ਦਿਹਾੜੀ ਜਾਣ ਲੱਗ ਪਿਆ ਤੇ ਉਦੋਂ ਤੋਂ ਉਹ ਲਗਾਤਾਰ ਉਸਾਰੀ ਕਰਨ ਵਾਲੇ ਰਾਜਾਂ ਨਾਲ ਕੰਮ ਕਰਦਾ ਆ ਰਿਹਾ ਸੀ। ਉਸ ਨੇ ਕਈ ਮਿਸਤਰੀ ਬਦਲੇ ਸਨ। ਕਦੇ ਠੇਕੇ 'ਤੇ ਕੰਮ ਕਰਨ ਵਾਲੇ ਮਿਸਤਰੀਆਂ ਨਾਲ ਕੰਮ ਕਰਦਾ ਕਦੇ ਆਮ ਜਿਹੇ ਸਾਧਾਰਨ ਮਿਸਤਰੀਆਂ ਨਾਲ ਜਿਹੋ ਵੀ ਕੰਮ ਮਿਲ ਜਾਂਦਾ। ਜੇ ਕਦੇ ਕੰਮ ਨਾ ਵੀ ਮਿਲਦਾ ਤਾਂ ਉਹ ਇਸ ਪਿੰਡ ਦੇ ਜਾਂ ਕਾਹਨ ਸਿੰਘ ਵਾਲੇ ਦੇ ਖੇਤਾਂ ਵਿਚ ਦਿਹਾੜੀ ਕਰਨ ਚਲਾ ਜਾਂਦਾ।

ਏਥੇ ਇਕ ਸਾਲ ਉਸ ਨੇ ਕਿਸਮਤ ਅਜ਼ਮਾਉਣ ਲਈ ਪੰਚਾਇਤੀ ਜ਼ਮੀਨ ਠੇਕੇ 'ਤੇ ਲੈ ਕੇ ਵੀ ਵਾਹੁਣ ਦਾ ਜੁਗਾੜ ਕੀਤਾ ਪਰ ਉਸ ਨੂੰ ਛੇਤੀ ਹੀ ਇਹ ਪਤਾ ਲੱਗ ਗਿਆ ਕਿ ਇਹ ਉਸ ਦੇ ਵਸ ਦਾ ਰੋਗ ਨਹੀਂ ਹੈ। ਜਿਸ ਸਾਲ ਉਸ ਨੇ ਪੰਚਾਇਤੀ ਜ਼ਮੀਨ ਠੇਕੇ 'ਤੇ ਲਈ ਸੀ, ਉਸ ਸਾਲ ਉਸ ਦਾ ਬੀਜਿਆ ਨਰਮਾ ਪਹਿਲਾਂ ਤਾਂ ਲੂਆਂ ਅਤੇ ਫਾਹੜ ਨੇ ਮਚਾ ਦਿੱਤਾ ਫਿਰ ਸੌਣ ਭਾਦੋਂ ਦੇ ਮਹੀਨੇ ਐਨੇ ਜ਼ਿਆਦਾ ਮੀਂਹ ਪੈ ਗਏ ਕਿ ਪਾਣੀ ਨੇ ਉਸ ਦਾ ਨਰਮਾ ਅਸਲੋਂ ਹੀ ਮਾਰ ਦਿੱਤਾ। ਠੇਕਾ ਸਿਰ ਟੁੱਟ ਗਿਆ ਤਾਂ ਉਸ ਨੂੰ ਪਿੰਡ ਵਿਚ ਹੀ ਕਿਸੇ ਜੱਟ ਜ਼ਿਮੀਦਾਰ ਨਾਲ ਦੋ ਸਾਲ ਠੇਕੇ 'ਤੇ ਕੰਮ ਕਰਨਾ ਪੈ ਗਿਆ। ਭਾਵੇਂ ਕਿਸਾਨ ਉਸ ਨਾਲ ਠੀਕ ਨਿਭਿਆ ਪਰ ਵਿਚਾਰਾ ਜੱਟ ਵੀ ਥੁੜਿਆ ਟੁੱਟਿਆ ਹੋਣ ਕਰਕੇ ਰੁਲ਼ਦੇ ਨੂੰ ਵੀ ਆਪਣੇ ਨਾਲ ਹੀ ਰੋਲ਼ ਗਿਆ। ਤੇ ਜਦੋਂ ਉਸ ਗ਼ਰੀਬ ਕਿਸਾਨ ਦੇ ਮੁੰਡੇ ਅੱਡ ਵਿੱਢ ਹੋ ਗਏ ਤਾਂ ਰਹਿੰਦੀ ਕਸਰ ਵੀ ਪੂਰੀ ਹੋ ਗਈ। ਹੁਣ ਉਸ ਜੱਟ ਦੇ ਮੁੰਡੇ ਵੀ ਰੁਲ਼ਦੇ ਦੇ ਨਾਲ ਮੰਡੀ ਵਿਚ ਜਾਂ ਬਠਿੰਡੇ ਦਿਹਾੜੀ ਜਾਣ ਲਈ ਮਜਬੂਰ ਹੋ ਗਏ ਸਨ। ਸਵੇਰੇ ਹਰ ਰੋਜ਼ ਉਹ ਘਰੋਂ ਚਾਰ ਰੋਟੀਆਂ ਦੁਫਰੜ ਕੀਤੀਆਂ ਮਿਰਚਾਂ ਨਾਲ ਪੋਣੇ ਦੇ ਲੜ ਬੰਨ੍ਹ ਕੇ ਖੜ ਖੜ ਕਰਦੇ ਸਾਇਕਲ ਲੈ ਕੇ ਤੁਰ ਪੈਂਦੇ ਤੇ ਦਿਨ ਭਰ ਰਾਜ ਮਿਸਤਰੀਆਂ ਨਾਲ ਚਿਣਾਈ ਦੇ ਕੰਮ ਵਿਚ ਹੱਥ ਵਟਾਉਂਦੇ ਦਿਨ ਛਿਪਦੇ ਨਾਲ ਅੱਠ ਘੰਟਿਆਂ ਤੋਂ ਵੱਧ ਓਵਰ ਟਾਇਮ ਲਾ ਕੇ ਚਾਰ ਪੈਸੇ ਵੱਧ ਕਮਾ ਲੈਂਦੇ।

ਜਿਸ ਦਿਨ ਉਹ ਪਹਿਲੀ ਵਾਰ ਸ਼ਹਿਰ ਆਇਆ ਸੀ, ਸ਼ਹਿਰ ਦਾ ਰੰਗ ਰੂਪ ਵੇਖ ਕੇ ਉਸ ਨੇ ਆਪਣੇ ਆਪ ਨੂੰ ਕਿਹਾ ਸੀ-''ਮਰ ਉਇ ਰੁਲ਼ਦਿਆ! ਆਹ ਤਾਂ ਭੈਣ ਦੇਣੇ ਦਾ ਹੋਰ ਹੀ ਜਹਾਨ ਬਣੀ ਜਾਂਦੈ।''

ਪਹਿਲੀ ਵਾਰ ਜੇ.ਸੀ.ਬੀ. ਮਸ਼ੀਨ ਵੇਖ ਕੇ ਉਸ ਦੇ ਮੂੰਹੋਂ ਸਹਿਜ ਨਾਲ ਹੀ ਨਿੱਕਲ ਗਿਆ ਸੀ- ''ਪਾਲਿਆ ਦੇਖ ਉਇ ਆਹ ਕੀ ਐ ਭੈਣ ਦੇਣੇ ਦਾ ਜਿੰਨ ਭੂਤ ਜਿਆ ?'' ਫਿਰ ਤਾਂ ਜਿਵੇਂ ਜਿਵੇਂ ਉਸ ਦਾ ਬੁਲਡੋਜ਼ਰਾਂ, ਕਰੇਨਾਂ- ਕਰਾਹਿਆਂ ਆਦਿ ਨਾਲ ਵਾਹ ਪਿਆ ਸੀ ਉਹ ਆਦੀ ਜਿਹਾ ਹੋ ਗਿਆ ਸੀ।

ਸਮਾਂ ਹੋਣੀ ਬਣ ਕੇ ਉਨ੍ਹਾਂ ਲੋਕਾਂ ਦੇ ਸਾਹਮਣੇ ਆ ਖੜ੍ਹਾ ਹੋਇਆ। ਪਿੰਡਾਂ 'ਚੋਂ ਅਤੇ ਬਾਹਰਲੇ ਸੂਬਿਆਂ 'ਚੋਂ ਗ਼ਰੀਬ ਲੋਕ ਭੁੱਖ ਦੇ ਸਤਾਏ ਪੰਜਾਬ ਦੇ ਸ਼ਹਿਰਾਂ ਵੱਲ ਧਾ ਪਏ। ਹੁਣ ਜਿਸ ਲੇਬਰ ਚੌਕ ਵਿਚੋਂ ਉਨ੍ਹਾਂ ਨੂੰ ਹਮੇਸ਼ਾ ਹੀ ਰੋਟੀ ਨਸੀਬ ਹੁੰਦੀ ਰਹੀ ਸੀ, ਉੱਥੇ ਲੱਗੀਆਂ ਭੀੜਾਂ ਨੇ ਉਨ੍ਹਾਂ

ਵਾਸਤੇ ਰੁਜ਼ਗਾਰ ਦੇ ਬੂਹੇ ਬੰਦ ਕਰ ਦਿੱਤੇ। ਲੇਬਰ ਚੌਕ ਵਿਚ ਹੁਣ ਪੰਜਾਬੀ ਮਜ਼ਦੂਰਾਂ ਤੋਂ ਇਲਾਵਾ ਦੂਰ-ਦਰਾਜ਼ ਦੇ ਸੂਬਿਆਂ ਤੋਂ ਆਏ ਮਜ਼ਦੂਰਾਂ ਦੀਆਂ ਹੇੜ੍ਹਾਂ ਦੀਆਂ ਹੇੜ੍ਹਾਂ ਉਤਰ ਆਈਆਂ ਸਨ।

ਹੁਣ ਤਾਂ ਰੁਲਦੇ ਦੇ ਨਾਲ ਉਸ ਦੇ ਦੂਜੇ ਸਾਥੀ ਵੀ ਹਰ ਰੋਜ਼ ਹੀ ਖੜੱਚ ਖੜੱਚ ਕਰਦੇ ਸਾਈਕਲ ਧੂੰਹਦੇ ਸ਼ਹਿਰ ਆਉਂਦੇ ਤੇ ਤਕਰੀਬਨ ਸਾਰਾ ਦਿਨ ਉਡੀਕ ਕੇ ਸੁੱਕੀਆਂ ਰੋਟੀਆਂ ਖਾ ਕੇ ਖਾਲੀ ਹੱਥ ਖੜੱਚ ਖੜੱਚ ਕਰਦੇ ਸਾਈਕਲ ਧੂੰਹਦੇ ਪਿੰਡ ਵੱਲ ਚੱਲ ਪੈਂਦੇ। ਦੁਪਹਿਰ ਤੋਂ ਬਾਅਦ ਉਹ ਕਈ ਵਾਰ ਛੁੱਟ ਪੁੱਟ ਦੋ ਚਾਰ ਘੰਟਿਆਂ ਦੇ ਕੰਮ ਦੀ ਵੀ ਉਡੀਕ ਕਰਦੇ ਕਿ ਕੀ ਐ ਕੋਈ ਇੱਟ ਰੋੜਾ ਜਾਂ ਰੇਤਾ ਰਾਵਾ ਆਸੇ ਪਾਸੇ ਕਰਨ ਵਾਲਾ ਹੀ ਮਿਲ ਜਾਵੇ।

ਅੱਜ ਜਦੋਂ ਉਹ ਪਿੰਡੋਂ ਚੱਲੇ ਸਨ ਤਾਂ ਉਨ੍ਹਾਂ ਦੇ ਦਿਮਾਗ਼ਾਂ ਉਪਰ ਨਵੀਆਂ ਵੱਡੀਆਂ ਕਾਲੋਨੀਆਂ ਦੇ ਨਕਸ਼ੇ ਛਾਏ ਪਏ ਸਨ। ਨਿੱਕੇ ਵੱਡੇ ਸਭ ਸ਼ਹਿਰਾਂ ਦੇ ਆਲੇ ਦੁਆਲੇ ਵੱਡੇ ਧਨੀ ਲੋਕਾਂ ਨੇ ਜੋ ਕਈ ਕਈ ਏਕੜ ਜ਼ਮੀਨਾਂ ਖ਼ਰੀਦ ਰੱਖੀਆਂ ਸਨ, ਉੱਥੇ ਹੁਣ ਵੱਡੀਆਂ ਵੱਡੀਆਂ ਧੜਵੈਲ ਕਾਲੋਨੀਆਂ ਉਸਰਨ ਲੱਗੀਆਂ ਸਨ। ਕਈ ਕਈ ਮੰਜ਼ਲੀਆਂ ਇਹ ਬਿਲਡਿੰਗਾਂ ਸਰਦੇ ਪੁਜਦੇ ਲੋਕਾਂ ਨੇ ਖ਼ਰੀਦਣੀਆਂ ਸਨ ਤੇ ਬਹੁਤ ਲੋਕਾਂ ਨੇ ਇਨ੍ਹਾਂ ਫਲੈਟਾਂ ਵਿਚ ਆ ਰਹਿਣ ਲੱਗਣਾ ਸੀ। ਸ਼ੁਰੂ ਸ਼ੁਰੂ ਵਿਚ ਰੁਲਦੇ ਤੇ ਉਸ ਦੇ ਸਾਥੀਆਂ ਨੂੰ ਇਹ ਬਹੁਤ ਚੰਗਾ ਲੱਗਿਆ ਸੀ। ਉਨ੍ਹਾਂ ਨੂੰ ਆਸ ਬੱਝੀ ਸੀ ਕਿ ਇੱਥੋਂ ਤਾਂ ਕਈ ਕਈ ਸਾਲ ਉਨ੍ਹਾਂ ਨੂੰ ਰੁਜ਼ਗਾਰ ਮਿਲਦਾ ਰਹਿਣਾ ਸੀ। ਫਿਰ ਤਾਂ ਥੋੜ੍ਹੇ ਥੋੜ੍ਹੇ ਪੈਸੇ ਜੋੜ ਜੁੜਾ ਕੇ ਰੁਲਦੇ ਨੇ ਵੀ ਇਕ ਦਿਨ ਆਪਣਾ ਕੋਠੜਾ ਛੱਤ ਲੈਣਾ ਸੀ। ਹੁਣ ਜਿੱਥੇ ਵੱਡੀ ਕਾਲੋਨੀ ਉਸਰ ਰਹੀ ਸੀ ਇੱਥੇ ਕਿਸੇ ਸਮੇਂ ਵੱਡੀ ਧਾਗਾ ਮਿੱਲ ਸੀ ਜਿੱਥੇ ਸੈਂਕੜੇ ਮਜ਼ਦੂਰ ਕੰਮ ਕਰਦੇ ਸਨ। ਇਸ ਫੈਕਟਰੀ ਨੂੰ ਮਾਲਕ ਨੇ ਘਾਟੇ ਵਿਚ ਵਿਖਾ ਕੇ ਬੰਦ ਕਰ ਦਿੱਤਾ ਸੀ ਤੇ ਕੋਈ ਪੰਦਰਾਂ ਏਕੜ ਜ਼ਮੀਨ ਵਿਹਲੀ ਕਰਕੇ ਮੁੱਖ ਮੰਤਰੀ ਦੇ ਕਿਸੇ ਚਹੇਤੇ ਨੂੰ ਵੇਚ ਦਿੱਤੀ ਸੀ। ਲੋਕੀਂ ਕਹਿ ਰਹੇ ਸਨ ਕਿ ਇਸ ਵਿਚ ਮੁੱਖ ਮੰਤਰੀ ਦਾ ਵੀ ਵੱਡਾ ਹਿੱਸਾ ਸੀ। ਸਹਿਕਾਰੀ ਖੰਡ ਮਿੱਲ ਦੀ ਜ਼ਮੀਨ ਵੀ ਉਸ ਪਾਰਟੀ ਨੇ ਖ਼ਰੀਦ ਲਈ ਸੀ। ਕੁੜੀਆਂ ਦਾ ਸਕੂਲ ਵੀ ਇਸੇ ਤਰ੍ਹਾਂ ਵਿਕ ਚੁੱਕਾ ਸੀ। ਕਈ ਪਾਰਕਾਂ ਉਪਰ ਮੰਤਰੀਆਂ ਸ਼ੰਤਰੀਆਂ ਦੇ ਚਹੇਤਿਆਂ ਨੇ ਕਬਜ਼ੇ ਕਰ ਕੇ ਵੱਡੇ ਬਾਜ਼ਾਰ ਉਸਾਰਨੇ ਆਰੰਭ ਕੀਤੇ ਹੋਏ ਸਨ।

ਆਪਣੇ ਹੀ ਮਨ ਨਾਲ ਗੱਲਾਂ ਕਰਦਾ ਰੁਲਦਾ ਸਾਈਕਲ ਨੂੰ ਧੂੰਹਦਾ, ਚੇਨ ਕਵਰ ਦੀ ਘਿਸਰ ਘਿਸਰ ਤੋਂ ਬੇਧਿਆਨਾ ਸ਼ਹਿਰ ਵੱਲ ਵਧ ਰਿਹਾ ਸੀ ਤੇ ਉਸਦੀਆਂ ਨਜ਼ਰਾਂ ਵਿਚ ਵੱਡੀਆਂ ਕਾਲੋਨੀਆਂ ਤੋਂ ਮਿਲਣ ਵਾਲੇ ਰੁਜ਼ਗਾਰ ਦੀ ਤਸਵੀਰ ਘੁੰਮ ਰਹੀ ਸੀ। ਫਿਰ ਉਸ ਦਾ ਧਿਆਨ ਪੁਰਾਣੇ ਹਸਪਤਾਲ ਵਾਲੀ ਵਿਸ਼ਾਲ ਜਗ੍ਹਾ ਵੱਲ ਗਿਆ ਸੀ ਜਿੱਥੇ ਮੁੱਖ ਮੰਤਰੀ ਦੇ ਆਪਣੇ ਹੀ ਚਹੇਤਿਆਂ ਨੇ ਬਹੁਤ ਵੱਡਾ ਸੱਤ ਮੰਜ਼ਲਾ ਹੋਟਲ ਉਸਾਰਨਾ ਸ਼ੁਰੂ ਕੀਤਾ ਸੀ। ਇਸ ਹੋਟਲ ਦੇ ਉਪਰ ਉਸਨੇ ਸੁਣਿਆ ਸੀ ਕਿ ਬਹੁਤ ਵੱਡੇ ਸਿਨਮੇ ਬਣਨੇ ਸਨ। ਸ਼ਹਿਰ ਨੂੰ ਹੁਣ ਚੰਡੀਗੜ੍ਹ ਵਾਂਗ ਸੁੰਦਰ ਬਣਾਇਆ ਜਾ ਰਿਹਾ ਸੀ ਤੇ ਮੁੱਖ ਮੰਤਰੀ ਸਾਹਿਬ ਜਦ ਵੀ ਦੌਰੇ 'ਤੇ ਆਉਂਦੇ ਸਨ ਤਾਂ ਭਾਸ਼ਨ ਦੇ ਕੇ ਜਾਂਦੇ ਸਨ ਕਿ ਪੰਜਾਬ ਨੂੰ ਕੈਲੇਫੋਰਨੀਆ ਬਣਾ ਦੇਣਾ ਹੈ ਜਿੱਥੇ ਹਰ ਗ਼ਰੀਬ ਨੂੰ ਰੱਜਵੀਂ ਰੋਟੀ ਅਤੇ ਪਹਿਨਣ ਲਈ ਕੱਪੜਾ ਮਿਲੇਗਾ। ਰੁਲਦਾ ਕਈ ਵਾਰ ਇਨ੍ਹਾਂ ਗੱਲਾਂ ਉਪਰ ਯਕੀਨ ਕਰ ਬੈਠਦਾ ਤੇ ਉਸਨੂੰ ਮੁੱਖ ਮੰਤਰੀ ਸਾਹਿਬ ਬਹੁਤ ਪਿਆਰੇ ਲੱਗਣ ਲੱਗਦੇ। ਜਦੋਂ ਉਸ ਦਾ ਰੰਗ ਰੋਗਨ ਰਹਿਤ ਸਾਈਕਲ ਸ਼ਹਿਰ ਦੀਆਂ ਚੌੜੀਆਂ ਅਤੇ ਸਾਫ਼ ਸੜਕਾਂ 'ਤੇ ਰੀਂਗਦਾ ਜਾਂਦਾ ਤਾਂ ਉਹ ਇਹੋ ਸੁਪਨੇ ਲੈ ਰਿਹਾ ਹੁੰਦਾ ਕਿ ਹੁਣ ਮੁੱਖ ਮੰਤਰੀ ਸਾਹਿਬ ਉਸ ਨੂੰ ਲਗਾਤਾਰ ਦਿਹਾੜੀ ਮਿਲਣ ਲਾ ਦੇਣਗੇ ਤੇ ਉਸ ਦਾ ਚੁੱਲ੍ਹਾ ਆਥਣ ਉਗਣ ਮਘਦਾ ਰਹੇਗਾ। ਫਿਰ ਉਹ ਸਾਈਕਲ ਵੀ ਨਵਾਂ ਖ਼ਰੀਦ ਲਏਗਾ।

ਉਹ ਇਕ ਪਲ ਲਈ ਰੁਕ ਗਿਆ ਤਾਂ ਉਸ ਦੀ ਨਿਗਾਹ ਬਹੁਤ ਉੱਚੀ ਨਵੀਂ ਬਣ ਰਹੀ ਇਮਾਰਤ ਵੱਲ ਗਈ। ਇਹ ਵੀ ਸ਼ਹਿਰ ਦੀ ਧੁੰਨੀ 'ਤੇ ਇਕ ਵੱਡਾ ਆਲੀਸ਼ਾਨ ਹੋਟਲ ਅਤੇ ਵੱਡਾ ਬਾਜ਼ਾਰ ਉਸਰ ਰਿਹਾ ਸੀ। ਸਭ ਤੋਂ ਉਪਰਲੀ ਮੰਜ਼ਿਲ 'ਤੇ ਵੱਡੇ ਛੋਟੇ ਸਿਨੇਮਾ ਹਾਲ ਬਣਨੇ ਸਨ। ਇਨ੍ਹਾਂ



ਹੋਟਲਾਂ ਵਿਚ ਉਸ ਨੇ ਸੁਣਿਆ ਸੀ ਕਿ ਬਾਹਰਲੇ ਮੁਲਕਾਂ ਤੋਂ ਆਉਣ ਵਾਲੇ ਸੈਲਾਨੀ ਠਹਿਰਨੇ ਸਨ ਤੇ ਉਨ੍ਹਾਂ ਦੇ ਸੁੱਖ-ਆਰਾਮ ਦੇ ਇੱਥੇ ਸਾਰੇ ਸਾਧਨ ਮੁਹੱਈਆ ਕੀਤੇ ਜਾਣੇ ਸਨ। ਪਹਿਲਾਂ ਪਹਿਲਾਂ ਤਾਂ ਉਸ ਨੂੰ ਸੈਲਾਨੀ ਸ਼ਬਦ ਦੀ ਹੀ ਸਮਝ ਨਹੀਂ ਸੀ ਆਈ। ਫਿਰ ਉਸਨੂੰ ਸਮਝ ਆਈ ਸੀ ਕਿ ਕੁਝ ਲੋਕ ਸਿਰਫ਼ ਐਸ਼-ਆਰਾਮ ਕਰਨ ਲਈ ਹੀ ਦੂਜੇ ਦੇਸ਼ਾਂ ਵਿਚ ਫਿਰਨ ਤੁਰਨ ਆਉਂਦੇ ਹਨ ਤੇ ਕੁਝ ਦਿਨ ਇਧਰ-ਉਧਰ ਘੁੰਮ ਕੇ ਖ਼ਾਸ ਥਾਵਾਂ ਦੀਆਂ ਫੋਟੋਆਂ ਖਿੱਚ ਕੇ ਐਸ਼ਾਂ ਕਰ ਕੇ ਵਾਪਸ ਮੁੜ ਜਾਂਦੇ ਹਨ। ਉਹ ਫੋਟੋਆਂ ਕਿਉਂ ਖਿਚਦੇ ਹਨ? ਉਹ ਐਨਾ ਐਨਾ ਖ਼ਰਚ ਕਿਉਂ ਕਰਦੇ ਹਨ ? ਉਨ੍ਹਾਂ ਕੋਲ ਐਨਾ ਪੈਸਾ ਕਿੱਥੋਂ ਆ ਜਾਂਦਾ ਹੈ ? ਉਸ ਦੇ ਕੋਈ ਗੱਲ ਪੱਲੇ ਨਾ ਪਈ। ਉਸਨੂੰ ਤਾਂ ਰਾਸ਼ਨ ਕਾਰਡ ਬਣਾਉਣ ਵਾਸਤੇ ਪਰਿਵਾਰ ਦੀ ਫੋਟੋ ਖਿਚਵਾਉਣੀ ਹੀ ਦੁੱਭਰ ਹੋ ਗਈ ਸੀ।

ਆਹ ਤਿੰਨ ਚਾਰ ਕੁ ਦਿਨ ਪਹਿਲਾਂ ਦੀ ਹੀ ਗੱਲ ਸੀ, ਉਸ ਦੇ ਕੋਲੋਂ ਸਰਕਾਰੀ ਸਕੂਲਾਂ ਦੇ ਮਾਸਟਰਾਂ ਦਾ ਇਕ ਵੱਡਾ ਜਲੂਸ ਲੰਘਿਆ ਸੀ। ਉਹ ਨਾਹਰੇ ਲਾਉਂਦੇ ਜਾ ਰਹੇ ਸਨ-''ਸਾਡੀਆਂ ਮੰਗਾਂ ਪੂਰੀਆਂ ਕਰੋ। ਤਨਖ਼ਾਹਾਂ ਵਿਚ ਰਹਿੰਦੀਆਂ ਤਰੁੱਟੀਆਂ ਦੂਰ ਕਰੋ।'' ਉਹ ਲੋਕ ਹੋਰ ਵੀ ਕਈ ਤਰ੍ਹਾਂ ਦੇ ਨਾਹਰੇ ਮਾਰਦੇ ਲੰਘਦੇ ਉਸ ਨੇ ਵੇਖੇ ਸਨ। ਕਈ ਵਾਰ ਉਹਦੇ ਵਰਗੇ ਗ਼ਰੀਬ ਲੋਕ ਵੀ ਹੁੰਦੇ ਸਨ, ਮੁੱਕੀਆਂ ਉਲਾਰ ਉਲਾਰ ਕੇ ਜੈਕਾਰੇ ਛੱਡਦੇ। ਉਹ ਸੋਚਦਾ ਰਹਿ ਜਾਂਦਾ ਪਰ ਉਸ ਦੇ ਇਹ ਗੱਲ ਪੱਲੇ ਨਾ ਪੈਂਦੀ ਕਿ ਆਖ਼ਰ ਇਹ ਕਾਹਦੀ ਮੰਗ ਕਰੀ ਜਾਂਦੇ ਹਨ। ਚੰਗੇ ਸੁਹਣੇ ਕੱਪੜੇ ਪਾਏ ਹੋਏ। ਰੱਜੇ ਪੁੱਜੇ ਫਿਰ ਵੀ ਪਤਾ ਨਹੀਂ ਕਿਉਂ ਛੜਾਂ ਮਾਰਦੇ ਨੇ ? ਉਹ ਹਰ ਰੋਜ਼ ਲੇਬਰ ਚੌਕ ਵਿਚੋਂ ਬਗ਼ੈਰ ਦਿਹਾੜੀ ਦੇ ਹੀ ਮੁੜ ਜਾਂਦਾ ਸੀ। ਇਉਂ ਮੁੜਦੇ ਨੂੰ ਅੱਜ ਛੇਵਾਂ ਦਿਨ ਹੋ ਗਿਆ ਸੀ। ਉਹ ਦਿਹਾੜੀ ਵਾਸਤੇ ਕਿਸਨੂੰ ਆਖੇ ਕਿ ਉਸਨੂੰ ਰੋਜ਼ਾਨਾ ਦਿਹਾੜੀ ਦੀ ਲੋੜ ਹੈ। ਉਸ ਦਾ ਇਕ ਜੁਆਕ ਛੇਵੀਂ ਵਿਚ ਪੜ੍ਹਦਾ ਸੀ ਤੇ ਇਕ ਚੌਥੀ ਵਿਚ ਸੀ। ਕੁੜੀਆਂ ਦੀ ਪੜ੍ਹਾਈ ਵਿਚਕਾਰ ਰਹਿ ਜਾਣ ਦਾ ਖ਼ਤਰਾ ਸਿਰ 'ਤੇ ਮੰਡਰਾ ਰਿਹਾ ਸੀ। ਮੁੰਡੇ ਨੂੰ ਵਰਦੀ ਲੈ ਕੇ ਦੇਣੀ ਸੀ। ਕੁਛ ਕਿਤਾਬਾਂ ਸਰਕਾਰ ਤੋਂ ਮਿਲ ਗਈਆਂ ਸਨ ਪਰ ਬਾਕੀ ਕਿਤਾਬਾਂ ਅਤੇ ਕਾਪੀਆਂ ਉਸ ਕੋਲੋਂ ਲੈ ਕੇ ਨਹੀਂ ਸੀ ਦਿੱਤੀਆਂ ਗਈਆਂ।

ਯਾਦਾਂ ਦੀ ਇਸ ਲੜੀ 'ਚੋਂ ਉਸ ਨੂੰ ਯਾਦ ਆਇਆ ਕਿ ਇਕ ਦਿਨ ਜੈਲਾ ਆਪਣੀ ਮਾਂ ਕੋਲ ਕੋਈ ਦਾਦ ਫ਼ਰਿਆਦ ਜਿਹੀ ਕਰੀ ਜਾਂਦਾ ਸੀ। ਕਹਿੰਦਾ ਸੀ ਜਿਹੜੀ ਮਾਸਟਰਨੀ ਵੱਡੀ ਸਾਰੀ ਕਾਰ 'ਤੇ ਆਉਂਦੀ ਐ, ਉਹਨੇ ਉਸ ਨੂੰ ਅੱਜ ਬਹੁਤ ਕੁੱਟਿਆ। ਕਹਿੰਦੀ ਕਿਸੇ ਜ਼ਮਾਨੇ ਦੀ ਇਹ ਚਗਲ ਜਾਤ ਪੱਲੇ ਪੈ ਗਈ। ਸਾਰਾ ਮਗ਼ਜ਼ ਚੱਟ ਲਿਆ ਇਹਨਾਂ ਨੇ ਫੇਰ ਵੀ ਅੱਖਰ ਨੀ ਆਉਂਦਾ। ਫਿਰ ਉਹ ਮਾਸਟਰਨੀਆਂ ਕੋਲ ਕਹਿੰਦੀ-''ਇਹ ਡੀ.ਸੀ. ਬਣੇ ਈ ਲੈ।'' ਹੋਰ ਵੀ ਦੋ ਤਿੰਨ ਮਾਸਟਰ ਮਾਸਟਰਨੀਆਂ ਅੱਜ ਕੱਲ੍ਹ ਮਹਿੰਗੀਆਂ ਕਾਰਾਂ 'ਤੇ ਆਉਣ ਲੱਗ ਪਏ ਸਨ। ਉਨ੍ਹਾਂ 'ਚੋਂ ਪੜ੍ਹਾਉਂਦਾ ਪੜ੍ਹਾਉਂਦਾ ਕੋਈ ਵੀ ਨੀ ਸੀ। ਦਿਨ ਵਿਚ ਕਈ ਕਈ ਵਾਰ ਚਾਹ ਪੀਈ ਜਾਂਦੇ ਐ ਜਾਂ ਅਖ਼ਬਾਰ ਮੂੰਹ 'ਤੇ ਰੱਖ ਕੇ ਸੁੱਤੇ ਰਹਿੰਦੇ ਐ। ਕੁਝ ਮਾਸਟਰ ਮਾਸਟਰਨੀਆਂ ਚੰਗੇ ਵੀ ਬਥੇਰੇ ਐ ਜਿਹੜੇ ਮਿਹਨਤ ਕਰਾਉਂਦੇ ਐ। ਉਹਨਾਂ ਨੂੰ ਕੋਈ ਊਂ ਚੰਗਾ ਨੀ ਸਮਝਦਾ। ਸੁਣ ਕੇ ਰੁਲਦੇ ਦੇ ਮੂੰਹੋਂ ਨਿਕਲਿਆ ਸੀ-''ਓਇ ਕੰਜਰ ਦਿਓ ਕੰਜਰੋ, ਤਨਖ਼ਾਹਾਂ ਸੁਣਿਆ ਥੋਡੀਆਂ ਪੈਂਤੀ ਪੈਂਤੀ ਚਾਲੀ ਚਾਲੀ ਹਜ਼ਾਰ ਨੇ। ਫਿਰ ਕਿਉਂ ਹਰਾਮ 'ਤੇ ਲੱਕ ਬੰਨ੍ਹਿਐ ?'' ਉਸ ਦੇ ਮੂੰਹ ਵਿਚ ਕੌੜਾ ਥੁੱਕ ਆ ਗਿਆ।

ਪਿਛਲੇ ਸਾਲੀਂ ਕਾਨੂੰਨ ਬਣਿਆ ਸੀ ਕਿ ਸਕੂਲ ਵਿਚੋਂ ਭੋਜਨ ਦੀ ਥਾਂ ਕਣਕ ਦਿੱਤੀ ਜਾਇਆ ਕਰੂਗੀ। ਅਖੇ ਛੀ ਸਾਲ ਤੋਂ ਚੌਦਾਂ ਸਾਲ ਦੇ ਸਭ ਬੱਚੇ ਸਕੂਲ ਭੇਜਣੇ ਪੈਣਗੇ। ਮਹੀਨੇ ਦੀ ਪੰਜ ਛੀ ਕਿੱਲੋ ਕਣਕ ਮਿਲ ਜਾਂਦੀ ਸੀ ਤਾਂ ਕਈ ਦਿਨ ਤਵਾ ਤਪਣ ਲਗਦਾ ਸੀ। ਹੁਣ ਸਕੂਲ ਵਿਚ ਹੀ ਦੁਪਹਿਰ ਦਾ ਖਾਣਾ ਮਿਲਣ ਲੱਗਿਆ ਸੀ। ਜੁਆਕ ਤਾਂ ਦੁਪਹਿਰ ਦੀ ਰੋਟੀ ਸਕੂਲ ਵਿਚ ਖਾ ਲੈਂਦੇ ਸਨ ਪਰ ਬਾਕੀ ਪਰਿਵਾਰ ਨੂੰ ਤਾਂ ਇਸ ਦਾ ਕੋਈ ਸਬੈਤਾ ਨਹੀਂ ਸੀ। ਉਨ੍ਹਾਂ ਦਾ ਚੁੱਲ੍ਹਾ ਤਾਂ ਸ਼ਹਿਰ ਦੇ ਇਸ ਲੇਬਰ ਚੌਕ ਨਾਲ ਜੁੜਿਆ ਹੋਇਆ ਸੀ। ਜਿਸ ਦਿਨ ਉਸਨੂੰ ਦਿਹਾੜੀ ਮਿਲ ਜਾਂਦੀ ਸੀ, ਉਹ ਰਾਸ਼ਨ ਘਰ ਲਿਜਾਣ ਦੇ ਸਮਰੱਥ ਹੁੰਦਾ ਸੀ, ਨਹੀਂ ਤਾਂ ਚੁੱਲ੍ਹਾ ਬੁਝਿਆ ਰਹਿੰਦਾ ਸੀ।

ਛੇ ਦਿਨਾਂ ਤੋਂ ਬਹੁਤਿਆਂ ਦੀ ਹਾਲਤ ਇਹ ਬਣੀ ਹੋਈ ਸੀ ਕਿ ਜਦ ਵੀ ਕੋਈ ਸਕੂਟਰ ਮੋਟਰ ਸਾਈਕਲ ਵਾਲਾ ਉੱਥੇ ਆ ਕੇ ਰੁਕਦਾ ਸੀ ਤਾਂ ਮਜ਼ਦੂਰਾਂ ਦੀ ਇਕ ਛੱਲ ਉਧਰ ਨੂੰ ਲਪਕਦੀ ਸੀ-''ਬਾਬੂ ਜੀ ਕੈ ਮਜ਼ਦੂਰ ਚਾਹੀਏ। ਸਰਦਾਰ ਜੀ ਕਿੰਨੇ ਮਜ਼ਦੂਰ ਚਾਹੀਦੇ ਐ।'' ਇਹੋ ਹਾਲ ਬਹੀਏ ਲੋਕਾਂ ਦਾ ਸੀ, ਦਸ ਦਸ ਪੰਦਰਾਂ ਪੰਦਰਾਂ ਜਣੇ ਇਕੋ ਵੇਲੇ ਬੰਦੇ ਦੇ ਦੁਆਲੇ ਹੋ ਜਾਂਦੇ ਤੇ ਨਿਰਾਸ ਜਿਹੇ ਹੋ ਕੇ ਸੜਕ ਦੀ ਕੰਨੀ 'ਤੇ ਜਾ ਬੈਠਦੇ ਤੇ ਟੁੱਟੇ ਜਿਹੇ ਹਰਾਸ ਨਾਲ ਘੰਟਾ ਦੋ ਘੰਟੇ ਦੇ ਕੰਮ ਦੀ ਉਡੀਕ ਕਰਨ ਲਗਦੇ।

''ਰੁਲ਼ਦਿਆ ਚਾਹ ਪੀਣੀ ਐ ਉਇ ?'' ਉਹਦੇ ਪਿੰਡ ਦਾ ਹੀ ਪਾਲਾ ਵੜੈਚ ਬੋਲਿਆ ਸੀ। ਚਾਹ ਦੀ ਤਲਬ ਤਾਂ ਉਸ ਨੂੰ ਸੀ ਹੀ ਪਰ ਉਸ ਦੀ ਜੇਬ ਵਿਚ ਤਾਂ ਕਾਣੀ ਕੌਡੀ ਵੀ ਨਹੀਂ ਸੀ।

''ਮੈਨੂੰ ਕਿਹੈ ਪਾਲਿਆ ਕੁਛ ?'' ਹਾਲਾਂ ਕਿ ਉਸ ਨੂੰ ਪਹਿਲਾਂ ਹੀ ਸੁਣ ਗਿਆ ਸੀ ਪਰ ਉਸ ਨੇ ਘੇਗਲ ਕੰਨਾ ਹੁੰਦਿਆਂ ਚੁਸਤੀ ਵਰਤੀ। ਪਾਲੇ ਦੀ ਜੇਬ ਵਿਚ ਕੁਝ ਸੀ ਜਾਂ ਉਹ ਐਵੇਂ ਹੀ ਫੈਂਟਰ ਮਾਰ ਰਿਹਾ ਸੀ। ਕੀ ਪਤੈ ਪੰਜ ਚਾਰ ਰੁਪਏ ਹੋਣ ਈ। ਤਾਂ ਵੀ ਉਸ ਨੇ ਗ਼ੈਰਤ ਦਾ ਪੱਲਾ ਫੜਦਿਆਂ ਆਖ ਦਿੱਤਾ-''ਨਹੀਂ ਯਾਰ ਮੇਰਾ ਤਾਂ ਜੀਅ ਜਿਹਾ ਨੀ ਕਰਦਾ। ਐਵੇਂ ਸਾਲੀ ਗੈਸ ਜੀ ਬਣ ਜਾਂਦੀ ਐ। ਫਿਰ ਕਾਲਜਾ ਮਚਦਾ ਰਹਿੰਦੈ।''

ਉਸਨੂੰ ਗੁੱਸਾ ਆਇਆ ਸੀ ਇਨ੍ਹਾਂ ਦੂਜੀਆਂ ਬਰਾਦਰੀਆਂ ਦੇ ਲੋਕਾਂ 'ਤੇ ਜੋ ਉਨ੍ਹਾਂ ਦੀ ਰੋਜ਼ੀ-ਰੋਟੀ 'ਤੇ ਡਾਕਾ ਮਾਰਨ ਲਈ ਸ਼ਹਿਰ ਵਿਚ ਦਿਹਾੜੀ ਕਰਨ ਆ ਉਤਰਦੇ ਸਨ। ਪਰ ਇਹ ਗੁੱਸਾ ਛੇਤੀ ਹੀ ਢੈਲਾ ਪੈ ਗਿਆ। ਹੁਣ ਤਾਂ ਦਿਨ-ਬ-ਦਿਨ ਇਹ ਹਾਲਤ ਹੋ ਰਹੀ ਸੀ ਕਿ ਜੱਟਾਂ ਜ਼ਿਮੀਦਾਰਾਂ ਦੇ ਬਹੁਤ ਲੋਕ ਹਰੀਜਨਾਂ ਤੋਂ ਵੀ ਮਾੜੀ ਹਾਲਤ ਵਿਚ ਧੱਕੇ ਪਏ ਸਨ। ਰੁਲ਼ਦੇ ਦੇ ਨਾਲ ਉਹ ਵੀ ਉਡੀਕਦੇ ਰਹਿੰਦੇ ਕਿ ਕੋਈ ਦੋ ਚਾਰ ਘੰਟਿਆਂ ਦਾ ਹੀ ਛੋਟਾ ਮੋਟਾ ਕੰਮ ਮਿਲ ਜਾਵੇ। ਦੋ ਚਾਰ ਘੰਟਿਆਂ ਦੇ ਕੰਮ ਦਾ ਮਤਲਬ ਸੀ ਕਿੱਲੋ ਅੱਧ ਕਿੱਲੋ ਗੁੜ ਜਾਂ ਪਾਈਆ ਅੱਧ ਪਾ ਚਾਹ ਜਾਂ ਲੂਣ ਦੀ ਥੈਲੀ ਜਾਂ ਮਿਰਚਾਂ ਦਾ ਛੋਟਾ ਮੋਟਾ ਪੈਕਟ। ਵੱਧ ਤੋਂ ਵੱਧ ਐਸ਼ ਕਰਨ ਦੇ ਇਹ ਸਾਧਨ ਸਨ ਰੁਲ਼ਦੇ ਦੇ ਘਰਦਿਆਂ ਦੇ। ਕਈ ਵਾਰ ਇਕੱਲੀਆਂ ਮਿਰਚਾਂ ਪਾਣੀ ਵਿਚ ਘੋਲ਼ ਕੇ ਰੋਟੀ ਖਾਣੀ ਪਈ ਹੈ ਰੁਲ਼ਦੇ ਦੇ ਪਰਿਵਾਰ ਨੂੰ। ਕਿਸੇ ਨਾ ਕਿਸੇ ਜੱਟ ਜ਼ਿਮੀਦਾਰ ਦੇ ਘਰੋਂ ਲੱਸੀ ਦੀਆਂ ਚਾਰ ਘੁੱਟਾਂ ਵੀ ਮਿਲ ਜਾਂਦੀਆਂ ਨੇ। ਕਈ ਵਾਰ ਲੱਸੀ ਵਿਚ ਲੂਣ ਮਿਰਚਾਂ ਘੋਲ ਕੇ ਵੀ ਰੋਟੀ ਖਾ ਲਈ ਜਾਂਦੀ ਹੈ। ਸੁਆਦ ਲਗਦੀ ਹੈ ਇਉਂ ਵੀ ਰੋਟੀ। ਲੂਣ ਵਾਲੀ ਰੋਟੀ ਲੱਸੀ ਨਾਲ ਘੁੱਟੀਂ ਬਾਟੀਂ ਵੀ ਖਾ ਲਈ ਜਾਂਦੀ ਹੈ। ਜੇ ਕਿਸੇ ਘਰੋਂ ਸੰਘਣੀ ਲੱਸੀ ਮਿਲ ਜਾਵੇ ਤਾਂ ਖੱਦਰ ਦੇ ਪੋਣੇ ਵਿਚ ਪਾ ਕੇ ਪਨੀਰ ਬਣਾ ਲਿਆ ਜਾਂਦਾ ਹੈ।

ਅੱਜ ਸਵੇਰੇ ਵੀ ਤੇ ਕੱਲ੍ਹ ਆਥਣੇ ਵੀ ਉਨ੍ਹਾਂ ਨੇ ਸੜਕ ਦੇ ਇਕ ਪਾਸੇ ਟੀਨ ਦੀਆਂ ਵੱਡੀਆਂ ਚਾਦਰਾਂ ਤਣੀਆਂ ਵੇਖੀਆਂ ਸਨ, ਜਿੱਥੇ ਕੋਈ ਕੰਮ ਹੋ ਰਿਹਾ ਸੀ। ਕੋਈ ਵੱਡਾ ਹੀ ਕੰਮ ਸੀ ਜਿਸ ਦੀ ਉਨ੍ਹਾਂ ਨੂੰ ਕੋਈ ਸਮਝ ਨਹੀਂ ਸੀ ਲੱਗੀ।

''ਮਰ ਉਇ ਰੁਲ਼ਦਿਆ! ਆਹ ਤਾਂ ਮੇਰੇ ਸਾਲ਼ੇ ਦਾ ਕੋਈ ਹੋਰ ਈ ਸੰਸਾਰ ਬਣੀ ਜਾਂਦੈ। ਰਸਤੇ ਵਿਚ ਵੀ ਜਿੱਧਰੋਂ ਦੀ ਉਹ ਲੰਘਦੇ ਸਨ, ਕੋਈ ਵੱਡਾ ਹੀ ਕੰਮ ਹੋ ਰਿਹਾ ਹੁੰਦਾ। ਵੱਡੀਆਂ ਖੁੱਲ੍ਹੀਆਂ ਜ਼ਮੀਨਾਂ ਵਿਚ ਵੱਡੀਆਂ ਵੱਡੀਆਂ ਮਸ਼ੀਨਾਂ ਦਾ ਕੰਮ ਉਹ ਰੋਜ਼ ਹੀ ਵੇਖਦੇ ਆ ਰਹੇ ਸਨ। ਪੀਲੀਆਂ ਜਿਹੀਆਂ ਜਾਕਟਾਂ ਪਾਈ ਬਹੁਤ ਥੋੜ੍ਹੇ ਮਜ਼ਦੂਰ ਕੰਮ 'ਤੇ ਲੱਗੇ ਦਿਖਾਈ ਦਿੰਦੇ ਸਨ।

ਉਸ ਦੇ ਅੰਦਰੋਂ ਕੁਛ ਤੜੱਕ ਕਰ ਕੇ ਟੁੱਟਿਆ। ਅੱਗੇ ਜਾ ਕੇ ਰੁਲ਼ਦੇ ਦਾ ਦਿਮਾਗ਼ ਇਕ ਦਮ ਹੋਰ ਹੀ ਵਹਿਣਾਂ ਵਿਚ ਵਹਿ ਤੁਰਿਆ ਸੀ। ਪਰਸੋਂ ਚੌਥੇ ਗਾਮੋਂ, ਉਸ ਦੀ ਭੈਣ ਦਾ ਪ੍ਰਾਹੁਣਾ ਆਇਆ ਸੀ ਤਾਂ ਉਹਦੇ ਵਾਸਤੇ ਵਿਛਾਉਣ ਲਈ ਕੋਈ ਨਵਾਂ ਗਦੈਲਾ ਉਨ੍ਹਾਂ ਦੇ ਘਰੋਂ ਨਹੀਂ ਸੀ ਨਿਕਲਿਆ,ਕਿਸੇ ਗੁਆਂਢੀ ਦਿਉਂ ਲਿਆਂਦਾ ਸੀ ਜਿਨ੍ਹਾਂ ਦਾ ਇਕ ਮੁੰਡਾ ਕਿਸੇ ਦਫ਼ਤਰ ਵਿਚ ਚਪੜਾਸੀ ਸੀ। ਇਹ ਕੁਝ ਵੇਖ ਕੇ ਤਾਂ ਉਹਦੇ ਮਨ ਵਿਚ ਇਕ ਸੁਪਨਾ ਉਸਲਵੱਟੇ ਲੈਣ ਲੱਗਾ ਸੀ-''ਭੈਣ ਦੇਣੇ ਦਾ ਕਦੇ ਸਾਡਾ ਨਸੀਬ ਵੀ ਜਾਗੂਗਾ। ਕਦੇ ਐਸ ਉਮਰ ਵਿਚ ਦੋ ਕਮਰੇ ਪਾ



ਸਕਾਂਗੇ। ਏਥੇ ਤਾਂ ਐਂ ਈ ਨਰਕ ਭੋਗਦਿਆਂ ਬੀਤ ਜਾਣੀ ਐਂ।''

''ਉਇ ਬੋਘਿਆ! ਆਹ ਵੇਖ ਉਇ ਫੇਰੇ ਦੇਣੇ ਦਾ ਪਤਾ ਨੀ ਕੀ ਐ ਜਿੰਨ ਭੂਤ ਜਿਆ।'' ਉਨ੍ਹਾਂ ਦੀ ਨਿਗਾਹ ਟੀਨ ਦੀਆਂ ਚਾਦਰਾਂ ਦੇ ਅੰਦਰ ਕੰਮ ਕਰਦੇ ਅਜੀਬ ਜਿਹੀਆਂ ਵਰਦੀਆਂ ਵਾਲੇ ਪੀਲੀਆਂ ਟੋਪੀਆਂ ਵਾਲੇ ਮਜ਼ਦੂਰਾਂ ਦੇ ਉਪਰ ਦੀ ਦਿਸਦੀ ਇਕ ਦਿਉ ਕੱਦ ਮਸ਼ੀਨ 'ਤੇ ਪਈ ਸੀ ਜਿਸ ਨੂੰ ਵੇਖ ਕੇ ਉਹ ਭਮੱਤਰ ਜਿਹੇ ਗਏ ਸਨ। ਉਸ ਤੋਂ ਪਰ੍ਹਾਂ ਕਿਸੇ ਵੱਡੀ ਉਸਰ ਰਹੀ ਬਿਲਡਿੰਗ ਕੋਲ ਵੀ ਇਹੋ ਜਿਹੀਆਂ ਤੇ ਹੋਰ ਕਈ ਤਰ੍ਹਾਂ ਦੀਆਂ ਮਸ਼ੀਨਾਂ ਖੜ੍ਹੀਆਂ ਸਨ। ਬਹੁਤ ਉਚੀਆਂ ਉਸਰ ਰਹੀਆਂ ਬਿਲਡਿੰਗਾਂ ਉਪਰ ਫਿਰਦੇ ਮਜ਼ਦੂਰ ਗਿਠਮੁਠੀਏ ਜਿਹੇ ਜਾਪਦੇ ਸਨ ਜੋ ਇੱਧਰ ਉਧਰ ਕੁਰਬਲ ਕੁਰਬਲ ਕਰਦੇ ਤੁਰੇ ਫਿਰਦੇ ਦਿਸਦੇ ਸਨ। ਮਸ਼ੀਨਾਂ ਤਾਂ ਉਨ੍ਹਾਂ ਨੇ ਹੋਰ ਵੀ ਕਈ ਤਰ੍ਹਾਂ ਦੀਆਂ ਵੇਖੀਆਂ ਸਨ, ਜੇ. ਸੀ. ਬੀ. ਤੇ ਹੋਰ ਕਈ ਕਿਸਮ ਦੀਆਂ ਕਰੇਨਾਂ ਬਗੈਰਾ। ਪਰ ਇਹ ਤਾਂ ਪਤਾ ਈ ਨੀ ਸੀ ਲਗਦਾ ਕੀ ਸੀ ਕਰਾਹੇ, ਬੁਲਡੋਜ਼ਰ ਜਾਂ ਕੁਝ ਹੋਰ। ਉਹਦੇ ਵਿਚੋਂ ਹੀ ਕੋਈ ਪਉੜੀ ਜਿਹੀ ਨਿਕਲ ਰਹੀ ਸੀ। ਜੋ ਅੱਧ ਅਸਮਾਨ ਤਕ ਪਹੁੰਚੀ ਹੋਈ ਸੀ। ਕਿਧਰੇ ਮਸਾਲਾ ਰਲ਼ਾਉਣ ਵਾਲੀਆਂ ਅਜੀਬ ਅਜੀਬ ਮਸ਼ੀਨਾਂ। ਸੈਂਕੜੇ ਮਜ਼ਦੂਰਾਂ ਦਾ ਕੰਮ ਦਸ ਕੁ ਮਜ਼ਦੂਰਾਂ ਤਕ ਸੀਮਤ ਹੋ ਕੇ ਰਹਿ ਗਿਆ ਸੀ।

ਉਹ ਆਪਣੇ ਆਪ ਵਿਚ ਆਇਆ ਤਾਂ ਉਸਨੇ ਵੇਖਿਆ ਕਿ ਉਸ ਦਾ ਸਾਈਕਲ ਤਾਂ ਸਕੂਲ ਦੀ ਕੰਧ ਨਾਲ ਹੀ ਉਦਾਸ ਉਦਾਸ ਖੜ੍ਹਾ ਸੀ। ਹਵਾ ਨਾਲ ਉਡ ਕੇ ਅਖ਼ਬਾਰ ਦਾ ਇਕ ਟੋਟਾ ਉਸ ਦੇ ਪੈਰਾਂ 'ਤੇ ਆ ਅਟਕਿਆ। ਪੰਜ ਕੁ ਸਾਲ ਸਕੂਲ ਗਿਆ ਹੋਣ ਕਰਕੇ ਉਹ ਪੰਜਾਬੀ ਦੇ ਅੱਖਰ ਤਾਂ ਉਠਾ ਹੀ ਲੈਂਦਾ ਸੀ। ਪੰਜਾਬ ਦੇ ਮੁੱਖ ਮੰਤਰੀ ਦਾ ਹੀ ਬਿਆਨ ਸੀ ਜੋ ਉਹ ਪਿੰਡ ਵਿਚ ਆਏ ਮੁੱਖ ਮੰਤਰੀ ਦੇ ਮੂੰਹੋਂ ਵੀ ਸੁਣ ਚੁੱਕਾ ਸੀ ਕਿ 'ਪੰਜਾਬ ਦਾ ਐਨਾ ਵਿਕਾਸ ਕਰਾਂਗੇ ਕਿ ਇਸਨੂੰ ਅਸੀਂ ਕੈਲੇਫੋਰਨੀਆ ਬਣਾ ਦਿਆਂਗੇ।' ਇਹ ਸ਼ਬਦ ਉਸ ਦੇ ਜ਼ਿਹਨ ਦਾ ਹਿੱਸਾ ਨਾ ਬਣ ਸਕਿਆ ਤੇ ਇਹ ਸ਼ਬਦ ਆਪਣਾ ਰੂਪ ਬਦਲ ਕੇ ਉਸ ਦੇ ਮਨ ਮਸਤਕ ਵਿਚ ਕੈਲੂਫਰੂਨੀਆ ਬਣ ਕੇ ਉਤਰ ਗਿਆ। ਪਤਾ ਨਹੀਂ ਇਹ ਕੈਲੂਫਰੂਨੀਆਂ ਕਿਹੜਾ ਮੁਲਕ ਹੈ। ਜੇ ਏਥੇ ਈ ਕੈਲੂਫਰੂਨੀਆ ਬਣ ਗਿਆ ਤਾਂ ਕੀ ਪਤਾ ਸਾਨੂੰ ਗ਼ਰੀਬਾਂ ਨੂੰ ਉਜਾੜ ਦੇਣ। ਕੱਲ੍ਹ ਉਹ ਜਦੋਂ ਸ਼ਹਿਰ ਦੇ ਬਾਹਰ ਵਾਰ ਕਬਾੜ ਦੀਆਂ ਚੀਜ਼ਾਂ 'ਕੱਠੀਆਂ ਕਰਨ ਵਾਲੇ ਲੋਕਾਂ ਦੀ ਬਸਤੀ ਕੋਲੋਂ ਦੀ ਲੰਘੇ ਸਨ ਤਾਂ ਉਹਨਾਂ ਲੋਕਾਂ ਦੀਆਂ ਝੌਂਪੜੀਆਂ 'ਤੇ ਵੀ ਬੁਲਡੋਜ਼ਰ ਚੜ੍ਹੇ ਹੋਏ ਸਨ। ਕਹਿੰਦੇ ਸੀ ਬਈ ਉੱਥੇ ਵੱਡੇ ਬੰਦਿਆਂ ਵਾਸਤੇ ਕਾਲੋਨੀ ਬਣਨੀ ਸੀ।

ਕਾਲਜੇ ਨੂੰ ਵੱਟ ਜਿਹਾ ਤਾਂ ਚੜ੍ਹਿਆ ਸੀ ਪਰ ਕਿਸੇ ਗੱਲ ਦੀ ਸਮਝ ਜਿਹੀ ਨਹੀਂ ਸੀ ਆਈ ਉਸ ਨੂੰ। ਜੀਅ ਤਾਂ ਕੀਤਾ ਸੀ ਕਿ ਟੀਨ ਦੀਆਂ ਚਾਦਰਾਂ ਦੇ ਉੱਤੋਂ ਦੀ ਟੱਪ ਕੇ ਅੰਦਰ ਧੁੱਸ ਦੇ ਕੇ ਵੜ ਜਾਵੇ ਤੇ ਕਿਸੇ ਮਸ਼ੀਨ ਵਿਚ ਜਾ ਕੇ ਮਾਰੇ ਟੱਕਰ ਤੇ ਕਰ ਲਵੇ ਮੱਥਾ ਲਹੂ ਲੁਹਾਣ ਜਾਂ ਕਿਸੇ ਮਸ਼ੀਨ ਦੇ ਮੂਹਰੇ ਲਿਟ ਕੇ ਜਾਨ ਦੇ ਦੇਵੇ।

''ਪੱਟੀ ਮੋੜ੍ਹੀ ਵਾਲੇ ਘੁਮੰਡੇ ਨੇ ਜੁਆਕਾਂ ਦੇ ਮੂੰਹ 'ਚੋਂ ਬੁਰਕੀ ਈ ਖੋਹ ਲੀ, ਕਿੱਥੇ ਭਲਾ ਹੋਊ ਤੇਰਾ ਦੋਜ਼ਕੀਆ ? ਕੰਜਰਾ ਸਾਨੂੰ ਤਾਂ ਦੂ ਰੁਲਣ ਜੋਗੇ ਕਰ ਕੇ ਰੱਖ 'ਤਾ।'' ਪਿਉ ਦਾਦੇ ਦੀ ਦਸ ਕੁ ਘੁਮਾ ਪੈਲੀ ਤੋਂ ਵਧਾ ਕੇ ਹੁਣ ਪੰਜਾਹ ਕਿੱਲਿਆਂ ਦਾ ਮਾਲਕ ਬਣਿਆ ਫਿਰਦਾ ਸੀ। ਪੁਰਾਣਾ ਘਰ ਢਾਹ ਕੇ ਨਵੀਂ ਕੋਠੀ ਪਾ ਲਈ ਸੀ। ਘਰ ਵਿਚ ਦੋ ਵੱਡੀਆਂ ਵੱਡੀਆਂ ਕਾਰਾਂ ਲਿਆ ਖੜ੍ਹਾਈਆਂ ਸੀ ਬਾਹਰਲੇ ਮੁਲਕ ਦੀਆਂ ਬਣੀਆਂ। ਫਿਰ ਕੈਲੂਫਰੂਨੀਆਂ ਵਾਲੇ ਮੁੱਖ ਮੰਤਰੀ ਨਾਲ ਜਾ ਜੁੜਿਆ ਸੀ। ਪੰਜਾਬ ਵਿਚ ਹਵਾ ਵੀ ਕੈਲੂਫਰੂਨੀਆਂ ਤੋਂ ਪੁੱਛ ਕੇ ਵਗਦੀ ਸੀ ਤਾਂ ਹੀ ਤਾਂ ਘੁਮੰਡਾ ਸਿੰਘ ਦਾ ਦਾਅ ਲੱਗ ਗਿਆ ਸੀ। ਕੈਲੂਫਰੂਨੀਆਂ ਦੀ ਜੇਬ ਵਿਚੋਂ ਪਰਚੀ ਨਿਕਲੀ ਸੀ ਤਾਂ ਘੁਮੰਡਾ ਸਿੰਘ ਦੇ ਨਾਂ ਦੀ ਪਰਚੀ ਨਿਕਲ ਆਈ ਸੀ ਤੇ ਉਹ ਵੱਡਾ ਜੱਥੇਦਾਰ ਬਣ ਗਿਆ ਸੀ। ਬਥੇਰੀ ਅੱਤ ਚੱਕੀ ਹੋਈ ਸੀ ਹੁਣ ਇਸ ਜੱਥੇਦਾਰ ਨੇ। ਗ਼ਰੀਬਾਂ ਦੇ ਘਰਾਂ 'ਚੋਂ ਚੁਕਵਾ ਲਿਆਉਂਦੇ ਮਹਾਰਾਜ ਦੀਆਂ ਦੇਹਾਂ। ਅਖੇ ਚੂੜ੍ਹੇ ਚਪੜਿਆਂ ਦੇ ਘਰਾਂ 'ਚ ਸਫ਼ਾਈ ਨੀ ਹੁੰਦੀ। ਮਹਾਰਾਜ ਦੀ ਬੇਅਦਬੀ ਹੁੰਦੀ ਐ। ਨਾ ਐਨ੍ਹਾਂ ਦਸਾਂ ਵੀਹਾਂ ਸਾਲਾਂ 'ਚ ਈ ਬੇਅਦਬੀ ਹੋਣ ਲੱਗ ਪੀ ਮਹਾਰਾਜ

ਦੀ। ਪਹਿਲਾਂ ਤਾਂ ਕਦੇ ਹੋਈ ਨੀ ਬੇਅਦਬੀ। ਪੁੱਛਣ ਵਾਲਾ ਹੋਵੇ ਬਈ ਇਹਨਾਂ ਚੂੜ੍ਹੇ ਚਮਾਰਾਂ ਨੇ ਜੇ ਸ਼ਰਧਾ ਨਾਲ ਮਹਾਰਾਜ ਦੇ ਚਰਨ ਆਪਣੇ ਘਰਾਂ ਵਿਚ ਪੁਆਏ ਐ ਤਾਂ ਬੇਅਦਬੀ ਕਰਨ ਨੂੰ ਤਾਂ ਨੀ ਪੁਆਏ ? ਤੁਸੀਂ ਈ ਆ ਗਏ ਵੱਡੇ ਸਿੱਖ। ਸਾਨੂੰ ਕਹਿੰਦੇ ਐ ਬਈ ਡੇਰਿਆਂ ਵਾਲਿਆਂ ਦੇ ਜਾਣ ਲੱਗ ਪੇ। ਜਾਣਾ ਈ ਹੋਇਆ ਜਦੋਂ ਤੁਸੀਂ ਸਾਡਾ ਡੇਰਿਆਂ 'ਚ ਵੜਨਾ ਹੀ ਬੰਦ ਕਰ 'ਤਾ।

ਉਸ ਦੇ ਚੇਤਿਆਂ ਵਿਚ ਅਜਿਹੀ ਆਰੀ ਫਿਰ ਗਈ ਕਿ ਉਹ ਇਕ ਪਲ ਲਈ ਕਿਧਰੇ ਹੀ ਡੁੱਬ-ਡੁਬਾ ਗਿਆ। ਉਹ ਧਰਤੀ 'ਤੇ ਪੈਰ ਲਾ ਕੇ ਸਾਈਕਲ ਤੋਂ ਉਤਰ ਗਿਆ। ਉਸ ਨੂੰ ਯਾਦ ਆਇਆ ਕੁੱਝ ਦਿਨ ਹੋਏ ਜਦੋਂ ਉਹ ਘਰ ਗਿਆ ਸੀ ਤਾਂ ਉਸ ਦੀ ਨਿਗਾਹ ਚਿੰਤੋ ਦੇ ਝਰੀਟੇ ਚਿਹਰੇ 'ਤੇ ਪਈ ਸੀ। ਉਸ ਨੂੰ ਪਹਿਲਾਂ ਤਾਂ ਚਿੰਤੋ 'ਤੇ ਮਣਾਂ ਮੂੰਹੀਂ ਗੁੱਸਾ ਆਇਆ ਸੀ ਪਰ ਫਿਰ ਪਤਾ ਨਹੀਂ ਕਿਵੇਂ ਸਮਾਈ ਕਰ ਗਿਆ ਸੀ।

''ਹਾਅ ਕੀ ਹੋਇਐ ਨੀ ਚਿੰਤੋ ਤੇਰੇ ਮੂੰਹ 'ਤੇ ?'' ਉਸ ਨੇ ਲਾਲ ਸੂਹੇ ਆਨੇ ਕੱਢਦਿਆਂ ਪੁੱਛਿਆ ਸੀ।

''ਕੁਛ ਨੀ ਹੋਇਆ ਮੇਰੇ ਮੂੰਹ 'ਤੇ। ਕੀ ਹੋਣਾ ਸੀ, ਕੁੱਛ ਨੀ ਹੋਇਆ।'' ਚਿੰਤੋ ਮੂੰਹ ਦੂਜੇ ਪਾਸੇ ਕਰਦੀ ਉਹਦੇ ਕੋਲੋਂ ਪਰ੍ਹਾਂ ਹੋ ਗਈ ਸੀ।

''ਨਾ ਹੋਇਆ ਕਿਉਂ ਨੀ ? ਤੂੰ ਮੈਨੂੰ ਭੱਬੂ ਕੁੱਤਾ ਈ ਸਮਝਦੀ ਐਂ, ਬਈ ਮੈਨੂੰ ਕਾਸੇ ਦਾ ਪਤਾ ਈ ਨੀ ?''

''ਜੇ ਪਤੈ ਤਾਂ ਫਿਰ ਪੁਛਦਾ ਕਿਉਂ ਐਂ ? ਜੇ ਐਡਾ ਈ ਜਾਣੀ ਜਾਣ ਐਂ।''

''ਦਸਦੀ ਐਂ ਕਿ ਹੱਡ ਗੋਡੇ ਤੁੜਾਉਣੇ ਐ ?''

''ਸੱਚੀ ਪੁੱਛਦੈਂ ? ਨਾ ਪੁੱਛ ਤੂੰ ਇਹ, ਨਾ ਪੁੱਛ। ਢਕੀਓ ਈ ਰਹਿਣ ਦੇ ਜੀਤੋ ਦਾ ਬਾਪੂ।'' ਰੁਲਦੇ ਦੇ ਮੂੰਹ ਵਿਚ ਤਾਂ ਜ਼ੁਬਾਨ ਹੀ ਨਹੀਂ ਸੀ ਰਹੀ। ਫਿਰ ਉਹ ਆਪ ਹੀ ਫੁੱਟ ਪਈ ਸੀ-''ਸ਼ਹਿਰ ਗਈ ਸੀ, ਹੋਰ ਕੀ ਕਰਦੀ। ਘਰੇ ਤਾਂ ਚੂਹਿਆਂ ਦੇ ਖਾਣ ਜੋਗਾ ਵੀ ਫੰਢਾ ਨੀ ਸੀ। ਕੀ ਕਰਦੀ ?''

ਰੁਲਦੇ ਦੀ ਲੇਰ ਨਿਕਲ ਗਈ। ਬੱਚੇ ਭੱਜ ਕੇ ਆਏ ਸਨ-''ਬੇਬੇ ਕੀ ਹੋ ਗਿਆ ਪਾਪੇ ਨੂੰ ?'' ਜੈਲੇ ਨੇ ਫ਼ਿਕਰ ਨਾਲ ਪੁਛਿਆ ਸੀ।

''ਕੁਛ ਨੀ ਹੋਇਆ ਡੱਡੇ। ਜਾ ਤੂੰ ਸਕੂਲ ਦਾ ਕੰਮ ਕਰ ਲੈ। ਨਹੀਂ ਮਾਸਟਰ ਮਾਰਨਗੇ ਕੱਲ੍ਹ ਨੂੰ। ਕੁਛ ਨੀ ਹੋਇਆ।'' ਚਿੰਤੋ ਨੇ ਪੁੱਤ ਦੇ ਸਿਰ ਅਤੇ ਮੱਥੇ 'ਤੇ ਪਿਆਰ ਨਾਲ ਹੱਥ ਫੇਰਿਆ ਸੀ। ਜਿਵੇਂ ਹੀ ਇਹ ਸਾਰਾ ਕੁਝ ਰੁਲ਼ਦੇ ਨੂੰ ਯਾਦ ਆਇਆ ਸੀ,ਉਸ ਦੇ ਢਿੱਡ ਵਿਚ ਭਿਆਨਕ ਕਿਸਮ ਦਾ ਵੱਟ ਚੜ੍ਹਨ ਲੱਗ ਪਿਆ ਸੀ। ਮਰੋੜ ਉਠਿਆ ਸੀ ਉਹਦੇ ਢਿੱਡ ਵਿਚੋਂ ਤੇ ਉਸ ਨੇ ਦੂਰ ਤਕ ਨਿਗਾਹ ਮਾਰੀ ਸੀ। ਭਾਵੇਂ ਸਾਮਹਣੇ ਮਿਊਂਸਪਲ ਕਮੇਟੀ ਦੀਆਂ ਟੱਟੀਆਂ ਬਣੀਆਂ ਹੋਈਆਂ ਸਨ, ਪਰ ਉਸ ਦਾ ਇਹ ਮਰੋੜ ਇਹ ਟੱਟੀਆਂ ਹੱਲ ਨਹੀਂ ਸੀ ਕਰ ਸਕਦੀਆਂ। ਉਸ ਨੂੰ ਇਨ੍ਹਾਂ ਦੀ ਲੋੜ ਨਹੀਂ ਸੀ।

''ਕੈਲੂਫਰੂਨੀਆ। ਸਾਲੇ ਕੈਲੂਫਰੂਨੀਆ ਦੇ। ਉਇ ਕੰਜਰ ਦਿਉ ਸਾਨੂੰ ਕੱਚੀ ਭੁੱਚੋ 'ਚ ਰਹਿਣ ਜੋਗੇ ਈ ਰਹਿਣ ਦਿਉ, ਉਇ। ਅਸੀਂ ਕੀ ਲੈਣੈ ਕੈਲੂਫਰੂਨੀਆਂ ਤੋਂ। ਸਾਡਾ ਕੈਲੂਫਰੂਨੀਆ ਤਾਂ ਮੇਰੇ ਸਾਲੇ ਉਸ ਜੱਥੇਦਾਰ ਨੇ ਈ ਉਜਾੜ 'ਤਾ। ਕੰਜਰ ਕਿਸੇ ਥਾਂ ਦਾ। ਮੇਰੇ ਸਾਲਿਆਂ ਨੂੰ ਕੋਈ ਪੁੱਛਣ ਵਾਲਾ ਹੋਵੇ ਬਈ ਅਸੀਂ ਕੀ ਰੋਟੀ 'ਤੇ ਧਰ ਕੇ ਖਾਣੈ ਥੋਡਾ ਕੈਲੂਫਰੂਨੀਆ। ਉਇ ਅਸੀਂ ਈ ਭੁੰਨ ਕੇ ਬੀਜਿਆ ਬਈ ਜਿਹੜਾ ਉਗਦਾ ਨੀ ?'' ਗਾਲ੍ਹ ਸ਼ਾਇਦ ਜਥੇਦਾਰ ਘੁਮੰਡੇ ਤਕ ਹੀ ਸੀਮਤ ਹੋ ਕੇ ਰਹਿ ਗਈ ਸੀ। ਨਹੀਂ ਇਹ ਤਾਂ ਕੈਲੂਫਰੂਨੀਆ ਦੀਆਂ ਹੱਦਾਂ ਟੱਪ ਗਈ ਸੀ।○○

[ਬੀ-6, ਗੁਰੂ ਕੀ ਨਗਰੀ, ਬਠਿੰਡਾ-151 001]



# ਗੰਗਾ ਕਿਨਾਰੇ

## ਸਾਧੂ ਸਿੰਘ

ਐਤਕੀਂ ਕੁਝ ਵੀ ਹੋ ਜਾਏ, ਸੁਆਮੀ ਜੀ ਨੂੰ ਜ਼ਰੂਰ ਮਿਲਕੇ ਜਾਣਾ ਹੈ। ਪਿਛਲੀ ਵਾਰ ਨਾ ਮਿਲਕੇ ਜਾਣ ਦੀ ਕੁਤਾਹੀ ਦਾ ਭਾਰ ਪੂਰੇ ਦੋ ਵਰ੍ਹੇ ਆਪਣੇ ਦਿਲ 'ਤੇ ਢੋਂਦਾ ਰਿਹਾ ਹਾਂ। ਦੋਸਤਾਂ ਨੂੰ ਮਿਲਣ ਤੋਂ ਵੱਡਾ ਕੋਈ ਹੋਰ ਸੁਆਬ, ਜੇ ਕੋਈ ਹੈ ਵੀ ਤਾਂ ਮੈਂ ਉਸਤੋਂ ਬਿਲਕੁਲ ਹੀ ਬੇਖਬਰ ਹਾਂ। ਬੇਖਬਰ ਕਿਉਂ? ਮੈਂ ਉਸ ਤੋਂ ਮੁਨਕਰ ਹੀ ਹਾਂ। ਫੇਰ ਵੀ ਲੱਖ ਕੋਸ਼ਿਸ਼ਾਂ ਦੇ ਬਾਵਜੂਦ, ਮਿੱਤਰਾਂ ਦੀ ਅਨੁਪਾਤ ਵਿਚ, ਰਾਤਾਂ ਦੇ ਥੁੜ ਜਾਣ ਦਾ ਹਾਦਸਾ ਵਾਪਰ ਹੀ ਜਾਂਦਾ ਰਿਹਾ ਹੈ।

ਪਰ ਉਪਰੋਥਲੀ ਦੂਜੀ ਵਾਰ ਇਸ ਗੁਨਾਹ ਦਾ ਦੁੱਖ ਜਰਨ ਜੋਗੀ ਮੇਰੇ ਵਿਚ ਤਾਂ ਸੱਤਿਆ ਹੀ ਨਹੀਂ। ਇਸ ਲਈ ਦੇਸ ਆਉਣ ਤੋਂ ਤੀਜੇ ਦਿਨ ਹੀ ਸੁਆਮੀ ਜੀ ਦੇ ਜਾਣੂੰ ਠਿਕਾਣਿਆਂ 'ਤੇ ਫੋਨ ਕੀਤੇ ਪਰ ਉਹਨਾਂ ਦਾ ਕੁਝ ਥਹੁ-ਪਤਾ ਨਾ ਲੱਗਾ।

ਬੀਤੇ ਕੁਝ ਵਰ੍ਹਿਆਂ ਦੌਰਾਨ ਸੁਆਮੀ ਜੀ ਦੀ ਮਹਿਮਾ ਸੱਚਮੁੱਚ ਹੀ ਅਪਰੰਪਾਰ ਹੋ ਗਈ ਹੈ। ਉਹ ਲਗਪਗ ਸਾਰਾ ਹੀ ਵਰ੍ਹਾ ਮੌਸਮ ਦੀ ਸੁਵਿਧਾ ਅਨੁਸਾਰ, ਦੇਸ਼ ਦੇ ਵੱਖ ਵੱਖ ਭਾਗਾਂ ਵਿਚ ਪ੍ਰਵਚਨ-ਯਾਤਰਾ 'ਤੇ ਚੜ੍ਹੇ ਰਹਿੰਦੇ ਹਨ।

ਜੂਨ ਦੇ ਮਹੀਨੇ ਉਹਨਾਂ ਨੂੰ ਮਿਥੇ ਪ੍ਰੋਗਰਾਮ ਅਨੁਸਾਰ ਮਨਾਲੀ ਹੋਣਾ ਚਾਹੀਦਾ ਸੀ। ਪਰ ਮਨਾਲੀ ਤੋਂ ਵੀ ਉਹਨਾਂ ਦੇ ਸੇਵਕ ਤੋਂ ਪਤਾ ਲੱਗਾ ਕਿ ਉਹ ਚਾਲੇ ਪਾ ਚੁੱਕੇ ਸਨ। "ਕਿੱਥੇ ਹੋਣਗੇ?" ਮੈਂ ਬੜੀ ਤੀਬਰਤਾ ਭਰੀ ਉਤਸੁਕਤਾ ਨਾਲ ਪੁੱਛਿਆ।

"ਜੀ ਕੁਝ ਪੱਕਾ ਪਤਾ ਨਹੀਂ।"

ਦੂਜੇ ਪਾਸਿਉਂ ਆਈ ਆਵਾਜ਼ ਕੁਝ ਜਾਣੀ-ਪਛਾਣੀ ਲੱਗ ਰਹੀ ਸੀ।

"ਉਹ ਤੂੰ ਰਾਮ ਜੀ ਦਾਸ ਤਾਂ ਨਹੀਂ?"

"ਹਾਂ ਤਾਂ ਜੀ ਰਾਮ ਜੀ ਹੀ, ਆਪ ਸਤਨਾਮ ਸਿੰਘ ਜੀ ਹੋ, ਲੁਧਿਆਨਾ ਵਾਲੇ?"

"ਹਾਂ ਆਪਨੇ ਠੀਕ ਪਹਿਚਾਨਾ।"

ਰਾਮ ਜੀ ਨੂੰ ਤਾਂ ਕਾਫੀ ਵਰ੍ਹੇ ਪਹਿਲਾਂ ਸੁਆਮੀ ਜੀ ਹੋਰਾਂ ਨਾਲ ਬਹੁਤ ਵਾਰ ਮਿਲ ਚੁੱਕਾ ਸਾਂ। ਕਈ ਵਾਰ ਉਹ ਸਾਡੇ ਘਰ ਵੀ ਆ ਚੁੱਕਾ ਸੀ। ਮੈਨੂੰ ਯਾਦ ਹੈ ਕਿ ਸੱਤ ਅੱਠ ਵਰ੍ਹੇ ਪਹਿਲਾਂ ਮੈਂ ਉਹਨੂੰ ਆਪਣੇ ਦੋਸਤ ਟਰਾਂਸਪੋਰਟ ਅਧਿਕਾਰੀ ਤੋਂ ਡਰਾਈਵਿੰਗ ਲਾਇਸੈਂਸ ਵੀ ਬਣਵਾ ਕੇ ਦਿੱਤਾ ਸੀ। ਰਾਮ ਜੀ ਨੂੰ ਇਹ ਵੀ ਪਤਾ ਸੀ ਕਿ ਮੈਂ ਤੇ ਸੁਆਮੀ ਜੀ ਆਪਸ ਵਿਚ ਵਾਹਵਾ ਘਿਉ ਖਿਚੜੀ ਹਾਂ।

"ਬੜੀ ਦੇਰ ਬਾਅਦ ਆਪ ਕੀ ਆਵਾਜ਼ ਸੁਨੀ ਹੈ। ...ਤੁਸੀਂ ਤਾਂ ਜੀ ਮੈਨੂੰ ਬੜੇ ਧਰਮ ਸੰਕਟ ਵਿਚ ਪਾਇਆ। ਜੀ ਸੱਚੀ ਗੱਲ ਹੈ ਸੁਆਮੀ ਜੀ ਦਾ ਇਕ ਪੱਕਾ ਸੰਪਰਕ ਫੋਨ ਤਾਂ ਹੈ ਮੇਰੇ ਕੋਲ। ਉੱਥੇ ਉਹਨਾਂ ਦੇ ਰੋਜ਼ਾਨਾ ਪ੍ਰੋਗਰਾਮ ਦੀ ਪੂਰੀ ਖਬਰ ਹੁੰਦੀ ਹੈ। ਪਰ ਮੈਨੂੰ ਉਹ ਫੋਨ ਸਹਿਜੇ ਕੀਤੇ ਕਿਸੇ ਨੂੰ ਦੱਸਣ ਦੀ ਇਜਾਜ਼ਤ ਨਹੀਂ, ਪਰ ਜੀ ਤੁਹਾਥੋਂ ਕਾਹਦਾ ਪਰਦਾ।"

ਰਾਮ ਜੀ ਨੇ ਮੈਨੂੰ ਇਸ ਵਾਰ ਮਨਾਲੀ ਜ਼ਰੂਰ ਪਧਾਰਨ ਦਾ ਵਚਨ ਲੈ ਕੇ ਉਹ ਫੋਨ ਨੰਬਰ ਲਿਖਾ ਦਿੱਤਾ।

ਉਹ ਫੋਨ ਮਨੀਮਾਜਰੇ ਦੀ ਕਿਸੇ ਸੁਆਣੀ ਚੰਦ੍ਰਿਕਾ ਚਤੁਰਵੇਦੀ ਦਾ ਸੀ। ਚੰਦ੍ਰਿਕਾ ਹੋਰਾਂ ਨੂੰ ਮੈਂ ਆਪਣਾ ਨਾਂ ਪਤਾ ਦੱਸਿਆ ਤਾਂ ਉਹ ਮੈਨੂੰ ਬੜੇ ਤਪਾਕ ਨਾਲ ਪੇਸ਼ ਆਏ। ਉਹਨਾਂ ਇਹ ਵੀ ਦੱਸਿਆ ਕਿ ਸੁਆਮੀ ਜੀ ਕਈ ਵਾਰ ਬੜੀ ਅਪਣੱਤ ਨਾਲ ਮੇਰਾ ਜ਼ਿਕਰ ਕਰਿਆ ਕਰਦੇ ਹਨ।

ਸੁਆਮੀ ਜੀ ਗੁਰੂਪੂਰਨਿਮਾਂ ਦਾ ਤਿਉਹਾਰ ਮਨਾਉਣ ਲਈ ਆਪਣੇ ਚਮੁੰਡਾ ਧਾਮ ਵਾਲੇ ਆਸ਼ਰਮ ਪੁਰਾਣੀ ਗੁਰੂ ਕੁਲ ਕਾਂਗੜੀ ਦੇ ਨੇੜੇ ਸ਼ਾਮਪੁਰ ਗਏ ਹੋਏ ਸਨ। ਚੰਦ੍ਰਿਕਾ ਨੇ ਮੈਨੂੰ ਉਹਨਾਂ

ਦਾ ਸੈੱਲ ਫੋਨ ਨੰਬਰ ਵੀ ਦੇ ਦਿੱਤਾ।

ਮੈਂ ਉਹਦੇ ਫੋਨ ਮਿਲਾਇਆ। ਦੂਜੇ ਪਾਸਿਉਂ ਹਰੀ ਓਮ ਦੀ ਜਾਣੀ ਪਛਾਣੀ ਧੁਨੀ ਸੁਣਾਈ ਦਿੱਤੀ।

"ਨਮਸਕਾਰ ਪੰਡਿਤ ਜੀ।" ਮੈਂ ਅਗਾਂਹ ਕੁਝ ਕਹਿਣ ਹੀ ਵਾਲਾ ਸੀ।

"ਕਿੱਥੋਂ ਬੋਲਦਾਂ।" ਪੰਡਿਤ ਜੀ ਹੋਰਾਂ ਨੂੰ ਤੁਰਤ ਆਵਾਜ਼ ਪਛਾਣ ਕੇ ਇਹ ਜਾਣਨ ਦੀ ਕਾਹਲੀ ਸੀ ਕਿ ਮੈਂ ਕਿਤੇ ਪਰਦੇਸੋਂ ਤੇ ਹੀ ਨਹੀਂ ਫੋਨ ਕਰ ਰਿਹਾ।

"ਏਥੋਂ ਜਲੰਧਰੋਂ ਹੀ।"

"ਆ ਜਾ ਫੇਰ।"

"ਲਓ ਹੁਣੇ ਤੁਰਿਆ ਸਮਝੋ।"

"ਬੱਸ ਮੈਂ ਵੀ ਸਮਝ ਦਰਾਂ 'ਚ ਖੜ੍ਹਾ ਹੀ ਉਡੀਕਦਾਂ।"

ਝਟਪਟ ਮੈਂ ਆਪਣਾ ਸੰਖੇਪ ਜਿਹਾ ਪਿੱਠੂ ਬੈਗ ਤਿਆਰ ਕੀਤਾ ਤੇ ਸਿਖਰ ਦੁਪਹਿਰ ਹੀ ਆਪਣੀ ਤੁਰਤ ਹਰਿਦੁਆਰ ਰਵਾਨਗੀ ਦਾ ਐਲਾਨ ਕਰ ਦਿੱਤਾ।

ਘਰ ਵਾਲੇ ਹੈਰਾਨ ਪਰੇਸ਼ਾਨ ਕਿ ਐਡੀ ਵੀ ਕਿਹੜੀ ਬਸਰੇ ਦੀ ਲਾਮ ਲੱਗੀ ਹੋਈ ਸੀ। ਸੂਰਜ ਤਾਂ ਢਲ ਲੈਣ ਦਿੰਦਾ।

ਪਰ ਸੂਰਜ ਢਲਣ ਦੀ ਇੰਤਜ਼ਾਰ ਕਰਨ ਦਾ ਸਬਰ ਮੇਰੇ ਵਿਚ ਕਿੱਥੇ ਸੀ।

ਬੱਸਾਂ ਬਦਲਦਾ ਬਦਲਦਾ ਹਰਿਦੁਆਰ ਪੁੱਜਾ ਤਾਂ ਸ਼ਾਮ ਪੈ ਚੁੱਕੀ ਸੀ। ਬੱਸ ਅੱਡੇ ਤੋਂ ਸ਼ਾਮਪੁਰ ਲਈ ਥ੍ਰੀ ਵ੍ਹੀਲਰ ਕੀਤਾ। ਨਜੀਬਾਬਾਦ ਵਾਲੀ ਸੜਕੇ ਆਪਣੇ ਜਾਣੇ ਪਛਾਣੇ ਮੋੜ 'ਤੇ ਉੱਤਰਨ ਲੱਗੇ ਨੂੰ ਵਾਹਵਾ ਘੁਸਮੁਸਾ ਜਿਹਾ ਹੋ ਗਿਆ।

ਅੱਧਾ ਕੁ ਮੀਲ ਠਿੱਭਲ-ਟੋਇਆਂ ਵਾਲੇ ਪਹੇ ਦੀ ਯਾਤਰਾ ਕਰਨ ਤੋਂ ਬਾਅਦ ਆਪਣੇ ਟਿਕਾਣੇ 'ਤੇ ਪਹੁੰਚਾ ਤਾਂ ਉੱਥੇ ਦਾ ਸਭ ਕੁਝ ਬਦਲਿਆ ਹੋਇਆ ਸੀ। ਸੱਤ-ਅੱਠ ਕਿੱਲਿਆਂ ਦੇ ਦੁਆਲੇ ਪੱਕਾ ਵਾਗਲ਼ਾ ਕੀਤਾ ਹੋਇਆ ਸੀ।

ਝਕਦੇ ਝਕਦੇ ਨੇ ਲੋਹੇ ਦੇ ਵੱਡੇ ਸਾਰੇ ਗੇਟ ਦਾ ਕੁੰਡਾ ਖੜਕਾਇਆ ਤਾਂ ਪਹਿਲਾਂ ਇਕ ਕੁੱਤੇ ਦੇ ਭੌਂਕਣ ਦੀ ਤੇ ਝੱਟ ਮਗਰੋਂ ਹੀ ਹਰੀ ਓਮ ਦੀ ਜਾਣੀ ਪਛਾਣੀ ਧੁਨ ਸੁਣਾਈ ਦਿੱਤੀ।

ਸੁਆਮੀ ਜੀ ਜਿਵੇਂ ਸੱਚਮੁੱਚ ਹੀ ਗੇਟ ਦੇ ਕੋਲ਼ੇ ਨਾਲ ਖੜ੍ਹੇ ਮੈਨੂੰ ਹੀ ਉਡੀਕ ਰਹੇ ਹੋਣ।

ਅੰਦਰ ਵੜਨ ਸਾਰ ਹੀ ਉਹਨਾਂ ਮੈਨੂੰ ਆਪਣੇ ਉੱਪਰ ਓੜ੍ਹੀ ਜੋਗੀਆ ਚਾਦਰ ਦੀ ਬੁੱਕਲ ਵਿਚ ਸਮੇਟ ਲਿਆ।

"ਕਰ ਹੀ ਲਈ ਫੇ' ਹਿੰਮਤ..."

"ਹਾਂ ਬੱਸ ਪਿਛਲੀ ਵਾਰ..."

ਪੰਡਿਤ ਜੀ ਨੂੰ ਅੱਧ-ਵਿਚਾਲਿਉਂ ਹੀ ਟੋਕ ਕੇ ਮੈਂ ਪਿਛਲੀ ਵਾਰ ਆਪਣੇ ਨਾ ਮਿਲ ਸਕਣ ਦੀ ਮਜਬੂਰੀ ਦਾ ਰਾਗ ਅਲਾਪਣ ਹੀ ਲੱਗਾ ਸਾਂ ਕਿ ਉਹਨਾਂ ਆਖਿਆ, "ਚੱਲ ਯਾਰ ਤੈਨੂੰ ਪਿਛਲੇ ਸਾਰੇ ਖ਼ੂਨ ਮੁਆਫ, ਤੂੰ ਹੁਣ ਦੀ ਸੁਣਾ ਕੀ ਹਾਲ ਚਾਲ ਹੈ?"

"ਹਾਲ ਵਾਹਵਾ ਠੀਕ ਹੈ। ਲਗਦੈ ਪੰਡਿਤ ਜੀ ਕਿ ਧੀਆਂ ਦੀ ਕਬੀਲਦਾਰੀ ਦੇ ਠੀਕ-ਠਾਕ ਨਿਪਟ ਜਾਣ ਤੋਂ ਬਾਅਦ ਹੁਣ ਕੰਮ-ਕਾਰ ਦੇ ਤੇਜ਼-ਧਾਰ ਪਟੇ ਤੋਂ ਉੱਤਰ ਗਿਆ ਹਾਂ। ਸਾਲ ਕੁ ਹੋਰ ਟੁੱਟਵਾਂ ਜਿਹਾ ਕੰਮ ਕਰਾਂਗਾ ਤੇ ਫੇਰ ਹਰੀ ਹਰਿ। ਹਰੀ ਹਰਿ। ਚਲੋ ਫੇਰ ਵੀ ਠੀਕ ਹੀ ਸਮਝੋ, ਦੇਰ ਆਏ ਦਰੁਸਤ ਆਏ।"

"ਹੁਣ ਨਾ ਐਵੇਂ ਵਾਧੂ ਦੇ ਕਿਸੇ ਹੋਰ ਖਲਜਗਣ ਵਿਚ ਫਸਿਆ ਰਹੀਂ। ਮੈਂ ਤਾਂ ਤੈਨੂੰ ਪਹਿਲਾਂ ਵੀ ਕਿਹਾ ਸੀ ਪਈ ਮੇਰੇ ਨਾਲ ਹੀ ਆ ਰਲ਼। ਤੂੰ ਹੀ ਐਵੇਂ ਵਾਧੂ ਦੀ ਮੀਨ-ਮੇਖ ਵਿਚ



ਪਿਆ ਜੇ-ਜੱਕਾਂ ਕਰਦਾ ਰਿਹਾ। ਹੁਣ ਆ ਜਾ...ਥਿਆਲੀ 'ਤੇ ਸਰ੍ਹੋਂ ਨ ਜਮਾ ਦਿਆਂ ਤਾਂ ਆਖੀਂ, ਧਰਮ ਨਾਲ ਤੂੰ ਆ ਸਹੀ, ਮੂੰਹ ਮੰਗੀਆਂ ਮੁਰਾਦਾਂ ਪਾਏਂਗਾ। ਜੇ ਹਾਲੇ ਵੀ ਐਵੇਂ ਯਭਕੀ ਜਾਣਾਂ ਤਾਂ ਤੇਰੀ ਮਰਜ਼ੀ।"

ਪੰਡਿਤ ਜੀ ਦਾ ਮੁਕਤੀ ਵਿਖਿਆਨ ਹਾਲੇ ਅੱਧ ਵਿਚਕਾਰ ਹੀ ਸੀ ਕਿ ਅਚਾਨਕ ਪਾਸੇ ਦੇ ਬੂਹੇ ਵਿਚੋਂ ਭਗਵੇਂ ਵਸਤਰਾਂ ਵਿਚ ਮਬਲੂਸ 'ਮਾਤਾ ਜੀ' ਆ ਪਧਾਰੇ।

"ਨਮਸਕਾਰ ਜੀ", ਉਹ ਹੱਥ ਜੋੜੀ ਮੇਰੇ ਸੌਹੇਂ ਪ੍ਰਸੰਨ ਮੁਦਰਾ ਵਿਚ ਸੁਸ਼ੋਭਤ ਖੜ੍ਹੇ ਸਨ।

'ਨਮਸਕਾਰ ਜੀ', ਆਖਣ ਸਾਰ ਉੱਠਦਿਆਂ ਮੈਂ ਉਹਨਾਂ ਦੇ ਚਰਨ ਛੂਹਣ ਲਈ ਅਹੁਲਿਆ ਹੀ ਸਾਂ ਕਿ ਉਹਨਾਂ ਅੱਧ ਵਿਚਕਾਰੋਂ ਹੀ ਹੱਥ ਫੜਕੇ ਮੈਨੂੰ ਰੋਕ ਲਿਆ।

ਮਾਤਾ ਜੀ ਤੇ ਸੁਆਮੀ ਜੀ ਆਪਣੇ ਆਪ ਨੂੰ ਪੂਰਵ-ਪਤੀ-ਪਤਨੀ ਆਖਦੇ ਸਨ। ਪੂਰਵ ਤੋਂ ਮੁਰਾਦ ਪਿਛਲੇ ਜਨਮ ਨਹੀਂ ਸਗੋਂ ਏਸ ਜਨਮ ਦੀ ਹੈ। ਕਈ ਵਰ੍ਹਿਆਂ ਤੋਂ ਦੋਵੇਂ ਸਨਿਅਸਤ ਹੋ ਗਏ ਹਨ, ਤੇ ਹੁਣ ਉਹਨਾਂ ਵਿਚਕਾਰ ਪਤੀ-ਪਤਨੀ ਵਾਲਾ ਸੰਬੰਧ ਨਹੀਂ ਰਿਹਾ। ਉਹਨਾਂ ਦੀਆਂ ਦੋ ਬੇਟੀਆਂ ਵਿਆਹੀਆਂ ਵਰੀਆਂ ਹਨ ਤੇ ਹੁਣ ਤਾਂ ਪੁੱਤਰ ਦੇ ਵੀ ਅਗਾਂਹ ਇਕ ਪੁੱਤਰ ਹੈ।

ਪਿਛਲੀ ਵਾਰ ਸੱਤ ਅੱਠ ਸਾਲ ਪਹਿਲਾਂ ਜਦੋਂ ਉਹਨਾਂ ਨਾਲ ਮੁਲਾਕਾਤ ਹੋਈ ਤਾਂ ਉਹਨਾਂ ਦਾ ਬੇਟਾ ਕੁਆਰਾ ਸੀ ਤੇ ਉਹਦੀ ਕੁੜਮਾਈ ਵਿਚਾਰ ਅਧੀਨ ਸੀ। ਸੁਆਮੀ ਜੀ ਤਾਂ ਉਦੋਂ ਵੀ ਸੰਨਿਆਸੀ ਹੋ ਚੁੱਕੇ ਸਨ। ਪਰ ਕਦੀ ਕਦਾਈਂ ਘਰ ਗੇੜਾ ਮਾਰ ਜਾਇਆ ਕਰਦੇ ਸਨ।

ਸੁਆਮੀ ਜੀ ਕਾਫੀ ਸਮੇਂ ਤੋਂ ਟਿਕਵੀਂ ਘਰ-ਗ੍ਰਿਹਿਸਤੀ ਤੋਂ ਉਚਾਟ ਜਿਹੇ ਰਹਿਣ ਲੱਗ ਪਏ ਸਨ। ਉਂਝ ਚੰਗੇ ਭਲੇ ਡਿਗਰੀ ਕਾਲਿਜ ਦੇ ਪ੍ਰਿੰਸੀਪਲ ਸਨ। ਪਰ ਤਬੀਅਤ ਜ਼ਰਾ 'ਜਿਸ ਸ਼ਹਿਰ ਮੇਂ ਭੀ ਰਹਿਨਾ, ਉਕਤਾਏ ਹੁਏ ਰਹਿਨਾ' ਵਾਲੀ ਸੀ। ਪ੍ਰਿੰਸੀਪਲੀ ਦੇ ਨਾਲ ਨਾਲ ਪਹਿਲੋਂ ਅਯੁਰਵੇਦ, ਫੇਰ ਜਯੋਤਿਸ਼-ਸ਼ਾਸਤਰ, ਸੰਗੀਤ ਤੇ ਫੇਰ ਅਧਿਆਤਮ ਵਿੱਦਿਆ ਵਿਚ ਗਹਿਰੇ ਉਤਰਦੇ ਏਨੀ ਦੂਰ ਲੰਘ ਗਏ ਕਿ ਵਾਪਸ ਮੁੜਨ ਦਾ ਰਸਤਾ ਹੀ ਭੁੱਲ ਗਏ। ਹਾਂ ਕਦੀ ਕਦਾਈਂ ਭੁੱਲੇ-ਭੁਲਾਏ ਘਰ ਵੀ ਆ ਜਾਂਦੇ ਸਨ। ਪੁੱਤਰ ਦੀ ਪੜ੍ਹਾਈ ਤੇ ਭਲਾਈ ਦੀ ਰੀਮੋਟ ਕੰਟਰੋਲ ਰਾਹੀਂ ਹੀ ਪੈਰਵਹੀ ਰੱਖਦੇ ਰਹੇ ਸਨ।

ਉਂਝ ਤਾਂ ਹਰਿਦੁਆਰ ਦੇ ਨਿਵਾਸੀ ਆਮ ਤੌਰ 'ਤੇ ਥੋੜ੍ਹੀ-ਬਹੁਤ ਸਾਧ-ਵਿਰਤੀ ਵਾਲੇ ਹੋ ਹੀ ਜਾਂਦੇ ਹਨ। ਵੇਸ ਤੇ ਬਾਣੀ ਤੋਂ ਤਾਂ ਜ਼ਰੂਰ ਹੀ। ਪਰ ਮਾਤਾ ਜੀ ਦੇ ਵਰਤਮਾਨ ਤੋਂ ਬਿਨਾਂ ਵਿਰਾਸਤ ਵਿਚ ਵੀ ਅਜਿਹੇ ਬੀਜ ਵਿਦਮਾਨ ਸਨ। ਉਹਨਾਂ ਦੇ ਪਿਤਾ ਨੇ ਭੀ ਆਪਣੀ ਮਗਰਲੀ ਅਵਸਥਾ ਵਿਚ ਸੰਨਿਆਸ ਧਾਰਨ ਕਰ ਲਿਆ ਸੀ।

ਉਨ੍ਹੀਂ ਦਿਨੀਂ ਮਾਤਾ ਜੀ ਵੀ ਆਪਣਾ ਕਾਫੀ ਸਮਾਂ ਗੰਗਾ ਦੇ ਘਾਟ 'ਤੇ ਬਣੇ ਗੰਗੇਸ਼ਵਰ ਸੁਆਮੀ ਦੇ ਧਾਮ 'ਤੇ ਬਿਤਾਇਆ ਕਰਦੇ ਸਨ। ਪਰ ਸੁਬਹ-ਸ਼ਾਮ ਆਪਣੀ ਗ੍ਰਿਹਿਸਥੀ ਦੀ ਦੇਖ ਭਾਲ ਵਿਚ ਹੀ ਗੁਜ਼ਾਰਿਆ ਕਰਦੇ ਸਨ।

ਸੰਖੇਪ ਵਿਚ ਉਸ ਵੇਲੇ ਮਾਤਾ ਜੀ ਆਸ਼ਰਮ ਵਿਚ ਮਾਤਾ ਜੀ ਤੇ ਘਰ ਵਿਚ ਸਾਡੇ ਲਈ ਹਾਲੇ ਪੁਸ਼ਪਾ-ਭਾਬੀ ਜੀ ਹੀ ਹੋਇਆ ਕਰਦੇ ਸਨ।

ਉਸ ਦਿਨ ਰਾਮ ਜੀ ਨੇ ਘਰ ਦੁੱਧ ਤੇ ਸਬਜ਼ੀ-ਭਾਜੀ ਪੁੱਜਦੀ ਕਰਨ ਆਉਣਾ ਸੀ। ਮੈਂ ਸ਼ਹਿਰੋਂ ਇਕ ਦੋ ਨਿੱਤ-ਵਰਤੋਂ ਦੀਆਂ ਚੀਜ਼ਾਂ ਖਰੀਦਣੀਆਂ ਸਨ। ਮੈਂ ਉਹਦੇ ਨਾਲ ਹੀ ਘਰ ਆਇਆ ਤਾਂ ਭਾਬੀ ਜੀ ਕਾਫੀ ਉਦਾਸ ਮੁਦਰਾ ਵਿਚ ਸਨ। ਉਹਨਾਂ ਦਾ ਬੇਟਾ ਵੀ ਨਿੰਮੋਝੂਣਾ ਜਿਹਾ ਹੋਇਆ ਘਰ ਹੀ ਬੈਠਾ ਸੀ।

ਪੁੱਛਣ 'ਤੇ ਪਤਾ ਲੱਗਾ ਕਿ ਸੁਆਮੀ ਜੀ ਆਪਣੇ ਪੁੱਤਰ ਦਾ ਚੰਡੀਗੜ੍ਹ ਦੇ ਇਕ ਬੈਂਕ ਮੈਨੇਜਰ ਦੀ ਬੇਟੀ ਨਾਲ ਰਿਸ਼ਤਾ ਪੱਕਾ ਕਰ ਗਏ ਸਨ। ਸਵੇਰੇ ਅਗਲੀ ਧਿਰ ਕੁੜਮਾਈ ਦੀ ਰਸਮ ਲਈ ਆਉਣ ਵਾਲੀ ਸੀ। ਪਰ ਮੁੰਡਾ ਹਾਲੇ ਰਿਸ਼ਤੇ ਲਈ ਰਾਜ਼ੀ ਨਹੀਂ ਸੀ। ਮਾਂ ਦੇ ਕਹਿਣ ਅਨੁਸਾਰ ਉਸ ਹਾਲੇ ਬੀ. ਕੌਮ ਦੀ ਪੜ੍ਹਾਈ ਪੂਰੀ ਹੀ ਕੀਤੀ ਸੀ। ਤੇ ਉਹ ਅਗਾਂਹ ਪੜ੍ਹਨ ਦਾ ਇਰਾਦਾ ਰੱਖਦਾ ਸੀ। ਅਸ਼ੂ ਬੇਟੇ ਦੀ ਹਾਲਤ ਮੈਨੂੰ ਸੱਚਮੁੱਚ ਹੀ ਜਾਲ 'ਚ ਫਸੇ ਹਰਨੋਟੇ ਵਰਗੀ ਹੀ ਲੱਗ ਰਹੀ ਸੀ। ਪੁਸ਼ਪਾ ਭਾਬੀ ਆਪ ਆਪਣੇ ਪਤੀ, ਅਰਧ-ਪਤੀ ਜਾਂ ਪੂਰਵ ਪਤੀ ਨੂੰ ਵਾਭਰ ਕੇ ਵਰਜਣ ਦੀ ਹਿੰਮਤ ਨਹੀਂ ਸੀ ਜੁਟਾ ਪਾ ਰਹੀ। ਉਹਦੀ ਇੱਛਾ ਸੀ ਕਿ ਅਸ਼ੂ ਬੇਟੇ ਦੀ 'ਗਾਰੇ ਵਿਚ ਫਸੀ ਗੱਡ ਨੂੰ ਬਾਹਰ ਕੱਢਣ ਲਈ' ਮੈਂ ਆਪਣਾ ਮੋਢਾ ਦੇਵਾਂ। ਮੈਨੂੰ ਸੁਆਮੀ ਜੀ ਆਪਣੇ ਬੇਟੇ ਨਾਲ ਸਰਾਸਰ ਜ਼ਿਆਦਤੀ ਕਰਦੇ ਪ੍ਰਤੀਤ ਹੋਏ। ਮੈਂ ਮਾਂ-ਪੁੱਤ ਨੂੰ ਇਸ ਜ਼ੁਲਮ ਨੂੰ ਠੱਲ੍ਹਣ ਲਈ ਆਪਣੇ ਪੂਰੇ ਸਹਿਯੋਗ ਦਾ ਭਰੋਸਾ ਦਿਵਾਇਆ।

ਸ਼ਾਮ ਵੇਲੇ ਮੈਂ ਘਰ ਰੋਟੀ ਖਾਣ ਦੇ ਆਨੀਂ-ਬਹਾਨੀਂ ਪੰਡਿਤ ਜੀ ਹੋਰਾਂ ਨੂੰ ਘਰ ਲੈ ਆਇਆ ਤੇ ਪਰਛਾਦੇ ਪਰੋਸੇ ਜਾਣ ਤੋਂ ਪਹਿਲਾਂ ਹੀ ਸਾਰੀ ਸਮੱਸਿਆ ਦਾ ਇਸ ਕਦਰ ਖੁਲਾਸਾ ਕੀਤਾ ਕਿ ਸੁਆਮੀ ਜੀ ਮੇਰੇ ਵੱਲ ਇਵੇਂ ਕਸੂਤੇ ਜਿਹੇ ਝਾਕੇ ਜਿਵੇਂ ਕੁੱਤੀ ਨੂੰ ਸ਼ਿਕਾਰ ਨਾਲ ਰਲ ਜਾਣ ਦਾ ਉਲਾਂਭਾ ਦੇ ਰਹੇ ਹੋਣ।

ਉਹਨਾਂ ਗੁਸੈਲੇ ਤੇਵਰ ਅਪਣਾ ਲਏ। ਅਖੇ ਮੈਂ ਮੁੰਡੇ ਨੂੰ ਪਹਿਲੋਂ ਪੁੱਛਕੇ ਹਾਂ ਕੀਤੀ ਸੀ। ਮੇਰੀ ਹਾਜ਼ਰੀ ਤੋਂ ਹੌਂਸਲਾ ਲੈ ਕੇ ਦੱਬੇ-ਮੂੰਹ ਮਾਂ ਨੇ ਕਹਿ ਦਿੱਤਾ ਕਿ ਮੁੰਡੇ ਨੇ ਡਰਦੇ ਨੇ ਹਾਂ ਕੀਤੀ ਸੀ। ਤੇ ਮੁੰਡਾ ਹੁਣ ਵੀ ਡਰਦਾ ਮਾਰਾ ਭੀਲ-ਭੂਕ ਹੋਈ ਜਾ ਰਿਹਾ ਸੀ।

ਸੁਆਮੀ ਜੀ ਛਿੱਥੇ ਪਏ ਕਹਿ ਰਹੇ ਸਨ ਕਿ ਮੈਂ ਉਹਨਾਂ ਨੂੰ ਵਚਨ ਦੇ ਚੁੱਕਾ ਹਾਂ। ਕੱਲ੍ਹ ਨੂੰ ਉਹ ਆ ਰਹੇ ਹਨ।

ਮੈਂ ਆਖ ਰਿਹਾ ਸਾਂ ਕਿ ਇਸ ਮਜਬੂਰੀ ਦੇ ਨਰੜ ਦੀ ਕੀ ਤੁਕ। ਗੱਲ 'ਰੋਂਦੇ ਘੋੜ-ਚੜ੍ਹੇ, ਹੱਗ ਭਰੇ ਪਲਾਣ' ਵਾਲੀ ਹੀ ਹੋਵੇਗੀ।

ਸੁਆਮੀ ਜੀ ਨੂੰ ਭੱਜਦਿਆਂ ਰਾਹ ਨਹੀਂ ਸੀ ਲੱਭ ਰਿਹਾ।

ਹਾਰ ਕੇ ਉਹਨਾਂ ਕਿਹਾ, ਮੈਂ ਨਾਂਹ ਨਹੀਂ ਕਹਿ ਸਕਦਾ। ਨਾਂਹ ਤੁਸੀਂ ਆਪ ਕਰੋ।

ਤੇ ਪੁਸ਼ਪਾ ਭਾਬੀ ਜੀ ਹੋਰੀਂ ਦੋਹਾਂ ਧਿਰਾਂ ਦੇ ਨਾਨਕਿਆਂ ਦੇ ਗੋਤਾਂ ਦੀ ਸਾਂਝ ਦਾ ਅੜਿੱਕਾ ਪਾ ਕੇ ਬੜੇ ਜ਼ੋਰ ਸ਼ੋਰ ਨਾਲ ਗਲ਼ ਪੈ ਰਹੇ ਰਿਸ਼ਤੇ ਨੂੰ ਸ਼ਾਸਤਰੀ-ਮੁਹਾਰਤ ਨਾਲ ਇਸ ਤਰ੍ਹਾਂ ਪਟੜੀ ਤੋਂ ਲਾਹਿਆ ਸੀ ਕਿ ਅਗਲੀ ਧਿਰ ਉਭਾਸਰਕੇ ਵਾਅਦਾ-ਖਿਲਾਫ਼ੀ ਦਾ ਉਲਾਂਭਾ ਦੇਣ ਦੀ ਜੁਅਰਤ ਨਹੀਂ ਸੀ ਕਰ ਸਕੀ।

ਸ਼ਾਇਦ ਮੇਰੇ ਇਸ ਰੋਲ ਕਰਕੇ ਜਾਂ ਫਿਰ ਉਂਝ ਹੀ ਕਈ ਵਰ੍ਹਿਆਂ ਬਾਅਦ ਮਿਲਣ ਕਰਕੇ, ਕਈ ਸੇਵਕਾਂ ਦੀ ਮੌਜੂਦਗੀ ਦੇ ਬਾਵਜੂਦ ਸਾਡੇ ਲਈ ਮਾਤਾ ਜੀ ਖੁਦ ਚਾਹ ਦੀ ਥਾਂ ਇਲਾਚੀਆਂ ਵਾਲਾ ਦੁੱਧ ਉਬਾਲਕੇ ਲਿਆਏ ਸਨ।

ਮੈਨੂੰ ਪਤਾ ਲੱਗਾ ਸੀ ਕੁਝ ਵਰ੍ਹਿਆਂ ਬਾਅਦ ਅਸ਼ੂ ਦੇ ਪ੍ਰੇਮ-ਵਿਆਹ ਤੋਂ ਮਗਰੋਂ ਪੁਸ਼ਪਾ ਜੀ ਖੁਦ ਕੁਲਵਕਤੀ ਸੰਨਿਆਸੀ ਹੋ ਗਏ ਸਨ ਤੇ ਆਪਣਾ ਪੂਰਾ ਸਮਾਂ ਆਪਣੇ ਗੁਰੂ ਗੰਗੇਸ਼ਵਰ ਸੁਆਮੀ ਦੇ ਮਹਾਂ-ਸਮਾਧੀ ਵਿਚ ਪ੍ਰਵੇਸ਼ ਕਰਨ ਤੋਂ ਬਾਅਦ ਉਨ੍ਹਾਂ ਦੇ ਤਪੋਬਣ ਵਾਲੇ ਆਸ਼ਰਮ ਦੀ ਸਾਂਭ-ਸੰਭਾਲ ਹਿਤ ਹੀ ਸਮਰਪਿਤ ਕਰ ਰਹੇ ਸਨ।

ਤਪੋਬਣ ਵਾਲੇ ਆਸ਼ਰਮ ਦਾ ਕੀ ਬਣਿਆ? ਇਹ ਚਮੁੰਡਾ ਧਾਮ ਵਾਲਾ ਆਸ਼ਰਮ ਤਾਂ ਆਨੰਦ ਸੁਆਮੀ ਹੋਰਾਂ ਸ਼ਹਿਰ ਵਿਚ ਸ਼ਿਵੋਮਧਾਮ ਵੇਚਕੇ ਹਰਿਦੁਆਰ ਤੋਂ ਨੌਂ-ਦਸ ਕਿਲੋਮੀਟਰ ਦੀ ਦੂਰੀ 'ਤੇ ਖੁੱਲ੍ਹੀ ਜ਼ਮੀਨ ਖਰੀਦ ਕੇ ਬਣਵਾਇਆ ਸੀ। ਮਾਤਾ ਜੀ ਇੱਥੇ ਕਿਵੇਂ? ਕੀ ਮਾਤਾ ਜੀ ਤੇ ਸੁਆਮੀ ਜੀ ਦੇ ਆਪੋ ਆਪਣੇ ਸੁਤੰਤਰ ਸੰਨਿਆਸ ਆਸ਼ਰਮਾਂ ਵਿਚਕਾਰ ਕੋਈ ਸਮਝੌਤਾ ਹੋ ਗਿਆ ਹੈ। ਇਸੇ ਸ਼ਸ਼ੋਪੰਜ ਵਿਚ ਉਲਝੇ ਹੋਇਆਂ ਮੈਂ ਮਾਤਾ ਜੀ ਨੂੰ ਆਖਿਆ ਕਿ ਇਸ ਵਾਰ ਮੈਂ ਗੰਗਾ ਘਾਟ ਤੋਂ ਤਪੋਬਣ ਆਸ਼ਰਮ ਦੇ ਟਿਕਾਣੇ ਦਾ ਪਤਾ ਕਰ ਕੇ ਉਨ੍ਹਾਂ ਨੂੰ ਵਾਪਸੀ ਤੋਂ ਪਹਿਲਾਂ ਜ਼ਰੂਰ ਮਿਲਕੇ ਜਾਣਾ ਸੀ।

"ਚਲੋ ਐਥੇ ਹੀ ਮਿਲ ਪਏ। ਤੁਹਾਨੂੰ ਖੇਚਲ ਨਹੀਂ ਕਰਨੀ ਪਈ।"

ਇਸ ਤੋਂ ਪਹਿਲਾਂ ਕਿ ਮੈਂ ਕੋਈ ਹੋਰ ਸੁਆਲ-ਜੁਆਬ ਕਰਦਾ ਮਾਤਾ ਜੀ ਨੇ ਦੱਸਿਆ ਕਿ ਤਪੋਬਣ ਦੀ ਦੇਖ-ਰੇਖ ਲਈ ਇਕ ਹੋਰ ਪੁਜਾਰੀ ਜੀ ਆ ਗਏ ਸਨ। ਆਨੰਦ ਸੁਆਮੀ ਜੀ ਦੇ ਪ੍ਰਵਚਨ-ਭ੍ਰਮਣ 'ਤੇ ਚੜ੍ਹੇ ਰਹਿਣ ਕਾਰਨ ਚਮੁੰਡਾ ਧਾਮ ਬੇ-ਰੌਣਕਾ ਹੀ ਹੋ ਰਿਹਾ ਸੀ। ਇਸ ਲਈ ਉਹਨਾਂ ਨੇ ਗੰਗੇਸ਼ਵਰ ਸੁਆਮੀ ਜੀ ਦੀ ਯਾਦ ਵਿਚ ਇੱਥੇ ਹੀ ਉਹਨਾਂ ਦੇ ਅਨਿੰਨ ਭਗਤਾਂ ਦੇ ਸਹਿਯੋਗ ਨਾਲ ਇਕ ਮੰਦਰ ਦੀ ਉਸਾਰੀ ਕਰਵਾ ਲਈ ਸੀ।

ਕਿਸੇ ਵੇਲੇ ਮੈਂ ਪੁਸ਼ਪਾ ਜੀ ਦੇ ਕਹਿਣ 'ਤੇ ਗੰਗੇਸ਼ਵਰ ਸੁਆਮੀ ਜੀ ਦੀਆਂ ਤਸਵੀਰਾਂ ਖਿੱਚੀਆਂ ਸਨ। ਮਾਤਾ ਜੀ ਨੇ ਦੱਸਿਆ ਉਹ ਤਸਵੀਰਾਂ ਉਹਨਾਂ ਵੱਡ-ਆਕਾਰੀ ਕਰਵਾ ਲਈਆਂ ਸਨ ਤੇ ਹੁਣ ਗੰਗੇਸ਼ਵਰ ਮੰਦਰ ਵਿਚ ਸੁਭਾਇਮਾਨ ਹਨ ਤੇ ਇਸੇ ਮੰਦਰ ਵਿਚ ਦੋ ਦਿਨਾਂ ਤੋਂ ਬਾਅਦ ਗੁਰੂ ਪੂਰਨਿਮਾ ਪੁਰਵ ਮਨਾਇਆ ਜਾਏਗਾ। ਕਾਫ਼ੀ ਗਿਣਤੀ ਵਿਚ ਮਾਤਾ ਜੀ ਤੇ ਸੁਆਮੀ ਜੀ ਦੇ ਸ਼ਿਸ਼ਾਂ ਦੇ ਇਸ ਸ਼ੁਭ ਅਵਸਰ 'ਤੇ ਪਹੁੰਚਣ ਦੀ ਉਮੀਦ ਸੀ।

ਇਹ ਸੂਚਨਾ ਦੇਣ ਤੋਂ ਬਾਅਦ ਮਾਤਾ ਜੀ ਵਿਸ਼ਰਾਮ ਲਈ ਪ੍ਰਸਥਾਨ ਕਰ ਗਏ ਸਨ ਤੇ ਸੁਆਮੀ ਜੀ ਤੇ ਮੈਂ ਸੌਣ ਤੋਂ ਪਹਿਲਾਂ ਬੜੀ ਦੇਰ ਉਹਨਾਂ ਦੇ ਅਧਿਐਨ ਤੇ ਸਮਾਧੀ ਕਕਸ਼ ਵਿਚ ਹਾਸੇ-ਠੱਠੇ ਦਾ ਗਰੁੜ-ਗਿਆਨ ਕਰਦੇ ਰਹੇ ਸਾਂ।

ਅਗਲੇ ਦੋ ਦਿਨ ਅਸੀਂ ਆਲੇ-ਦੁਆਲੇ ਦੀ ਖੂਬ ਪੈਦਲ ਯਾਤਰਾ ਕੀਤੀ। ਹੋਰ ਬਹੁਤ ਸਾਰੀਆਂ ਗੱਲਾਂ ਤੋਂ ਬਿਨਾਂ ਉਹਨਾਂ ਮੈਨੂੰ ਇਹ ਵੀ ਦੱਸਿਆ ਕਿ ਸੂਰਤ ਵਿਚ ਦਿੱਤੇ ਪ੍ਰਵਚਨਾਂ ਦੌਰਾਨ ਜਿਗਿਆਸੂਆਂ ਵੱਲੋਂ ਅਰਪਿਆ ਸੱਤ ਲੱਖ ਰੁਪਿਆ ਉਹਨਾਂ ਖੜ੍ਹੇ ਪਹਿਰ ਹੀ ਭੁਜ ਦੇ ਹੜ੍ਹ ਪੀੜਤਾਂ ਦੀ ਸਹਾਇਤਾ ਲਈ ਦੇ ਦਿੱਤਾ ਸੀ। ਦੇਸ਼ ਦੇ ਕਈ ਪ੍ਰਾਂਤਾਂ ਵਿਚ ਉਹਨਾਂ ਦੇ ਇਕ ਪੁਰਖੀ ਚਮੁੰਡਾ ਧਾਮ ਦੀਆਂ ਸ਼ਾਖਾਂ ਸਨ। ਸਭਨੀਂ ਥਾਹੀਂ ਮਹਾਰਾਜ ਦੀ ਕਿਰਪਾ ਨਾਲ ਲਹਿਰ ਬਹਿਰ ਸੀ।

ਇਹ ਦੋਨੋਂ ਦਿਨ ਸੰਧਿਆ ਵੇਲੇ ਸੁਆਮੀ ਜੀ ਲਗਪਗ ਦੋ ਘੰਟਿਆਂ ਲਈ ਭਗਵਤ ਪੁਰਾਣ ਦੀ ਕਥਾ ਕੀਤਾ ਕਰਦੇ ਸਨ। ਕਥਾ-ਵਿਆਖਿਆ ਦੌਰਾਨ ਮੈਂ ਵਾਚਿਆ ਕਿ ਸੁਆਮੀ ਜੀ ਦੇ ਅਨੁਭਵ ਤੇ ਗਿਆਨ ਵਿਚ ਪਹਿਲਾਂ ਨਾਲੋਂ ਕਿਤੇ ਵਧੀਕ ਗਹਿਰਾਈ ਤੇ ਉਹਨਾਂ ਦੀ ਬਾਣੀ ਵਿਚ ਮਧੁਰਤਾ ਆ ਗਈ ਸੀ। ਮੰਤਰ-ਮੁਗਧ ਹੋਏ ਸਰੋਤੇ ਉਹਨਾਂ ਦੁਆਰਾ ਉਚਰੇ ਹਰ ਸ਼ਬਦ ਨੂੰ ਪੂਰੀ ਧਿਆਨ ਮਗਨਤਾ ਨਾਲ ਸੁਣਦੇ ਸਨ।

ਮੇਰੇ ਧਿਆਨ ਵਿਚ ਇਹ ਗੱਲ ਵੀ ਆਈ ਕਿ ਸੁਆਮੀ ਜੀ ਦੀ ਕਥਾ ਵਿਚ ਪ੍ਰੇਮ ਦੇ ਪ੍ਰਸੰਗਾਂ ਦੀ ਗਿਣਤੀ ਕੁਝ ਜ਼ਿਆਦਾ ਹੀ ਸੀ। ਅੱਜ ਕਾਨ੍ਹ ਦੇ ਵਿਯੋਗ ਵਿਚ ਰੁੰਨੀਆਂ ਸਖੀਆਂ ਦੇ ਊਧੋ ਹੱਥ ਭੇਜੇ ਜਾਣ ਵਾਲੇ ਸੁਨੇਹੇ ਦਾ ਜ਼ਿਕਰ ਕਰਨ ਵੇਲੇ ਉਹਨਾਂ ਦਾ ਗਲ਼ਾ ਰੁੰਧ ਗਿਆ ਸੀ। ਬਾਣੀ ਵਿਚ ਸੰਘਣੇ ਰੁਦਨ ਵਿਰਲਾਪ ਦੀ ਚਾਸ਼ਣੀ ਸੀ। ਸੁਣ ਰਹੇ ਸਰੋਤੇ ਆਪ ਵਿਯੋਗ ਦੇ ਦੁੱਖ ਦੀ ਧਾਰਾ ਵਿਚ ਵਹਿ ਗਏ ਸਨ। ਕੁਝ ਔਰਤਾਂ ਦੀਆਂ ਸਾੜ੍ਹੀਆਂ ਦੇ ਪੱਲੂ ਹੰਝੂਆਂ ਨਾਲ ਭਿੱਜ ਗਏ ਸਨ। ਸੰਵੇਦਨਸ਼ੀਲ ਮਰਦਾਂ ਦੇ ਹਉਕੇ ਵੀ ਹੌਕਿਆਂ ਨਹੀਂ ਸਨ ਰੁਕੇ। ਇਕ ਥਾਂ ਤਾਂ ਸੁਆਮੀ ਜੀ ਦੀ ਹਿਚਕੀ ਜੇਹੀ ਹੀ ਬੱਝ ਗਈ ਸੀ। ਉਹਨਾਂ ਨੂੰ ਆਪਣੀ ਵਾਰਤਾ ਦੀ ਲੜੀ ਮੁੜ ਚਾਲੂ ਕਰਨ ਲਈ ਕੁਝ ਸਮਾਂ ਲੱਗ ਗਿਆ ਸੀ।

ਕਥਾ ਸਮਾਪਤੀ ਤੋਂ ਬਾਅਦ ਜਦੋਂ ਅਸੀਂ ਉਹਨਾਂ ਦੇ ਧਿਆਨ ਕਮਰੇ ਵਿਚ ਗਏ ਤਾਂ

ਸੁਆਮੀ ਜੀ ਆਪਣੇ ਹੀ ਰੌਂ ਵਿਚ ਬੋਲੀ ਚਲੇ ਜਾ ਰਹੇ ਸਨ..."ਅੱਜ ਕੱਲ੍ਹ ਮਨ ਦੀ ਬੜੀ ਵਚਿੱਤਰ ਜਿਹੀ ਦਸ਼ਾ ਹੈ। ਗਿਆਨ ਤੇ ਕਰਮ ਦੇ ਮਾਰਗ ਪ੍ਰੇਮ ਤੇ ਭਗਤੀ ਦੀ ਧਾਰਾ ਵਿਚ ਰਲ਼ਕੇ ਲੁਪਤ ਹੋ ਰਹੇ ਪ੍ਰਤੀਤ ਹੁੰਦੇ ਹਨ। ਸਭ ਸ੍ਰਿਸ਼ਟੀ ਕਿਸੇ ਮਧੁਰ ਪ੍ਰੇਮ-ਗੀਤ ਵਿਚ ਲੀਨ ਜਾਪਦੀ ਹੈ। ਇਹ ਪਸ਼ੂ, ਪੰਛੀ, ਪਉਣ, ਪਾਣੀ, ਸਮੂਹ ਬਨਸਪਤੀ, ਸੂਰਜ, ਚੰਦਰਮਾ, ਇਹ ਤਾਰੇ ਰਹੱਸਮਈ ਤਾਲ ਵਿਚ ਝੂਮਦੇ ਕਿਸੇ ਅਨੰਤ ਯਾਤਰਾ ਵੱਲ ਵਧ ਰਹੇ ਪ੍ਰਤੀਤ ਹੁੰਦੇ ਹਨ। ਜ਼ੱਰਾ ਜ਼ੱਰਾ ਜਿਵੇਂ ਕਿਸੇ ਮਹਾਂ-ਨ੍ਰਿਤ ਵਿਚ ਲੀਨ ਹੋਵੇ! ਬ੍ਰਹਿਮੰਡ ਦਾ ਕਣ ਕਣ ਜਿਉਂ ਕਿਸੇ ਮਹਾਂ ਮਿਲਣ ਦੀ ਤਤਪਰਤਾ ਵਿਚ ਗਤੀਮਾਨ ਹੋਵੇ।

ਬੈਠੇ ਬੈਠੇ ਆਪੇ ਹੀ ਅੱਖਾਂ ਮੁੰਦ ਜਾਂਦੀਆਂ ਹਨ। ਅੱਥਰੂ ਧਾਰਾ ਪ੍ਰਵਾਹਮਾਨ ਹੋ ਜਾਂਦੀ ਹੈ ਤੇ ਕੁਝ ਸਮੇਂ ਮਗਰੋਂ ਅੱਧ ਮੀਟੀਆਂ ਅੱਖਾਂ ਤੇ ਅੱਧ ਖੁੱਲ੍ਹੇ ਹੋਠ ਕਿਸੇ ਵਿਸਮਾਦੀ ਰਸ ਵਿਚ ਗੁਆਚ ਜਾਂਦੇ ਹਨ। ਸ਼ਿੰਗਾਰ ਭਗਤੀ ਵਿਚ ਤੇ ਭਗਤੀ ਰਸ ਸ਼ਿੰਗਾਰ ਵਿਚ ਅੰਤਰ-ਪਰਿਵਰਤਿਤ ਹੁੰਦੇ ਰਹਿੰਦੇ ਹਨ। ਬੜੀ ਵਚਿੱਤਰ ਲੀਲ੍ਹਾ...ਤੇ ਸੁਆਮੀ ਜੀ ਦਾ ਪ੍ਰੇਮ ਪ੍ਰਵਚਨ ਪਤਾ ਨਹੀਂ ਕਿੰਨੀ ਦੇਰ ਜਾਰੀ ਰਿਹਾ। ਰਤੀ ਭਰ ਲਈ ਉਹਨਾਂ ਦੀ ਧਾਰਾ ਰੁਕੀ ਤੇ ਮੇਰੇ ਮੂੰਹੋਂ ਆਪ ਮੁਹਾਰੇ ਹੀ ਨਿਕਲ ਗਿਆ "ਵਾਹ"। ਸੁਆਮੀ ਜੀ ਆਤਮ ਸੁਚੇਤ ਹੋ ਗਏ। ਉਹਨਾਂ ਆਖਿਆ, "ਅੱਜ ਕੁਝ ਖਾਣੇ ਦਾ ਮਨ ਨਹੀਂ। ਤੁਸੀਂ ਭੋਜਨ ਪਾ ਕੇ ਆਰਾਮ ਕਰੋ।" ਤੇ ਮੈਂ ਕਿਸੇ ਅਗੰਮੀ ਹੁਕਮ ਦਾ ਬੱਧਾ ਸੱਤ ਬਚਨ ਆਖ ਕੇ ਉੱਠਿਆ ਤੇ ਪਉੜੀਆਂ ਉੱਤਰਕੇ ਹੇਠ ਆ ਗਿਆ।

ਭੋਜਨ ਛਕ ਕੇ ਮੈਂ ਵਰਾਂਡੇ ਵਿਚ ਚਲਦੇ ਪੱਖੇ ਹੇਠ ਗੱਦੇਦਾਰ ਤਖਤਪੋਸ਼ 'ਤੇ ਹੀ ਟੇਢਾ ਹੋ ਗਿਆ। ਸੇਵਾਦਾਰ ਮੇਰੇ ਕੋਲ ਚਾਦਰ ਸਰ੍ਹਾਣਾ ਤੇ ਪਾਣੀ ਨਾਲ ਭਰੀ ਗੜਵੀ ਰੱਖ ਗਿਆ।

ਸਵੇਰੇ ਮੇਰੀ ਅੱਖ ਵਾਹਵਾ ਸਾਝਰੇ ਜਿਹੇ ਹੀ ਖੁੱਲ੍ਹ ਗਈ। ਮੈਂ ਸਰ੍ਹਾਣੇ ਪਈ ਦਾਤਣ ਚੁੱਕੀ ਤੇ ਬਾਹਰਲੇ ਵੱਡੇ ਗੇਟ ਵਿਚ ਹੀ ਫਿੱਟ ਕੀਤੇ ਛੋਟੇ ਦਰਵਾਜ਼ੇ ਦਾ ਹੌਲੀ ਦੇਣੀ ਅਰਲ ਖੋਲ੍ਹ ਕੇ ਜੰਗਲ ਪਾਣੀ ਲਈ ਬਾਹਰ ਨਿਕਲ ਗਿਆ।

ਦਿਸ਼ਾ-ਮੈਦਾਨ ਤੋਂ ਵਾਪਸ ਆਇਆ ਤਾਂ ਆਸ਼ਰਮ ਵਿਚ ਇਕ ਅਜੀਬ ਜਿਹਾ ਤਣਾਉ ਸੀ। ਸਭਨਾਂ ਦੇ ਚਿਹਰੇ ਉੱਪਰ ਦੱਬੀ-ਘੁੱਟੀ ਬੇਚੈਨੀ ਜਿਹੀ ਦੇ ਪ੍ਰਭਾਵ ਉੱਕਰੇ ਹੋਏ ਸਨ।

ਮਾਤਾ ਜੀ ਨੇ ਦੱਸਿਆ ਕਿ ਰਾਤੀਂ ਸ਼ਹਿਰ ਵਿਚ ਕੋਈ ਭਾਣਾ ਵਾਪਰ ਗਿਆ ਸੀ। ਕਿਸੇ ਪੁਲਸੀਏ ਨੇ ਇਕ ਔਰਤ ਨਾਲ ਜ਼ਿਆਦਤੀ ਕੀਤੀ। ਗਲ਼ੀ-ਮੁਹੱਲੇ ਦੇ ਲੋਕ ਭੜਕ ਪਏ। ਵਧਦੀ ਵਧਦੀ ਨੌਬਤ, ਪਥਰਾਉ, ਲਾਠੀ ਚਾਰਜ ਤੇ ਅੱਗਜ਼ਨੀ 'ਤੇ ਆ ਗਈ। ਕੱਲ੍ਹ ਰਾਤ ਤੋਂ ਸ਼ਹਿਰ ਵਿਚ ਕਰਫਿਊ ਲੱਗਾ ਹੋਇਆ ਹੈ। ਸਭ ਕਿਸਮ ਦੀ ਆਵਜਾਈ ਠੱਪ ਹੈ। ਟੀ. ਵੀ. 'ਤੇ ਵਾਰ ਵਾਰ ਇਸ ਨਾਲ ਸੰਬੰਧਤ ਖ਼ਬਰਾਂ ਤੇ ਸੂਚਨਾਵਾਂ ਹੀ ਸੁਣਾਈਆਂ ਵਿਖਾਈਆਂ ਜਾ ਰਹੀਆਂ ਹਨ। ਸਾਰਿਆਂ ਨੂੰ ਫਿਕਰ ਹੈ ਕਿ ਜੇ ਇਹੋ ਹਾਲਤ ਰਹੀ ਤਾਂ ਗੁਰੂ-ਪੂਰਨਿਮਾ ਦੇ ਉਤਸਵ ਵਿਚ ਦੂਰ-ਦੁਰਾਡੇ ਸ਼ਹਿਰਾਂ ਤੋਂ ਆਉਣ ਵਾਲੇ ਯਾਤਰੀਆਂ ਦਾ ਕੀ ਹਾਲ ਹੋਵੇਗਾ।

ਇਸ ਖਬਰ ਨੂੰ ਸੁਣਨ ਤੋਂ ਬਾਅਦ ਆਮ ਤੌਰ 'ਤੇ ਮੁਕਾਬਲਤਨ ਨਿਰਲੇਪ ਰਹਿਣ ਵਾਲੇ ਸੁਆਮੀ ਕੁਝ ਵਧੇਰੇ ਹੀ ਬੇਚੈਨ ਹੋ ਗਏ ਸਨ। ਉਹਨਾਂ ਦੇ ਮਨ ਨੂੰ ਅਜਬ ਜਿਹੀ ਅੱਚਵੀ ਲੱਗੀ ਹੋਈ ਸੀ। ਇਕ ਦੋ ਵਾਰ ਤਾਂ ਉਹ ਕੱਲ੍ਹ ਦੇ ਉਤਸਵ ਦੀ ਤਿਆਰੀ ਲਈ ਨਿੱਕੇ ਮੋਟੇ ਕੰਮ ਕਰ ਰਹੇ ਸੇਵਕਾਂ ਨਾਲ ਬਿਨਾਂ ਕਿਸੇ ਜ਼ਾਹਿਰਾ ਕਾਰਨ ਦੇ ਉੱਚੇ-ਨੀਵੇਂ ਵੀ ਹੋ ਗਏ ਸਨ। ਉਹ ਬੇ-ਮਤਲਬ ਹੀ ਪਉੜੀਆਂ ਚੜ੍ਹ ਉੱਤਰ ਰਹੇ ਸਨ। ਫੇਰ ਉਹ ਇਹ ਬਹਾਨਾ ਲਾ ਕੇ ਕਿ ਰਾਤੀਂ ਬਹੁਤ ਦੇਰ ਤੀਕ ਅਧਿਐਨ ਵਿਚ ਲੀਨ ਰਹੇ ਸਨ ਚੱਜ ਨਾਲ ਸੌਂ ਨਹੀਂ ਸੀ ਸਕੇ, ਕਿਹਾ ਕਿ ਉਹ ਆਰਾਮ ਕਰਨ ਉੱਪਰ ਜਾ ਰਹੇ ਹਨ। ਪਰ ਆਰਾਮ ਅੱਜ ਉਹਨਾਂ ਤੋਂ ਹੋ ਨਹੀਂ ਸੀ ਰਿਹਾ। ਉਹ ਕਈ ਵਾਰ ਬਾਹਰ ਆਏ ਤੇ ਟਿਕਟਿਕੀ ਲਾ ਕੇ ਹਰਿਦੁਆਰ ਵੱਲੋਂ ਆਉਂਦੇ ਰਾਹ ਨੂੰ ਬੜੀ ਨੀਝ ਨਾਲ ਵਿਹੰਦੇ ਤੇ ਫੇਰ



ਕੁਝ ਦੇਰ ਬਾਅਦ ਨਿੰਮੋਝੂਣੇ ਜਿਹੇ ਹੋ ਕੇ ਵਾਪਸ ਕਮਰੇ ਵਿਚ ਪਰਤਦੇ ਰਹੇ ਸਨ।

ਲੌਢੇ ਪਹਿਰ ਉਹ ਇਸ਼ਨਾਨ ਕਰਕੇ ਹੇਠ ਉੱਤਰੇ ਤੇ ਸਿੱਧੇ ਮੰਦਰ ਦੇ ਪ੍ਰਵਚਨ ਹਾਲ ਵਿਚ ਆਪਣੇ ਆਸਣ 'ਤੇ ਜਾ ਵਿਰਾਜੇ। ਹੌਲੀ ਹੌਲੀ ਬਾਕੀ ਲੋਕ ਵੀ ਥੌਂਹੋਂ ਥਾਹੀਂ ਬੈਠ ਗਏ।

ਸੁਆਮੀ ਜੀ ਨੇ ਮਾਈਕ ਸੌਂਹੇਂ ਹਲਕਾ ਜਿਹਾ ਖੰਘੂਰਾ ਮਾਰ ਕੇ ਆਪਣਾ ਗਲ਼ਾ ਸਾਫ ਕੀਤਾ ਤੇ ਹੌਲੀ ਹੌਲੀ ਮਰਨਾਊ ਜਿਹੇ ਸੁਰ ਵਿਚ ਪ੍ਰਵਚਨ ਆਰੰਭ ਕੀਤਾ। ਪਰ ਵਾਕ ਕਿਸੇ ਧਾਰਾ ਵਿਚ ਬੱਝ ਨਹੀਂ ਰਹੇ ਸਨ। ਉਹਨਾਂ ਦਾ ਧਿਆਨ ਉੱਖੜ ਉੱਖੜ ਕਿਧਰੇ ਹੋਰ ਹੀ ਚਲਿਆ ਜਾਂਦਾ ਸੀ। ਧਾਰਾ ਬੱਝਦੀ ਬੱਝਦੀ ਟੁੱਟ ਜਾਂਦੀ ਸੀ। ਨਜ਼ਰ ਆਪਣੇ ਸਰੋਤਿਆਂ ਉੱਪਰ ਟਿਕਣ ਦੀ ਥਾਂ ਵਾਰ ਵਾਰ ਪ੍ਰਵੇਸ਼ ਦੁਆਰ ਵੱਲ ਟਿਕ ਕੇ, ਉਸਤੋਂ ਵੀ ਪਾਰ ਕਿਧਰੇ ਹੋਰ ਜਾਣ ਲਈ ਭਟਕ ਰਹੀ ਸੀ। ਉਹਨਾਂ ਆਪਣੀ ਗੱਲ ਕਾਹਲੀ ਕਾਹਲੀ ਸਮੇਟ ਕੇ ਅੱਧ-ਵਿਚਕਾਰ ਹੀ ਅਚਾਨਕ ਇਹ ਐਲਾਨ ਕਰ ਦਿੱਤਾ ਸੀ ਕਿ "ਬੱਸ ਆਜ ਇਤਨਾ ਹੀ।" ਤੇ ਉਹ ਆਸਣ ਤੋਂ ਉੱਠ ਖਲੋਏ ਸਨ।

ਉਹਨਾਂ ਇਸ਼ਾਰਾ ਕਰਕੇ ਮੈਨੂੰ ਆਪਣੇ ਕੋਲ ਬੁਲਾਇਆ ਤੇ ਧੀਮੀਂ ਜਿਹੀ ਚਾਲੇ ਆਸ਼ਰਮ ਤੋਂ ਬਾਹਰ ਚਲੇ ਗਏ।

"ਸੱਤਿਆ! ਗੱਲ ਦਰਅਸਲ ਇਹ ਹੈ ਕਿ ਕੱਲ੍ਹ ਦੇ ਪੁਰਵ ਵਿਚ ਸ਼ਾਮਲ ਹੋਣ ਲਈ ਮੇਰੀ ਇਕ ਸ਼ਿਸ਼ਿਆ ਨੇ ਆਉਣੈ ਆਪਣੀ ਕਿਸੇ ਕੁਲੀਗ ਨਾਲ ਮਨੀਮਾਜਰਿਉਂ। ਉੱਪਰੋਂ ਇਹ ਕਰਫਿਊ ਵਾਲਾ ਯੱਭ ਪੈ ਗਿਆ ਸ਼ਹਿਰ ਵਿਚ। ਹਰਿਦੁਆਰ ਵਿਚ ਕਰਫਿਊ ਕਦੇ ਅੱਗੇ ਨਾ ਪਿੱਛੇ। ਇਹ ਸਾੜ੍ਹਸਤੀ ਵੀ ਜਿਵੇਂ ਅੱਜ ਹੀ ਵਾਪਰਨੀ ਸੀ। ਸਵੇਰ ਦਾ ਕਈ ਵਾਰ ਫੋਨ ਕਰ ਚੁੱਕਾ ਹਾਂ। ਫੋਨ ਕੋਈ ਚੁੱਕ ਨਹੀਂ ਰਿਹਾ। ਉਹ ਘਰੋਂ ਤਾਂ ਚੱਲ ਹੀ ਪਏ ਹੋਣੇ ਨੇ। ਸ਼ਹਿਰ ਆਪਣੇ ਕਿਸੇ ਜਾਣੂੰ ਐੱਸ. ਡੀ. ਐੱਮ ਨੂੰ ਫੋਨ ਕੀਤਾ ਸੀ। ਉਸ ਅਨੁਸਾਰ ਕਰਫਿਊ ਦੇ ਹਟਣ ਦਾ ਹਾਲੇ ਕੋਈ ਲੱਲ੍ਹ ਨਹੀਂ ਦਿਸਦਾ। ਕੁਝ ਮੁਹੱਲਿਆਂ ਵਿਚ ਹਾਲਤ ਬਹੁਤ ਹੀ ਵਿਗੜੇ ਹੋਏ ਨੇ। ਪੰਜਾਬ, ਹਰਿਆਣੇ ਵੰਨੀਉਂ ਆਉਂਦੀਆਂ ਬਹੁਤੀਆਂ ਬੱਸਾਂ ਜੁਆਲਾਪੁਰ ਹੀ ਰੋਕੀਆਂ ਜਾ ਰਹੀਆਂ ਹਨ। ਵਿਰਲੀਆਂ ਟਾਵੀਆਂ ਵਿੰਗ ਵਲ਼ ਪਾ ਕੇ ਅੱਡੇ ਪੁੱਜ ਹੀ ਰਹੀਆਂ ਹਨ ਤੇ ਅੱਗੋਂ ਸ਼ਹਿਰੋਂ ਏਥੋਂ ਤੀਕ ਕਰਫਿਊ ਦਾ ਪੁਆੜਾ। ਪਤਾ ਨਹੀਂ ਵਿਚਾਰੀ ਅੱਧ ਵਿਚਾਲੇ ਕਿੱਥੇ ਫਸੀ ਹੋਈ ਹੋਊ।"

"ਸੁਆਮੀ ਜੀ, ਮਨੀਮਾਜਰੇ ਤੋਂ..., ਕੀ ਨਾਂ ਹੈ ਉਸ ਬੀਬੀ ਦਾ...ਸ਼ਾਇਦ ਚੰਦ੍ਰਿਕਾ ਚਤੁਰਵੇਦੀ।"

"ਓਹ, ਆਹੋ ਯਾਰ, ਚੰਦ੍ਰਿਕਾ ਹੀ।"

"ਉਸੇ ਤੋਂ ਤਾਂ ਮੈਨੂੰ ਤੁਹਾਡਾ ਸੈੱਲ ਫੋਨ ਨੰਬਰ ਮਿਲਿਆ ਸੀ।"

"ਆਹੋ, ਮੈਨੂੰ ਦੱਸਿਆ ਸੀ ਉਹਨੇ।"

ਸੋ, ਇਹ ਕਾਰਨ ਸੀ ਸੁਆਮੀ ਜੀ ਦੀ ਬੇਚੈਨੀ ਦਾ।

ਨਜੀਬਾਬਾਦ ਵਾਲੇ ਪਾਸਿਉਂ ਕਾਫੀ ਵੱਡੀ ਮਾਤਰਾ ਵਿਚ ਯਾਤਰੀ ਪੁੱਜ ਰਹੇ ਸਨ। ਹਰਿਦੁਆਰ ਤੋਂ ਵੀ ਵਿਰਲੇ ਟਾਵੇਂ ਬੰਦੇ ਆ ਹੀ ਰਹੇ ਸਨ ਪਰ ਚੰਦ੍ਰਿਕਾ ਦਾ ਕਿਤੇ ਨਾਂ-ਨਿਸ਼ਾਨ ਨਹੀਂ ਸੀ ਤੇ ਸੁਆਮੀ ਜੀ ਦੀ ਚਿੰਤਾ ਵਧਦੀ ਜਾ ਰਹੀ ਸੀ।

ਸੂਰਜ ਛਿਪਣ ਦੀ ਤਿਆਰੀ ਵਿਚ ਹੀ ਸੀ ਕਿ ਗੇਟ ਦੇ ਬਾਹਰ ਇਕ ਥ੍ਰੀ-ਵ੍ਹੀਲਰ ਦੇ ਰੁਕਣ ਦੀ ਆਵਾਜ਼ ਆਈ ਤੇ ਤੁਰਤ ਮਗਰੋਂ ਮੰਦਰ ਦੇ ਵਿਸ਼ਾਲ ਆਂਗਣ ਵਿਚ ਇਕ ਸੁਆਣੀ ਨੇ ਪ੍ਰਵੇਸ਼ ਕੀਤਾ।

ਹੱਥ ਵਿਚ ਇਕ ਛੋਟਾ ਜਿਹਾ ਅਟੈਚੀ। ਸਾਦਾ ਜਿਹੇ ਪਰ ਚੁਸਤ ਪੰਜਾਬੀ ਸੂਟ ਪਹਿਨੇ ਛੋਹਲੇ ਪੱਬ ਧਰਦੀ ਆ ਰਹੀ ਚੰਦ੍ਰਿਕਾ ਉੱਪਰ ਪੰਡਿਤ ਜੀ ਦੀ ਵਿਹਬਲ ਨਜ਼ਰ ਪਈ ਤੇ ਉਹਨਾਂ ਦੀ ਜਾਨ ਵਿਚ ਜਾਨ ਆਈ।

ਚੰਦ੍ਰਿਕਾ ਨੇ ਬੜੇ ਸਲੀਕੇ ਨਾਲ ਝੁਕੇ ਸੁਆਮੀ ਜੀ ਦੇ ਚਰਨ ਛੂਹੇ। ਸੁਆਮੀ ਜੀ ਨੇ ਬਿਨਾਂ ਸਿਰ ਪਲੋਸੇ ਆਪਣੀ ਵਿਸ਼ੇਸ਼ ਹਸਤ-ਮੁਦਰਾ ਨਾਲ ਹੀ ਉਹਨੂੰ ਆਸ਼ੀਰਵਾਦ ਦਿੱਤਾ।

"ਸਫ਼ਰ ਵਿਚ ਕੋਈ ਤਕਲੀਫ...।"

"ਜੀ ਬਿਲਕੁਲ ਨਹੀਂ।"

"ਕਰਫਿਊ ਕਰਕੇ...।"

"ਨਹੀਂ ਜੀ, ਜਿਹਨਾਂ ਨੇ ਆਉਣਾ ਹੀ ਹੋਵੇ, ਉਹਨਾਂ ਨੂੰ ਕਰਫਿਊ ਕੁਝ ਨਹੀਂ ਕਹਿੰਦਾ...ਇਹ ਤਾਂ ਐਵੇਂ ਨਾ ਆਉਣ ਦੇ ਬਹਾਨੇ ਹੁੰਦੇ ਹਨ।"

"ਫਿਰ ਭੀ ਤੁਸੀਂ ਏਥੇ ਤਕ ਪੁੱਜੇ ਕਿੱਦਾਂ?"

"ਅੱਡੇ ਤੋਂ ਗੰਗਾ ਪੁਲ ਤੀਕ ਮੁਹੱਲਿਆਂ ਦੀਆਂ ਭੀੜੀਆਂ ਚੋਰ ਗਲੀਆਂ ਵਿੱਚੀਂ ਇਕ ਰਿਕਸ਼ੇ ਵਾਲਾ ਲੈ ਆਇਆ। ਪੁਲ ਤੋਂ ਇੱਥੋਂ ਤੀਕ ਥ੍ਰੀ-ਵ੍ਹੀਲਰ ਚੱਲ ਹੀ ਰਹੇ ਹਨ ਬਿਨਾਂ ਕਿਸੇ ਰੋਕ ਟੋਕ ਤੋਂ।"

"ਇਹ ਸਤਨਾਮ ਸਿੰਘ ਹੋਰੀਂ ਨੇ।"

ਚੰਦ੍ਰਿਕਾ ਨੇ ਬੜੇ ਸਲੀਕੇ ਨਾਲ ਹੱਥ ਜੋੜ ਕੇ ਨਮਸਕਾਰ ਕੀਤੀ। ਸੁਆਮੀ ਜੀ ਤੁਆਰਫ ਵਜੋਂ ਕੁਝ ਹੋਰ ਉੱਚਰਨ ਹੀ ਵਾਲੇ ਸਨ ਕਿ ਚੰਦ੍ਰਿਕਾ ਨੇ ਆਖਿਆ, "ਮੈਂ ਪਰਿਚਿਤ ਹਾਂ ਜੀ ਇਹਨਾਂ ਤੋਂ।"

ਤੇ ਚੰਦ੍ਰਿਕਾ ਦੀ ਗੱਲ ਕਾਫੀ ਹੱਦ ਤੀਕ ਠੀਕ ਵੀ ਸੀ। ਦੋਸਤਾਂ ਦੇ ਦੋਸਤਾਂ ਨੂੰ ਬਿਨ ਮਿਲਿਆਂ ਵੀ ਗ਼ੈਰ-ਹਾਜ਼ਰੀ ਵਿਚ ਹੀ ਹੋਏ ਜ਼ਿਕਰ-ਜ਼ਕਾਰ ਕਰਕੇ ਕਾਫੀ ਹੱਦ ਤਾਈਂ ਜਾਣੀਂਦਾ ਹੀ ਹੁੰਦਾ ਹੈ।

"ਚੰਗਾ ਜੀ ਫੇਰ ਮੈਂ ਤਾਂ ਜਾ ਕੇ ਕੋਈ ਕੰਮ-ਕਾਰ ਕਰਵਾਵਾਂ।"

ਸੰਖੇਪ ਜਿਹੀ ਗੱਲ ਬਾਤ ਤੋਂ ਮਗਰੋਂ ਚੰਦ੍ਰਿਕਾ ਨੇ ਆਪਣਾ ਹਲਕਾ ਜਿਹਾ ਅਟੈਚੀ ਕੇਸ ਚੁੱਕਿਆ ਤੇ ਪੋਲੇ ਪੋਲੇ ਪੈਰੀਂ ਮਾਤਾ ਜੀ ਵਾਲੇ ਕਮਰੇ ਵਿਚ ਜਾ ਵੜੀ।

ਉਸ ਸ਼ਾਮ ਤੇ ਅਗਲਾ ਸਾਰਾ ਦਿਨ ਚੰਦ੍ਰਿਕਾ ਸੱਚਮੁੱਚ ਹੀ ਏਧਰ ਉਧਰ ਭੰਬੀਰੀ ਵਾਂਗ ਘੁੰਮਦੀ ਰਹੀ। ਰਸੋਈ ਘਰ, ਲੰਗਰ ਹਾਲ, ਯੱਗਯਸ਼ਾਲਾ, ਪ੍ਰਵਚਨ ਸਥਲ - ਗੱਲ ਕੀ ਜਿੱਥੇ ਵੀ ਕਿਤੇ ਜ਼ਰੂਰਤ ਹੁੰਦੀ, ਚੰਦ੍ਰਿਕਾ ਲੋੜ ਪੈਣ ਤੋਂ ਪਹਿਲਾਂ ਹੀ ਉੱਥੇ ਪੁੱਜੀ ਹੋਈ ਹੁੰਦੀ। ਹਰ ਕੰਮ ਭੁਗਤਾਉਣ ਵਿਚ ਉਹਦਾ ਸਲੀਕਾ, ਕਰੀਨਾ, ਚੁਸਤੀ ਤੇ ਮੁਹਾਰਤ ਵੇਖਕੇ ਹਰ ਕਿਸੇ ਦਾ ਉਹਦੀ ਪ੍ਰਸ਼ੰਸਾ ਕਰਨ ਨੂੰ ਜੀਅ ਉਮ੍ਹਲਦਾ।

ਕਦੀ ਹਰ ਥਾਂ ਊਰੀ ਵਾਂਗ ਘੁੰਮਦੀ ਚੰਦ੍ਰਿਕਾ ਤੇ ਕਦੀ ਉਹਦਾ ਪਿੱਛਾ ਕਰ ਰਹੀਆਂ ਸੁਆਮੀ ਜੀ ਦੀਆਂ ਖੋਈਆਂ ਅੱਖਾਂ ਤੇ ਕਦੀ ਪਲ ਛਿਣ ਲਈ ਦੋਹਾਂ ਦੀਆਂ ਮਿਲਕੇ ਅਣਮੰਨੇ ਜਿਹੇ ਮਨ ਨਾਲ ਚੁਰਾ ਲਈਆਂ ਗਈਆਂ ਨਜ਼ਰਾਂ ਨੂੰ ਮਾਤਾ ਜੀ ਬੜੇ ਧਿਆਨ ਨਾਲ ਘੋਖਦੇ, ਥੋੜ੍ਹਾ ਜਿਹਾ ਕੁੜ੍ਹਦੇ ਤੇ ਫੇਰ ਮੈਨੂੰ ਕੀ ਦਾ ਅਭਿਨੈ ਕਰਦੇ ਆਪਣਾ ਧਿਆਨ ਹੋਰ ਕਿਧਰੇ ਲਾਉਣ ਦਾ ਯਤਨ ਕਰਦੇ।

ਰਾਤ ਵੇਲੇ ਕਰਫਿਊ ਵੀ ਹਟਾ ਲਿਆ ਗਿਆ ਸੀ। ਇਸ ਲਈ ਗੁਰੂ ਪੂਰਨਿਮਾ ਦੇ ਉਤਸਵ ਵਿਚ ਆਸ ਮੁਤਾਬਕ ਵਾਹਵਾ ਰੌਣਕ ਹੋ ਗਈ ਸੀ। ਇਸ ਉਤਸਵ ਦੇ ਸਭਨਾਂ ਕੰਮਾਂ - ਹਵਨ, ਯੱਗ, ਕੀਰਤਨ, ਪ੍ਰਵਚਨ ਤੇ ਆਰਤੀ ਆਦਿ ਵੇਲੇ ਸਭਨੀਂ ਥਾਹੀਂ ਮਾਤਾ ਜੀ ਦੀ ਹੀ ਪ੍ਰਥਮਤਾ ਤੇ ਪ੍ਰਧਾਨਗੀ ਸੀ। ਉਹਨਾਂ ਨੂੰ ਆਸ ਸੀ ਕਿ ਇਸ ਉਤਸਵ ਦੀ ਸ਼ਾਨਦਾਰ ਸਫਲਤਾ ਤੋਂ ਬਾਅਦ ਇਸ ਆਸ਼ਰਮ ਦੀ ਪ੍ਰਤਿਸ਼ਠਾ ਤੇ ਕੀਰਤੀ ਵਿਚ ਹੋਰ ਵੀ ਵਧੇਰੇ ਵਾਧਾ ਹੋ ਜਾਵੇਗਾ। ਇਸ ਲਈ ਉਹ ਪਾ ਲਾ ਕੇ ਸਭਨਾਂ ਦੀ ਕਾਰਗੁਜ਼ਾਰੀ ਤੋਂ ਖੁਸ਼ ਨਜ਼ਰ ਆ ਰਹੇ ਸਨ।

ਅਗਲੇ ਭਲਕ ਸਵੇਰੇ ਸੁਵਖਤੇ ਹੀ ਮੈਂ ਸੈਰ ਲਈ ਤਿਆਰ ਹੋ ਹੀ ਰਿਹਾ ਸੀ ਕਿ



ਸੁਆਮੀ ਜੀ ਵੀ ਆ ਹਾਜ਼ਰ ਹੋਏ ਤੇ ਕੁਝ ਹੀ ਪਲਾਂ ਦੀ ਵਿੱਥ ਨਾਲ ਸੈਲਾਨੀ ਜੁੱਤੀ ਪਹਿਨੀ, ਲੱਕ ਨੂੰ ਚੁੰਨੀ ਬੱਧੀ ਚੰਦ੍ਰਿਕਾ ਵੀ ਕਮਰੇ 'ਚੋਂ ਬਾਹਰ ਆ ਗਈ।

"ਏਹ ਵੀ ਸਵੇਰ ਦੀ ਸੈਰ ਦੇ ਸ਼ੌਕੀਨ ਨੇ। ਆਪਣੇ ਨਾਲ ਹੀ ਚੱਲਣਗੇ।"

"ਜ਼ਰੂਰ।" ਮੈਨੂੰ ਕੀ ਉਜ਼ਰ ਹੋ ਸਕਦਾ ਸੀ।

ਸੁਬਕ ਸਰੀਰੀ ਚੰਦ੍ਰਿਕਾ ਕਿਸੇ ਅਗੰਮੀ ਚਾਅ ਵਿਚ ਚਹਿਕਦੀ ਇਸ ਕਦਰ ਬੋਚ ਬੋਚ ਕਦਮ ਧਰ ਰਹੀ ਸੀ ਕਿ ਉਹਦੀ ਚਾਲ ਟੁਰਨ ਤੇ ਨ੍ਰਿਤ ਦੇ ਵਿਚਕਾਰ ਦੀ ਕੋਈ ਮੁਦਰਾ ਪ੍ਰਤੀਤ ਹੋ ਰਹੀ ਸੀ। ਟੁਰਨ ਦਾ ਮੇਰਾ ਅਭਿਆਸ ਵੀ ਮਾੜਾ ਨਹੀਂ ਸੀ। ਸੱਤਰਾਂ ਨੂੰ ਢੁੱਕੇ ਸੁਆਮੀ ਜੀ ਇਕ ਅੱਧ ਵਾਰ ਦਿਲ ਹੱਥੋਂ ਹਲਕਾ ਜਿਹਾ ਧੱਕਾ ਖਾ ਚੁੱਕੇ ਸਨ, ਪਰ ਆਪਣੇ ਖਾਣ ਪੀਣ ਦੀਆਂ ਆਦਤਾਂ ਸੁਅਸਥ ਤੇ ਸੁਥਰੀਆਂ ਹੋਣ ਕਾਰਨ ਤੇ ਕੁਝ ਸ਼ਾਇਦ ਮਨ-ਚਾਹੀ ਸੰਗਤ ਕਰਕੇ ਉਹਨਾਂ ਦੀ ਖੁੱਚ ਵੀ ਹਾਲੀ ਲਗਪਗ ਜੁਆਨਾਂ ਵਾਂਗ ਹੀ ਉੱਠ ਰਹੀ ਸੀ।

ਸਾਡੀ ਸੈਰ ਕਦੀ ਨਿੱਕੇ ਜਿਹੇ ਸਫਰੀ ਕਵੀ ਦਰਬਾਰ, ਕਦੀ ਹਲਕੇ ਫੁਲਕੇ ਹਾਸ-ਵਿਅੰਗ ਤੇ ਕਦੀ ਗਹਿਰੇ ਸ਼ਾਸਤ੍ਰਾਰਥ ਵਿਚ ਵਟਦੀ ਕਈ ਰੰਗਾਂ ਵਿਚ ਤਬਦੀਲ ਹੁੰਦੀ ਰਹੀ। ਚੰਦ੍ਰਿਕਾ ਦੀ ਇਸ ਵਿਚ ਭਾਵੇਂ ਸਰਗਰਮ ਭਾਗੀਦਾਰੀ ਤਾਂ ਨਹੀਂ ਸੀ ਪਰ ਉਸਦੇ ਧਿਆਨ, ਹੁੰਗਾਰੇ ਤੇ ਚਿਹਰੇ ਦੇ ਹਾਵ-ਭਾਵ ਉਸਦੀ ਸੁਜੱਗ ਸ਼ਿਰਕਤ ਦੇ ਗਵਾਹ ਸਨ।

ਵਾਰੋ ਵਾਰੀ ਸਾਰੇ ਆਪੋ ਆਪਣੀ ਵਧ ਰਹੀ ਉਮਰ ਦਾ ਪ੍ਰਸੰਗ ਛੇੜਦੇ। ਚੰਦ੍ਰਿਕਾ ਵੀ ਆਪਣੀ ਨੇੜੇ ਪੁੱਜ ਰਹੀ ਅਵਕਾਸ਼-ਪ੍ਰਾਪਤੀ ਦਾ ਜ਼ਿਕਰ ਛੂੰਹਦੀ। ਪਰ ਸਭਨਾਂ ਦੀਆਂ ਇਹ ਗੱਲਾਂ ਸਭ ਓਪਰੀ ਜਿਹੀ ਰਸਮ ਪੂਰਤੀ ਹੀ ਪ੍ਰਤੀਤ ਹੁੰਦੀਆਂ ਸਨ। ਸਭਨਾਂ ਦੀ ਚਾਲ ਢਾਲ ਤੇ ਗੱਲਬਾਤ ਦੇ ਰਸਵੰਤ ਰੰਗ ਢੰਗ ਤੋਂ ਇਹ ਲਗਦਾ ਸੀ ਕਿ ਉਮਰ ਨੇ ਉਹਨਾਂ ਦੇ ਚਿੱਤ ਉੱਤੇ ਕੋਈ ਗਹਿਰੇ ਨਿਸ਼ਾਨ ਨਹੀਂ ਸਨ ਪਾਏ। ਘੱਟੋ ਘੱਟ ਇਸ ਘੜੀ ਤਾਂ ਇਹ ਪ੍ਰਤੀਤ ਹੁੰਦਾ ਸੀ।

ਵਾਪਸੀ ਵੇਲੇ ਆਸ਼ਰਮ ਦੇ ਨਜ਼ਦੀਕ ਸਾਨੂੰ ਮਾਤਾ ਜੀ ਆਪਣੇ ਵੱਲ ਆਉਂਦੇ ਨਜ਼ਰ ਆਏ। ਜੋਗੀਆ ਧੋਤੀ ਕੁਰਤਾ, ਭਾਰੀ ਭਰਕਮ ਦੇਹ, ਹਿਚਕੋਲੇ ਖਾਂਦਾ ਲੱਕ ਤੇ ਗੋਡਿਆਂ-ਗਿੱਟਿਆਂ ਦੀ ਉੱਖੜੀ ਉੱਖੜੀ ਗਤੀ।

"ਸੈਰ ਕਰਨ ਚੱਲੇ ਹੋ।" ਮੈਂ ਨੇੜੇ ਆ ਕੇ ਰਸਮਨ ਜਿਹੇ ਕਿਹਾ।

"ਹਾਂ ਮੈਂ ਤਾਂ ਅਸਲੋਂ ਨਾਕਾਮ ਹੋ ਚੱਲੀ ਸਾਂ। ਥੋੜ੍ਹਾ ਬਹੁਤ ਤੁਰਨਾ ਸ਼ੁਰੂ ਕੀਤਾ ਤਾਂ ਕੁਝ ਹਿੱਲਣ ਜੁੱਲਣ ਜੋਗੀ ਹੋਈ ਹਾਂ।"

"ਹਾਂ ਤੁਰਦੇ ਫਿਰਦਿਆਂ ਹੀ ਸਿਹਤ ਠੀਕ ਰਹਿੰਦੀ ਹੈ।" ਇਹ ਆਖਦੇ ਅਸੀਂ ਤੁਰ ਪਏ ਤੇ ਮਾਤਾ ਜੀ ਆਪਣੀ ਖੂੰਡੀ ਦੀ ਟੇਕ ਲੈ ਕੇ ਦੂਜੀ ਦਿਸ਼ਾ ਵੱਲ ਚਾਲੇ ਪਾ ਗਏ।

ਆਸ਼ਰਮ ਦਾ ਪ੍ਰਵੇਸ਼ ਦੁਆਰ ਨੇੜੇ ਆ ਰਿਹਾ ਸੀ।

"ਸੁਆਮੀ ਜੀ ਇਸ ਵਾਰ ਗੰਗਾ-ਕਿਨਾਰੇ ਨਹੀਂ ਜਾ ਹੋਇਆ। ਫੇਰ ਪਤਾ ਨਹੀਂ ਕਿੰਨੇ ਚਿਰ ਬਾਅਦ ਗੇੜਾ ਲੱਗੇ।"

"ਗੰਗਾ-ਕਿਨਾਰੇ ਜਾਣ ਨੂੰ ਕਿਹੜਾ ਮੰਤਰ ਪੜ੍ਹਨਾ। ਅਹੁ ਦੇਖੋ ਪ੍ਰਚੀਨ ਗੁਰੂ ਕੁਲ ਕਾਂਗੜੀ ਦੀ ਇਮਾਰਤ ਦੇ ਖੰਡਰ। ਉਹ ਗੰਗਾ ਦੇ ਪਰਲੇ ਪਾਰ ਹੈ। ਗੰਗਾ ਦਾ ਪਾਟ ਤਾਂ ਏਥੋਂ ਸਿੱਧੇ ਜਾ ਕੇ ਪੰਦਰਾਂ ਵੀਹਾਂ ਖੇਤਾਂ ਦੀ ਵਿੱਥ ਤੋਂ ਹੀ ਸ਼ੁਰੂ ਹੋ ਜਾਂਦਾ ਹੈ। ਏਧਰਲੇ ਕੰਢੇ ਤਕ ਹੁਣੇ ਹੋ ਆਉਂਦੇ ਹਾਂ।"

ਖੇਤੋਂ ਖੇਤੀ ਹੁੰਦੇ ਅਸੀਂ ਝਬਦੇ ਹੀ ਗੰਗਾਂ ਦੇ ਪਾਟ ਵਿਚ ਪੁੱਜ ਗਏ। ਦਸ ਪੰਦਰਾਂ ਗਜ਼ ਵਿਛੇ ਉੱਘੜ ਦੁੱਘੜੇ ਪਏ ਪੱਥਰਾਂ ਤੋਂ ਪਾਰ ਗੰਗਾ ਦੀ ਚਾਂਦੀ ਵੰਨੀ ਧਾਰ ਨਜ਼ਰ ਆ ਰਹੀ ਸੀ। ਸੁਆਮੀ ਜੀ ਤੇ ਚੰਦ੍ਰਿਕਾ ਪਾਟ ਵਿਚ ਖੜ੍ਹੇ ਗੱਲਾਂ ਕਰਦੇ ਰਹੇ। ਮੈਂ ਪੱਥਰਾਂ ਉੱਪਰ ਦੀ ਹੁੰਦਾ ਹੋਇਆ ਨਦੀ ਕਿਨਾਰੇ ਜਾ ਪੁੱਜਾ। ਦੋ ਬੁੱਕ ਨਿਰਮਲ ਗੰਗਾ ਜਲ ਦੇ ਪੀਤੇ ਤੇ ਹੱਥ ਮੂੰਹ ਧੋ

ਕੇ ਵਾਪਸ ਆ ਗਿਆ।

"ਹੋ ਆਏ", ਸੁਆਮੀ ਜੀ ਨੇ ਪੁੱਛਿਆ।

"ਹਾਂ", ਹੌਲੀ ਦੇਣੀ ਮੈਂ ਕਿਹਾ।

ਸੁਆਮੀ ਜੀ ਦਾ ਗਰਮੀ ਤੇ ਲੰਮੀਂ ਸੈਰ ਕਾਰਨ ਜਿਵੇਂ ਹਲ਼ਕ ਸੁੱਕਾ ਹੋਇਆ ਹੋਵੇ। ਉਹਨਾਂ ਬੜੀ ਮੁਸ਼ਕਲ ਨਾਲ ਸੁੱਕੇ ਸੰਘ ਲਬ ਅੰਦਰ ਲੰਘਾਇਆ। ਨਦੀ-ਕਿਨਾਰੇ ਤੀਕ ਜਾਣ ਦੀ ਉਹਨਾਂ ਦੀ ਮਣਸ਼ਾ ਨਹੀਂ ਸੀ। ਉੱਚੇ-ਨੀਵੇਂ ਪਏ ਪੱਥਰ ਤੇ ਉੱਪਰ ਜੰਮੀ ਕਾਈ। ਐਵੇਂ ਕਿਤੇ ਪੈਰ ਤਿਲਕ ਗਿਆ ਤੇ ਜਾਹ ਜਾਂਦੀ ਦੀ ਹੋ ਜਾਊ।

ਉਹਨਾਂ ਬੜੀ ਤ੍ਰਿਸ਼ਨਾ ਨਾਲ ਜਲਧਾਰਾ ਵੱਲ ਦੇਖਿਆ।

"ਚੱਲੀਏ?" ਤੇ ਅਧਮੰਨੇ ਜਿਹੇ ਮਨ ਨਾਲ ਕਿਹਾ।

"ਰਤਾ ਠਹਿਰੋ, ਮੈਂ ਹੁਣੇ ਆਈ।" ਅੰਤਰਯਾਮੀ ਚੰਦ੍ਰਿਕਾ ਬੜੀ ਫੁਰਤੀ ਨਾਲ ਪੱਥਰਾਂ ਉੱਤੇ ਪੰਛੀਆਂ ਵਾਂਗ ਪੈਰਾਂ ਦੀ ਜੰਜੀਰੀ ਟੁਕਦੀ ਜਲਧਾਰਾ ਕੋਲ ਪੁੱਜੀ, ਸਹਿਜ ਦੇਣੀ ਝੁਕੀ ਤੇ ਆਪਣੀਆਂ ਲੰਮੀਆਂ ਕਲਾਵੰਤ ਉਂਗਲੀਆਂ ਨੂੰ ਪੀਚ ਕੇ ਦੋਹਾਂ ਹੱਥਾਂ ਨੂੰ ਜੋੜਕੇ ਪਾਣੀ ਦਾ ਬੁੱਕ ਭਰ ਕੇ ਉਨ੍ਹੀਂ ਪੈਰੀਂ ਵਾਪਸ ਆ ਗਈ।

ਉਹਦੇ ਆਪਣੀ ਅੰਜਲੀ ਨੂੰ ਉਡੇਲਣ ਦੀ ਮੁਦਰਾ ਬਣਾਉਣ ਸਾਰ ਹੀ ਸੁਆਮੀ ਜੀ ਨਿਵੇਂ, ਓਕ ਬਣੇ ਹੱਥਾਂ ਦੀਆਂ ਹਥੇਲੀਆਂ ਨਾਲ ਤ੍ਰਿਹਾਏ ਬੁੱਲ੍ਹ ਛੁਹਾਏ ਤੇ ਉਹਨਾਂ ਦੇ ਸੁੱਕੇ ਤ੍ਰਿਹਾਏ ਹਲ਼ਕ ਹੇਠ ਸੀਤਲ ਜਲ ਜਿੱਥੋਂ ਦੀ ਲੰਘਿਆ, ਠੰਢ ਪਾਉਂਦਾ, ਪਿਆਸ ਬੁਝਾਉਂਦਾ ਗਿਆ। ਪੀਣ ਵਾਲੇ ਨਾਲੋਂ ਪਿਆਉਣ ਵਾਲੇ ਦੀਆਂ ਅੱਖਾਂ ਵਿਚ ਤ੍ਰਿਪਤੀ ਦਾ ਆਨੰਦ ਜੇ ਵੱਧ ਨਹੀਂ ਤਾਂ ਕਿਸੇ ਕਦਰ ਘੱਟ ਵੀ ਨਹੀਂ ਸੀ। ਚਹੁੰ ਨੈਣਾਂ ਦੇ ਮਹਾ-ਮਿਲਣ ਤੋਂ ਬਾਅਦ ਅਸੀਂ ਆਸ਼ਰਮ ਵੱਲ ਪਰਤੇ। ਆਹਿਸਤਾ ਆਹਿਸਤਾ। ਨਸ਼ਿਆਈ ਅਲਸਾਈ ਚਾਲ।

"ਮੇਰਾ ਪੁੱਤਰ ਬ੍ਰਕਲੇਨ ਪੜ੍ਹਦਾ ਹੈ, ਸਰਕਾਰੀ ਵਜ਼ੀਫੇ 'ਤੇ। ਸ਼ਾਇਦ ਮੈਂ ਉਹਨੂੰ ਮਿਲਣ ਆਵਾਂ।" ਚੰਦ੍ਰਿਕਾ ਨੇ ਥੋੜ੍ਹੀ ਦੇਰ ਬਾਅਦ ਮੈਨੂੰ ਮੁਖਾਤਿਬ ਹੁੰਦਿਆਂ ਕਿਹਾ।

"ਜ਼ਰੂਰ।"

"ਮੈਨੂੰ ਹਿੰਦੂ ਵਿਸ਼ਵਕੋਸ਼ ਵਾਲਿਆਂ ਦੇ ਕਈ ਸੱਦੇ ਆਏ ਹਨ, ਨਿਊਯਾਰਕ ਤੋਂ। ਮੈਂ ਵੀ ਸ਼ਾਇਦ ਆਵਾਂ।" ਸੁਆਮੀ ਜੀ ਉੱਚਰੇ।

"ਆਪੋ ਆਪਣੇ ਕੰਮਾਂ ਤੋਂ ਵਿਹਲੇ ਹੋ ਕੇ ਫੇਰ ਵੈਨਕੂਵਰ ਆਇਉ ਮੇਰੇ ਕੋਲ।"

"ਉਹ ਤਾਂ ਆਵਾਂਗੇ ਹੀ।"

"ਹਾਂ ਹਾਂ ਜ਼ਰੂਰ", ਦੋਨਾਂ ਨੇ ਉਪਰੋ ਥਲੀ ਆਖਿਆ।

"ਸੁਆਮੀ ਜੀ, ਵੈਨਕੂਵਰ ਵਿਚ ਤੁਹਾਡੇ ਭਗਵੇਂ ਵਸਤਰ ਉਤਰਵਾ ਕੇ ਸੰਸਾਰੀ ਸੂਟ ਪੁਆ ਦੇਣਾ ਹੈ।"

"ਕਿਉਂ?"

ਦੋਵੇਂ ਸਾਕਾਰ ਪ੍ਰਸ਼ਨ ਚਿੰਨ੍ਹ ਬਣੇ ਮੇਰੇ ਵੱਲ ਹੈਰਾਨੀ ਨਾਲ ਝਾਕ ਰਹੇ ਸਨ।

"ਸੰਸਾਰੀ ਕੱਪੜਿਆਂ ਵਿਚ ਸਹਿਜ ਹੋਣਾ ਸੌਖਾ ਹੁੰਦਾ ਹੈ।"

ਇਸ ਸਾਦ-ਮੁਰਾਦਾ ਜਹੇ ਫਿਕਰੇ ਨੂੰ ਸੁਣਨ ਤੋਂ ਬਾਅਦ ਦੋਹਾਂ ਦੀਆਂ ਜੀਭਾਂ ਠਾਕੀਆਂ ਗਈਆਂ ਸਨ। ਉਹਨਾਂ ਸਵੀਕਾਰ (ਜਾਂ ਅਸਵੀਕਾਰ) ਵਿਚ ਕੁਝ ਕਹਿਣਾ ਚਾਹਿਆ। ਪਰ ਕਹਿਣ ਸੁਣਨ ਲਈ ਕੁਝ ਬਚਿਆ ਹੀ ਨਹੀਂ ਸੀ।

ਇਹ ਸਤਨਾਮ ਦਾ ਬੱਚਾ ਇਕ ਨਿੱਕੇ ਜਿਹੇ ਫਿਕਰੇ ਵਿਚ ਹੀ ਕਿੰਨੀ ਵੱਡੀ ਕਹਾਣੀ ਪਾ ਗਿਆ ਸੀ।oo

[11142 - 131A St Surrey B.C. V3T 3S2]



# ਸੁਰਖ਼ਰੂ

ਜ਼ੋਰਾ ਸਿੰਘ ਸੰਧੂ

"ਸੁਣ ਮੁੰਡਿਆ! ਮੇਰੀ ਇਕ ਗੱਲ ਪੱਲੇ ਬੰਨ੍ਹ ਲੈ!! ਗੱਲ ਇਹ ਐ ਬਈ ਸੁਹਾਗ ਰਾਤ ਨੂੰ ਅੰਤਲਾ ਕਦਮ ਕਦੇ ਨਹੀਂ ਚੁੱਕਣਾ।"

ਸੁਣਨ ਵਾਲੇ ਦਾ ਆਉਂਦੇ ਐਤਵਾਰ ਵਿਆਹ ਸੀ ਤੇ ਸ੍ਰੀ ਛੱਜੂ ਰਾਮ ਜੀ ਨੂੰ ਬਰਾਤ ਵਿਚ ਸ਼ਾਮਲ ਹੋਣ ਲਈ ਸੱਦਾ ਦੇ ਕੇ, ਉਹ ਮੁੜ ਚੱਲਿਆ ਸੀ ਕਿ ਮੁੜਨ ਲੱਗੇ ਨੂੰ, ਉਹਨੂੰ ਬਾਹੋਂ ਫੜਕੇ ਖੜ੍ਹਿਆਂ ਕਰ ਲਿਆ ਤੇ ਬਿਨ ਮੰਗੀ ਉਹਨੂੰ 'ਸਿੱਖ-ਮੱਤ' ਦੇਣ ਲੱਗ ਪਏ:

"ਪੁੱਤ! ਕੱਲ੍ਹ ਇਕ ਅਜਨਬੀ ਤੇਰੇ ਘਰ ਆਉਣ ਵਾਲਾ ਐ। ਪਹਿਲਾਂ ਉਹ ਥੋਡੇ ਟੱਬਰ ਦਾ ਜੀਅ ਬਣੇ। ਥੋਡੇ ਪਰਿਵਾਰ ਵਿਚ ਰਚੇ-ਮਿਚੇ। ਤੇਰੇ ਨਾਲ ਉਹਦੀ ਭਾਵੁਕ ਸਾਂਝ ਬਣੇ ਤੇ ਫਿਰ ਈ ਤੁਸੀਂ ਅੰਤਲੇ ਪੜਾਅ 'ਤੇ ਪਹੁੰਚੋ।"

ਓਦੋਂ ਇਕ ਤੀਜਾ ਬੰਦਾ, ਹਰਪਾਲ ਉਹਨਾਂ ਕੋਲ ਖੜੋਤਾ ਸੀ। ਉਸ ਤੀਜੇ ਬੰਦੇ, ਹਰਪਾਲ ਦੀ ਮੁਸਕਣੀ ਨਿਕਲ ਗਈ। ਪਿਛਲੇ ਸਾਲ ਇਹੋ ਸ਼ਰਬਤ ਦੀ ਘੁੱਟ ਉਹਨੂੰ ਪਿਆਈ ਗਈ ਸੀ। ਤੇ ਉਹਨਾਂ ਨੇ ਪਹਿਲੀ ਫੇਰੀ ਦੀਆਂ ਤਿੰਨੇ ਰਾਤਾਂ ਗੱਲਾਂ ਰਾਤਾਂ ਵਿਚ ਗੁਜ਼ਾਰ ਦਿੱਤੀਆਂ ਸਨ। ਪਿੱਛੋਂ ਉਹਨਾਂ ਪਲਾਂ ਨੂੰ ਯਾਦ ਕਰਕੇ, ਦੋਵੇਂ ਜੀਅ ਅੰਤਾਂ ਦੇ ਖੁਸ਼ ਹੁੰਦੇ ਆ ਰਹੇ ਸਨ। ਅਜਿਹੇ ਮੌਕੇ ਜਸਬੀਰ ਤਾਂ ਲਾਲ ਗੁਲਾਲ ਹੀ ਹੋ ਜਾਇਆ ਕਰਦੀ ਸੀ ਜਿਵੇਂ ਅੱਜ ਹੀ ਉਹਦੀ ਸੁਹਾਗ ਰਾਤ ਹੋਵੇ।

ਉਹ ਅਕਸਰ ਗੱਲਾਂ ਕਰਿਆ ਕਰਦੇ ਕਿ ਸ੍ਰੀ ਛੱਜੂ ਰਾਮ ਜੀ ਨੇ ਉਹਨਾਂ ਦਾ ਮੇਲ ਕਰਵਾ ਕੇ, ਉਹਨਾਂ ਉੱਤੇ ਬੜੀ ਵੱਡੀ ਮਿਹਰਬਾਨੀ ਕੀਤੀ ਸੀ। "ਅਸੀਂ ਉਹਨਾਂ ਦਾ ਜ਼ਿੰਦਗੀ ਭਰ ਦੇਣ ਨਹੀਂ ਦੇ ਸਕਾਂਗੇ", ਉਹ ਆਪਣੇ 'ਅੰਦਰਲੇ ਘੇਰੇ' ਵਿਚ ਆਖਿਆ ਕਰਦੇ ਸਨ, ਜੋ ਬਹੁਤ ਹੀ ਸੀਮਤ ਸੀ।

ਜਿਸ ਦਿਨ ਹਰਪਾਲ ਸ੍ਰੀ ਛੱਜੂ ਰਾਮ ਜੀ ਦੇ ਸਕੂਲ ਵਿਚ ਹਾਜ਼ਰ ਹੋਇਆ ਸੀ; ਓਸੇ ਦਿਨ ਹੀ ਉਹਨਾਂ ਨੇ, ਉਹਦੇ ਰਿਸ਼ਤੇ ਬਾਰੇ ਗੱਲ ਤੋਰ ਦਿੱਤੀ ਸੀ ਤੇ ਕੁਝ ਹੀ ਦਿਨਾਂ ਵਿਚ ਪੱਕ-ਠੱਕ ਹੋ ਗਿਆ ਸੀ। ਮੇਲ ਕਰਵਾਉਣਾ ਜਿਵੇਂ ਉਹਨਾਂ ਦਾ ਸ਼ੌਕ ਹੋਵੇ। ਕਈਆਂ ਪਰਿਵਾਰਾਂ ਉੱਤੇ ਉਹਨਾਂ ਨੇ ਉਪਕਾਰ ਕੀਤੇ ਸਨ ਤੇ ਵੱਡੀ ਗੱਲ ਇਹ ਕਿ ਕਿਸੇ ਪਾਸਿਉਂ ਵੀ ਉਹਨਾਂ ਲੂੰ ਕਦੇ ਗਿਲਾ-ਸ਼ਿਕਵਾ ਨਹੀਂ ਸੀ ਮਿਲਿਆ। ਉਹਨਾਂ ਦਾ ਦਾਅਵਾ ਸੀ ਕਿ ਉਹਨਾਂ ਦੀ ਪੈਨੀ ਨਜ਼ਰ, ਦੋਹਾਂ ਪਰਿਵਾਰਾਂ ਦੇ ਹਰ ਜੀਅ ਦੇ ਅੰਦਰ ਦਾ ਸ਼ੀਸ਼ਾ ਵੇਖ ਲੈਣ ਦੇ ਸਮਰੱਥ ਸੀ। ਹਰਪਾਲ ਤੇ ਜਸਬੀਰ ਉਨ੍ਹਾਂ ਦੀ ਇਸ ਸਮਰੱਥਾ ਦੇ ਕਾਇਲ ਸਨ। ਹਰਪਾਲ ਅਕਸਰ ਜਸਬੀਰ ਨੂੰ ਛੇੜਿਆ ਕਰਦਾ ਸੀ ਕਿ ਜੇ ਕਿਧਰੇ ਸ੍ਰੀ ਛੱਜੂ ਰਾਮ ਜੀ ਦੀ 'ਸਿੱਖ-ਮੱਤ' ਉਹਨੂੰ ਪ੍ਰਾਪਤ ਨਾ ਹੋਈ ਹੁੰਦੀ ਤਾਂ ਉਹਨੇ ਪਹਿਲੀ ਰਾਤ ਹੀ 'ਬਿੱਲੀ ਮਾਰਨ' ਦੀ ਹਿਮਾਕਤ ਕਰ ਬਹਿਣੀ ਸੀ ਤੇ ਸਾਰੀ ਉਮਰ ਦਾ ਪਛਤਾਵਾ ਤੇ ਸ਼ਰਮਿੰਦਗੀ ਉਹਦੇ ਪੱਲੇ ਪੈ ਜਾਣੀ ਸੀ। 'ਬਿੱਲੀ ਮਾਰਨ' ਵਾਲੀ ਗੱਲ ਜਸਬੀਰ ਦੇ ਪਿੜ-ਪੱਲੇ ਨਹੀਂ ਸੀ ਪਈ। ਬੜੇ ਹੀ ਤਰਲੇ ਕਰਵਾ ਕੇ, ਹਰਪਾਲ ਨੇ ਵਿਆਖਿਆ ਕਰ ਦਿੱਤੀ ਸੀ ਤੇ ਵਿਆਖਿਆ ਸੁਣਨ ਪਿੱਛੋਂ ਜਸਬੀਰ ਨੇ ਪਿਆਰ ਨਾਲ ਹੱਸਦਿਆਂ, ਉਹਦਾ ਨਾਂ ਹੀ 'ਬਿੱਲੀ ਮਾਰ' ਧਰ ਦਿੱਤਾ ਸੀ। ਉਸ ਦਿਨ ਪਿੱਛੋਂ ਹਰਪਾਲ ਜਸਬੀਰ ਦਾ 'ਬਿੱਲੀ ਮਾਰ' ਸੀ ਪਰ ਓਦੋਂ ਜਦੋਂ ਕੋਈ ਤੀਜਾ ਨਹੀਂ ਸੀ ਸੁਣ ਰਿਹਾ ਹੁੰਦਾ ਤੇ ਉਹ ਵਜਦ ਵਿਚ ਹੁੰਦੇ ਸਨ। ਤੇ ਜਸਬੀਰ ਉਹਦੀ ਬਿੱਲੋ ਸੀ ਤੇ ਬਿੱਲੋ ਆਖਣ ਵਿਚ ਉਹਨੂੰ ਕਿਸੇ ਓਹਲੇ ਦੀ ਲੋੜ ਨਹੀਂ ਸੀ ਹੁੰਦੀ।

ਵਿਆਹ ਤੋਂ ਪਹਿਲਾਂ ਹਰਪਾਲ ਦਾ ਕਿਸੇ ਕੁੜੀ ਨਾਲ ਸੰਬੰਧ ਨਹੀਂ ਸੀ ਜੁੜ ਸਕਿਆ। ਅਸਲ ਵਿਚ ਸੰਬੰਧ ਜੁੜ ਸਕਣ ਜੋਗੀ ਉਹਨੂੰ ਵਿਹਲ ਹੀ ਨਹੀਂ ਸੀ ਮਿਲ ਸਕੀ। ਦੋਹਾਂ ਭਰਾਵਾਂ ਕੋਲ ਕੁਲ ਪੰਜ ਘੁੰਮਾਂ ਤਾਂ ਭੋਏਂ ਸੀ। ਸੋਤੇ ਪਏ ਉਹ ਖੇਤੋਂ ਮੁੜਦੇ ਸਨ। ਘਰ ਆ ਪਸ਼ੂ-ਡੰਗਰ ਸਾਂਭਣ ਪਿੱਛੋਂ, ਥੱਕੇ-ਟੁੱਟੇ ਉਹ ਰੋਟੀਆਂ ਖਾਂਦੇ ਤੇ ਰੋਟੀਆਂ ਖਾਂਦਿਆਂ ਹੀ ਨੀਂਦ ਉਹਨਾਂ ਉੱਤੇ

ਭਾਰੂ ਹੋ ਜਾਂਦੀ। ਸਵੇਰੇ ਸਦੇਹਾਂ ਜਾਗ ਕੇ ਉਹ ਸਕੂਲ ਦਾ ਕੰਮ ਮੁਕਾਉਂਦਾ ਤੇ ਮਸਾਂ ਮਸਾਂ ਸਕੂਲ ਸਮੇਂ ਸਿਰ ਅੱਪੜਦਾ। ਉਹ ਖ਼ੁਸ਼ਕਿਸਮਤ ਸੀ ਕਿ ਉਹਦੇ ਪਿੰਡ ਹਾਈ ਸਕੂਲ ਸੀ। ਉਹਨੂੰ ਪਿੰਡੋਂ ਬਾਹਰ ਕਿਸੇ ਹੋਰ ਪਿੰਡ ਜਾਂ ਕਸਬੇ ਵਿਚ ਪੜ੍ਹਨ ਨਹੀਂ ਸੀ ਜਾਣਾ ਪਿਆ। ਜੇ ਅਜਿਹਾ ਹੁੰਦਾ ਤਾਂ ਉਹਦੇ ਹੱਥਾਂ ਦੀਆਂ ਤਲ਼ੀਆਂ 'ਤੇ ਪੜ੍ਹਾਈ ਦੀ ਲਕੀਰ ਨਹੀਂ ਸੀ ਵਾਹੀ ਜਾਣੀ।

ਦਸਵੀਂ ਤੋਂ ਪਿੱਛੋਂ ਉਹ ਗੱਭਰੇਟ ਹੋ ਗਿਆ ਸੀ ਤੇ ਵੱਡੇ ਭਰਾ ਨੇ ਔਖਿਆਂ ਸੌਖਿਆਂ ਹੋ ਕੇ ਉਹਨੂੰ ਸਾਈਕਲ ਲੈ ਦਿੱਤਾ ਸੀ। ਉਸ ਸਾਈਕਲ 'ਤੇ ਛੱਬੀ ਕੋਹ ਆਉਣ ਜਾਣ ਕਰਕੇ, ਉਹਨੇ ਅਗਲੇ ਪੰਜਾਂ ਸਾਲਾਂ ਵਿਚ ਬੀ. ਏ.; ਬੀ. ਟੀ. ਕਰ ਲਈ ਸੀ। ਤੇ ਉਹਦੇ ਚੰਗੇ ਭਾਗਾਂ ਨੂੰ, ਭਲੇ ਦਿਨ ਸਨ ਕਿ ਉਸੇ ਕਸਬੇ ਦੇ ਹਾਈ ਸਕੂਲ ਵਿਚ ਉਹ ਅਧਿਆਪਕ ਨਿਯੁਕਤ ਹੋ ਗਿਆ। ਉਦੋਂ ਤਕ ਸ੍ਰੀ ਛੱਜੂ ਰਾਮ ਜੀ ਪਦ-ਉੱਨਤ ਹੋ ਕੇ ਉੱਥੇ ਮੁੱਖ ਅਧਿਆਪਕ ਬਣ ਚੁੱਕੇ ਸਨ। ਹਰਪਾਲ ਆਪਣੇ ਪਿੰਡ ਛੇਵੀਂ ਤੋਂ ਦਸਵੀਂ ਤਕ ਉਹਨਾਂ ਦਾ ਅਜ਼ੀਜ਼ ਵਿਦਿਆਰਥੀ ਰਿਹਾ ਸੀ। ਤੇ ਹੁਣ, ਕਸਬੇ ਵਿਚ ਉਹ ਉਹਨਾਂ ਦਾ ਚਹੇਤਾ ਅਧਿਆਪਕ ਸੀ। ਅੱਜ ਉਹ ਸੇਵਾ-ਮੁਕਤ ਹੋ ਚੁੱਕੇ ਸਨ। ਉਹਨਾਂ ਦੀ ਜ਼ਿੰਦਗੀ ਦਾ ਸਫਰ ਸਤਿਕਾਰ ਤੇ ਪਿਆਰ ਨਾਲ ਤਹਿ ਹੋਇਆ ਸੀ; ਸਗੋਂ ਅੱਜ ਉਹ ਦੋਸਤੀ ਦੀ ਆਬ ਨਾਲ ਸਰਸ਼ਾਰ ਸਨ। ਹਰ ਤਰ੍ਹਾਂ ਦੇ ਦੁੱਖ-ਸੁੱਖ ਦੇ ਉਹ ਭਾਈਵਾਲ ਸਨ। ਸ੍ਰੀ ਛੱਜੂ ਰਾਮ ਜੀ ਨੇ ਹਰਪਾਲ 'ਤੇ ਛੋਟੇ ਭਰਾਵਾਂ ਵਾਲਾ ਮੋਹ ਨਿਸ਼ਾਵਰ ਕੀਤਾ ਹੋਇਆ ਸੀ। ਉਹ ਬਹੁਤ ਹੀ ਨਾਜ਼ਕ ਤੇ ਨਿੱਜੀ ਸਮੱਸਿਆਵਾਂ, ਨਿਰਸੰਕੋਚ ਆਪਸ ਵਿਚ ਸਾਂਝੀਆਂ ਕਰਦੇ ਆ ਰਹੇ ਸਨ। ਹਰਪਾਲ ਦੇ ਵਿਆਹ ਤੋਂ ਪਹਿਲਾਂ ਹੀ, ਵਿਆਹੁਤਾ ਜੀਵਨ ਵਿਚ ਆ ਸਕਣ ਵਾਲੀਆਂ ਸਮੱਸਿਆਵਾਂ ਤੇ ਉਲਝਣਾਂ ਬਾਰੇ ਉਹ ਅਕਸਰ ਵਿਚਾਰ-ਵਟਾਂਦਰਾ ਕਰ ਲਿਆ ਕਰਦੇ ਸਨ। ਹਰਪਾਲ ਤਾਂ ਉਹਨਾਂ ਦਾ ਅਜ਼ੀਜ਼ ਵਿਦਿਆਰਥੀ ਤੇ ਚਹੇਤਾ ਅਧਿਆਪਕ ਸੀ ਹੀ; ਉਹ ਤਾਂ ਹਰ ਮੁੰਡੇ ਕੁੜੀ ਦੇ ਮਾਂ-ਬਾਪ ਬਣ ਬਹਿੰਦੇ ਸਨ।

ਹਰਪਾਲ ਹੁਰੀਂ ਦੋਵੇਂ ਜੀਅ ਵਧੀਆ ਅਧਿਆਪਕ ਸਨ।ਸ਼ਾਇਦ ਇਸੇ ਕਰਕੇ ਮੁੱਖ ਅਧਿਆਪਕ ਦਾ ਉਹਨਾਂ ਦੇ ਸਿਰ ਉੱਤੇ ਹੱਥ ਸੀ। ਦੋਵੇਂ ਟਿਊਸ਼ਨਾਂ ਪੜ੍ਹਾਉਂਦੇ ਤੇ ਆਪ ਪੜ੍ਹਦੇ। ਪੰਜ ਸਾਲ ਉਹਨਾਂ ਕੋਈ ਬੱਚਾ ਪੈਦਾ ਨਾ ਕੀਤਾ ਤੇ ਪੰਜਾਂ ਸਾਲਾਂ ਵਿਚ ਉਹਨਾਂ ਦਾ ਹੱਥ ਖਾਸਾ ਸੁਖਾਲਾ ਹੋ ਗਿਆ।

ਸ੍ਰੀ ਛੱਜੂ ਰਾਮ ਜੀ ਨੇ ਕਸਬੇ ਦੇ ਬਾਹਰ-ਵਾਰ, ਜਰਨੈਲੀ ਸੜਕ 'ਤੇ ਚਾਰ ਕਨਾਲਾਂ ਦਾ ਇਕ ਪਲਾਟ ਖਰੀਦ ਲਿਆ ਤੇ ਆਪਣੇ ਨਾਲ ਲਗਦਾ, ਇਕ ਕਨਾਲ ਦਾ ਪਲਾਟ ਹਰਪਾਲ ਨੂੰ ਵੀ ਖਰੀਦ ਲੈਣ ਦੀ ਹੱਲਾਸ਼ੇਰੀ ਦੇ ਦਿੱਤੀ। ਅਗਲੇ ਸਾਲ ਉਹਨਾਂ ਕੋਠੀ ਉਸਾਰਨੀ ਸ਼ੁਰੂ ਕਰ ਦਿੱਤੀ। ਆਪਣੇ ਨਾਲ ਹੀ ਹਰਪਾਲ ਲਈ ਵੀ ਨਕਸ਼ਾ ਬਣਾ ਲਿਆ ਗਿਆ ਪਰ ਉਹਦੇ ਲਈ, ਹਾਲ ਦੀ ਘੜੀ ਦੋ ਕਮਿਰਆਂ ਦਾ ਛੋਟਾ ਜਿਹਾ ਸੈੱਟ ਤਿਆਰ ਹੋ ਰਿਹਾ ਸੀ। ਭਵਿੱਖ ਵਿਚ ਹਰਪਾਲ ਦੀ ਉਸਾਰੀ ਜਾਣੀ ਕੋਠੀ ਦੀ ਇਹ ਅਨੈਕਸੀ ਮਾਤਰ ਸੀ। ਖ਼ੈਰ, ਉਹਨਾਂ ਦੀ ਵੇਖਾ ਵੇਖੀ, ਧੜਾਧੜ ਪਲਾਟ ਵਿਕਣੇ ਸ਼ੁਰੂ ਹੋ ਗਏ। ਕੋਠੀਆਂ ਉਸਰਨ ਲੱਗ ਪਈਆਂ। ਉਹਨਾਂ ਅਜੇ ਆਪਣੇ ਘਰੀਂ ਪ੍ਰਵੇਸ਼ ਵੀ ਨਹੀਂ ਸੀ ਕੀਤਾ ਕਿ ਬਸਤੀ ਵਿਚ ਗਹਿਮਾ ਗਹਿਮੀ ਸ਼ੁਰੂ ਹੋ ਗਈ ਸੀ। ਸਵੇਰੇ ਸਵੇਰੇ ਹੁੰਦੀ ਚਹਿਲ ਪਹਿਲ ਵੱਲ ਸੰਕੇਤ ਕਰਦਿਆਂ ਜਸਬੀਰ ਨੇ ਹਰਪਾਲ ਦੀ ਬਾਂਹ ਫੜੀ ਤੇ ਤਿਰਛੀ ਨਜ਼ਰ ਨਾਲ ਉਹਦੇ ਵੱਲ ਵੇਖਦਿਆਂ ਆਖਿਆ :

"ਬਿੱਲੀ ਮਾਰ! ਵੇਖ ਮੇਰੇ ਚਾਚਾ ਜੀ ਦਾ ਕਮਾਲ!! ਇਹਨੂੰ ਕਹਿੰਦੇ ਹਨ, ਜੰਗਲ ਵਿਚ ਮੰਗਲ!!" ਤੇ ਅਗਲੇ ਛਿਨ, ਹਰਪਾਲ ਨੇ ਉਹਨੂੰ ਆਪਣੀ ਵੱਖੀ ਨਾਲ ਘੁੱਟ ਲਿਆ ਸੀ। ਉਹਨੂੰ ਨਹੀਂ ਸੀ ਪਰਵਾਹ ਕਿ ਕਿੰਨੀਆਂ ਹੀ ਨਜ਼ਰਾਂ ਉਹਨਾਂ ਉੱਤੇ ਕੇਂਦਰਤ ਹੋ ਚੁੱਕੀਆਂ ਹਨ।

ਸ੍ਰੀ ਛੱਜੂ ਰਾਮ ਜੀ ਨੇ ਗ੍ਰਹਿ ਪ੍ਰਵੇਸ਼ ਕਰ ਲਿਆ ਸੀ ਤੇ ਜਸਬੀਰ ਹੁਰਾਂ ਦੀ ਤਿਆਰੀ ਸੀ। ਹਰਪਾਲ ਨੇ ਆਪਣੇ ਕੋਲ ਪੜ੍ਹਨ ਆਉਣ ਵਾਲੇ ਚੌਂਹ ਵਿਦਿਆਰਥੀਆਂ ਨੂੰ ਸਹਾਇਤਾ ਕਰਨ ਲਈ



ਕਹਿ ਦਿੱਤਾ ਸੀ। ਉਹ ਤਾਂ ਆਪਣੇ ਨਾਲ ਖੱਚਰ ਰਿਹੜਾ ਵੀ ਲੈ ਆਏ ਸਨ। ਸਾਮਾਨ ਵੀ ਕਿੰਨਾ ਕੁ ਸੀ? ਉਹੀ, ਜਿਹੜਾ ਸ੍ਰੀ ਛੱਜੂ ਰਾਮ ਜੀ ਨੇ ਉਹਨਾਂ ਲਈ ਓਦੋਂ ਬਣਵਾ ਲਿਆ ਸੀ, ਜਦੋਂ ਉਹ ਵਿਆਹ ਪਿੱਛੋਂ 'ਹਨੀਮੂਨ' ਲਈ ਹਫਤੇ ਦੀਆਂ ਛੁੱਟੀਆਂ ਲੈ ਕੇ ਪਿੰਡ ਚਲੇ ਗਏ ਸਨ। ਇਕ ਡਬਲ ਬੈੱਡ, ਬਸ ਚਾਰ ਟਾਹਲੀ ਦੀਆਂ ਆਰਾਮ ਕੁਰਸੀਆਂ, ਇਕ ਤਿਪਾਈ ਤੇ ਦੋ ਮੰਜੀਆਂ, ਬਾਹਰ-ਅੰਦਰ, ਲੋੜ ਅਨੁਸਾਰ ਵਰਤਣ ਲਈ। ਚਾਰ ਬੈਂਚ ਤੇ ਚਾਰ ਸਟੂਲ, ਜਿਹੜੇ ਹਰਪਾਲ ਨੇ ਟਿਊਸ਼ਨ ਵਾਲੇ ਵਿਦਿਆਰਥੀਆਂ ਲਈ ਬਣਵਾਏ ਸਨ। ਇਕ ਬੋਰਾ ਭਾਂਡਿਆਂ ਦਾ ਤੇ ਹੋਰ ਨਿੱਕ-ਸੁੱਕ। ਇਹੋ ਕੁਲ ਸਾਮਾਨ ਸੀ, ਜਿਹੜਾ ਨਵੇਂ ਘਰ ਜਾਣਾ ਸੀ; ਖੱਚਰ ਰਿਹੜੇ ਦਾ ਇਕੋ ਗੇੜਾ! ਪਰ ਜਸਬੀਰ ਨੇ ਰਿਹੜਾ ਤੇ ਵਿਦਿਆਰਥੀ, ਇਹ ਕਹਿਕੇ ਮੋੜ ਦਿੱਤੇ ਕਿ ਅੱਜ ਦਾ ਦਿਨ ਸ਼ੁਭ ਨਹੀਂ! ਇਹ ਕੰਮ ਕੱਲ ਕਰਾਂਗੇ। ਟੀਮ ਪਰਤ ਗਈ ਤਾਂ ਜਸਬੀਰ ਦਾ ਚਾਂਦੀ ਦੇ ਘੁੰਗਰੂਆਂ ਵਾਂਗੂ ਬੋਲ ਛਣਕਿਆ: "ਬਿੱਲੀ ਮਾਰ! ਜਾਹ ਪਹਿਲਾਂ ਬੇਬੇ ਨੂੰ ਪਿੰਡੋਂ ਲੈ ਕੇ ਆ। ਮੈਂ ਪਹਿਲਾਂ ਮਾਂ ਦੇ ਚਰਨ ਛੂਹਾਂਗੀ। ਫਿਰ ਆਪਣੇ 'ਛੱਜੂ ਦੇ ਚੁਬਾਰੇ' ਦੇ ਦਰ 'ਤੇ ਨਤਮਸਤਕ ਹੋਵਾਂਗੀ ਤੇ ਪਿੱਛੋਂ ਅੰਦਰ ਪੈਰ ਪਾਵਾਂਗੀ।"

ਹਰਪਾਲ ਨੇ ਤੋਤੇ ਦੀ ਚੁੰਝ ਵਰਗੇ ਜਸਬੀਰ ਦੇ ਤਿੱਖੇ ਨੱਕ ਨੂੰ ਪੋਲਾ ਪੋਲਾ ਘੁੱਟ ਕੇ ਆਖਿਆ, "ਮੇਰੀ ਬਿੱਲੋ! ਮੈਂ ਗਿਆ ਤੇ ਆਇਆ।" ਉਹਨੇ ਆਪਣਾ ਸਾਈਕਲ ਚੁੱਕਿਆ ਤੇ ਪਿੰਡ ਨੂੰ ਸਿੱਧਾ ਹੋ ਲਿਆ। ਹਰਪਾਲ ਨੂੰ ਪਤਾ ਸੀ ਕਿ ਜਸਬੀਰ 'ਦਿਨ-ਸੁੱਧ' ਵਿਚਾਰਨ ਵਾਲੀ ਕੁੜੀ ਨਹੀਂ ਸੀ ਪਰ ਉਹਦੇ ਖਾਬੋ-ਖਿਆਲ ਵਿਚ ਨਹੀਂ ਸੀ ਕਦੇ ਆਇਆ ਕਿ ਜਸਬੀਰ ਦੇ ਦਿਲ ਵਿਚ ਬੇਬੇ ਲਈ ਏਨਾ ਮਾਣ-ਸਤਿਕਾਰ ਤੇ ਪਿਆਰ ਸੀ।ਜਾਬੀਰ ਦੇ ਮੂੰਹੋਂ, ਉਸਨੇ ਸਦਾ ਹੀ ਬੇਬੇ ਦੇ ਸੰਬੰਧ ਵਿਚ, ਸੋਹਜ-ਸਲੀਕੇ ਵਾਲੇ ਸ਼ਬਦ ਹੀ ਸੁਣੇ ਸਨ ਪਰ ਅੱਜ ਤਾਂ ਉਹਦੇ ਸ਼ਬਦਾਂ ਤੇ ਭਾਵਨਾ ਨੇ, ਹਰਪਾਲ ਨੂੰ ਖੁਸ਼ੀ ਦੇ ਨੀਲੇ ਅਸਮਾਨ ਵਿਚ ਉਡਾਰੀ ਲੁਆ ਦਿੱਤੀ ਸੀ। ਤੇ ਉਹਨੂੰ ਲੱਗਿਆ ਛੱਬੀ ਕੋਹਾਂ ਦਾ ਪੰਧ, ਜਿਵੇਂ ਉਹਦੇ ਚੌਂਹ ਕਦਮਾਂ ਦੀ ਵਾਟ ਹੋਵੇ।

ਅਜੇ ਪਰਛਾਵੇਂ ਨਹੀਂ ਸਨ ਢਲੇ ਕਿ ਜਸਬੀਰ ਦੇ ਬੂਹੇ 'ਤੇ ਹਰਪਾਲ ਦੇ ਸਾਈਕਲ ਦੀ ਘੰਟੀ ਖੜਕ ਪਈ ਸੀ। ਉਹਨੇ ਉੱਠਕੇ ਵੇਖਿਆ, ਬੇਬੇ ਤਿੱਤਰਾਂ ਮੋਰਾਂ ਵਾਲਾ ਝੋਲਾ ਹੱਥ ਵਿਚ ਫੜੀ, ਬੂਹੇ ਵਿਚ ਖੜੋਤੀ, ਆਪਣੀ ਜੁੱਤੀ ਝਾੜ ਰਹੀ ਸੀ।

ਇਧਰ ਉਹਨਾਂ ਆਪਣੇ ਘਰ ਵਿਚ ਪੈਰ ਪਾਇਆ, ਉਧਰ ਜਸਬੀਰ ਨੇ ਹਰਪਾਲ ਦੇ ਕੰਨੀਂ ਤੀਜੇ ਜੀਅ ਦੀ ਆਮਦ ਦੀ ਸ਼ੁਭ ਖ਼ਬਰ ਪਾ ਦਿੱਤੀ। ਕੁਝ ਦਿਨ ਲੰਘੇ ਤਾਂ ਜਸਬੀਰ ਦੀ ਤਬੀਅਤ ਬਹੁਤ ਹੀ ਖਰਾਬ ਰਹਿਣ ਲੱਗ ਪਈ। ਪਿਛਲੇ ਤਿੰਨ ਦਿਨਾਂ ਤੋਂ ਤਾਂ ਉਹਦੇ ਪਾਣੀ ਦੀ ਘੁੱਟ ਵੀ ਨਹੀਂ ਸੀ ਪਚ ਰਹੀ। ਉਹ ਇਕ ਘੁੱਟ ਭਰਦੀ, ਚਾਰ ਘੁੱਟਾਂ ਬਣ ਕੇ ਬਾਹਰ ਨਿਕਲ ਜਾਂਦੀਆਂ। ਉਹਨੇ ਆਪਣੀਆਂ ਮੋਟੀਆਂ ਮੋਟੀਆਂ ਅੱਖਾਂ ਵਿਚ ਅੱਥਰੂ ਭਰ ਕੇ ਆਖਿਆ:

"ਮੇਰੇ ਬਿੱਲੀ ਮਾਰ! ਮੈਂ ਤਾਂ ਮਰ ਚੱਲੀ। ਹੁਣ ਨਹੀਂ ਬੇਬੇ ਬਿਨਾਂ ਸਰਨਾ।"

"ਹੌਂਸਲਾ ਰੱਖ ਬਿੱਲੋ! ਆਥਣ ਨੂੰ ਬੇਬੇ ਐਥੇ ਹੋਊ। ਮੈਂ ਚੱਲਿਆਂ ਡਾਕਟਰ ਵੱਲ।"

ਆਥਣ ਨੂੰ ਬੇਬੇ ਆ ਗਈ ਤੇ ਉਹਨੇ ਆਉਂਦਿਆਂ ਆਪਣੀ ਨੂੰਹ ਰਾਣੀ ਤੇ ਉਹਦੇ ਘਰ ਨੂੰ ਸਾਂਭ ਲਿਆ। ਸੁੱਖੀ-ਸਾਂਦੀਂ ਉਹਨਾਂ ਦੇ ਘਰ ਕਾਕਾ ਆ ਗਿਆ ਤੇ ਬੇਬੇ ਜਿਵੇਂ ਆਪਣੇ ਪਿੰਡ ਦਾ ਨਾਂ ਹੀ ਭੁੱਲ ਚੁੱਕੀ ਸੀ।

ਜਸਬੀਰ ਦੀ ਜਠਾਣੀ ਤੇ ਉਹਦੀ ਗੁੱਡੀ, ਜਸਬੀਰ ਲਈ ਪੰਜੀਰੀ ਲੈ ਕੇ ਆਈਆਂ। ਵੱਡੇ ਦਿਨਾਂ ਦੀਆਂ ਛੁੱਟੀਆਂ ਸਨ। ਜਠਾਣੀ ਪਿੰਡ ਨੂੰ ਮੁੜ ਗਈ ਪਰ ਜਸਬੀਰ ਨੇ ਗੁੱਡੀ ਨੂੰ ਨਹੀਂ ਜਾਣ ਦਿੱਤਾ।ਗੁੱਡੀ ਨੂੰ ਘਰ ਵਿਚ ਊਰੀ ਵਾਂਗ ਘੁੰਮਦੀ ਵੇਖ, ਜਸਬੀਰ ਨੂੰ ਉਹ ਬਹੁਤ ਪਿਆਰੀ ਲਗਦੀ। ਛੋਟਾ ਜਿਹਾ ਉਹਨਾਂ ਦਾ ਘਰ ਤੇ ਵੱਡਾ ਖੁੱਲ੍ਹਾ ਉਹਨਾਂ ਦਾ ਵਿਹੜਾ, ਗੁੱਡੀ ਕਰਕੇ ਜਸਬੀਰ ਨੂੰ ਭਰਿਆ ਭਰਿਆ ਲਗਦਾ। ਗੁੱਡੀ ਦੀ ਜਸਬੀਰ ਚਾਚੀ ਨਹੀਂ ਮੰਮੀ ਸੀ। ਜਦੋਂ ਮੰਮੀ ਸ਼ਬਦ ਉਹਦੇ ਕੰਨੀਂ ਪੈਂਦਾ ਉਹਨੂੰ ਲਗਦਾ ਜਿਵੇਂ ਉਹਦੇ ਕੰਨਾਂ ਵਿਚ ਸੰਗੀਤ ਦੀ ਸੁਰ ਪੈ ਰਹੀ

ਹੋਵੇ। ਖੁੱਲ੍ਹੇ ਵਿਹੜੇ ਵਿਚ ਫੁੱਲਾਂ ਤੇ ਸਬਜ਼ੀਆਂ ਦੀ ਮਹਿਕ ਸਾਰਾ ਦਿਨ ਬਿਖਰੀ ਰਹਿੰਦੀ। ਕਿਸੇ ਨੂੰ ਪਤਾ ਹੀ ਨਾ ਲੱਗਾ ਕਿ ਕਦੋਂ ਗੁੱਡੀ ਦੀਆਂ ਛੁੱਟੀਆਂ ਮੁੱਕਣ 'ਤੇ ਆ ਗਈਆਂ ਸਨ। ਤੇ ਜਦੋਂ ਜਸਬੀਰ ਨੂੰ ਇਸ ਗੱਲ ਦਾ ਅਹਿਸਾਸ ਹੋਇਆ ਤਾਂ ਉਹਨੇ ਹਰਪਾਲ ਨੂੰ ਆਖਿਆ:

"ਬਿੱਲੀ ਮਾਰ! ਮੈਂ ਨਹੀਂ ਗੁੱਡੀ ਨੂੰ ਪਿੰਡ ਮੁੜਨ ਦੇਣਾ। ਇਹ ਤਾਂ ਹੁਣ ਐਥੇ ਈ ਪੜ੍ਹੂਗੀ।"

"ਤੇਰੀ ਮਰਜ਼ੀ ਐ ਬਿੱਲੋ?" ਹਰਪਾਲ ਤੇ ਬੇਬੇ ਜਸਬੀਰ ਤੋਂ ਵੀ ਵੱਧ ਖ਼ੁਸ਼ ਸਨ ਤੇ ਗੁੱਡੀ ਕੁੜੀਆਂ ਦੇ ਸਕੂਲ ਵਿਚ ਦਾਖ਼ਲ ਕਰਵਾ ਦਿੱਤੀ ਗਈ।

ਤੀਜੇ ਸਾਲ ਉਹਨਾਂ ਦੇ ਘਰ ਧੀ ਆ ਗਈ। ਦੋਹਾਂ ਜੀਆਂ ਨੇ ਸਮਝਿਆ ਕਿ ਉਹਨਾਂ ਦੀ ਫੈਮਲੀ ਮੁਕੰਮਲ ਹੋ ਗਈ ਸੀ।

ਉਹਨਾਂ ਦਾ ਪਰਿਵਾਰਕ ਤੇ ਵਿਆਹੁਤਾ ਜੀਵਨ ਵੱਡੀਆਂ ਖੁਸ਼ੀਆਂ ਸੰਗ ਬੀਤ ਰਿਹਾ ਸੀ। ਪੜ੍ਹਨਾ ਤੇ ਪੜ੍ਹਾਉਣਾ ਹੀ ਉਹਨਾਂ ਦਾ ਕੇਵਲ ਕੰਮ ਸੀ। ਹੋਰ ਉਹਨਾਂ ਨੇ ਕੋਈ ਸ਼ੌਕ ਨਹੀਂ ਸੀ ਪਾਲ਼ਿਆ। ਉਹ ਫਜ਼ੂਲ ਖਰਚ ਉੱਕਾ ਹੀ ਨਹੀਂ ਸਨ ਕਰਦੇ। ਹਰਪਾਲ ਤਾਂ ਕਿਰਸੀ ਵਿਅਕਤੀ ਸੀ; ਕਿਉਂਕਿ ਉਹਨੇ ਬਚਪਨ ਵਿਚ ਤੰਗੀਆਂ ਤੁਰਸ਼ੀਆਂ ਹੰਢਾਈਆਂ ਸਨ। ਹੁਣ ਘਰ ਵਿਚ ਸਾਰੀਆਂ ਸਹੂਲਤਾਂ ਆ ਗਈਆਂ ਸਨ। ਘਰ ਵੀ-ਜਿਸ ਨੂੰ ਲੋਕੀਂ 'ਕੋਠੀ' ਆਖਦੇ ਸਨ, ਬਣ ਗਿਆ ਸੀ। ਵੱਡੀ ਗੱਲ ਇਹ ਕਿ ਦੋਵੇਂ ਜੀਅ ਇਕ ਦੂਜੇ ਦੇ ਸਾਹ ਵਿਚ ਸਾਹ ਲੈਂਦੇ ਸਨ। ਸਕੂਲ ਵਿਚ, ਘਰ ਵਿਚ, ਬਾਜ਼ਾਰ ਵਿਚ, ਆਂਢ-ਗੁਆਂਢ ਵਿਚ, ਜਿੱਥੇ ਕਿਤੇ ਵੀ ਜਸਬੀਰ ਜਾਂਦੀ, ਮਿੱਠ ਬੋਲੜੀ, ਸਨਿਮਰ, ਸਲੀਕੇ ਵਾਲੀ ਤੇ ਸੁੰਦਰ ਸੁਆਣੀ ਹੋਣ ਦੀ ਭੱਲ ਉਹਦੇ ਨਾਲ ਤੁਰਦੀ। ਉਹਦੇ ਬੋਲਾਂ ਵਿਚ ਏਨਾ ਸੋਹਜ ਤੇ ਸਹਿਜ ਸੀ ਕਿ ਉਹਦੇ ਬੋਲ ਕਦੇ ਸ੍ਰੀ ਛੱਜੂ ਰਾਮ ਜੀ ਦੇ ਘਰ ਤਕ ਵੀ ਨਹੀਂ ਸਨ ਸੁਣੇ ਗਏ; ਜਦੋਂ ਕਿ ਦੋਹਾਂ ਘਰਾਂ ਸੰਨ੍ਹ ਛੋਟੀ ਛੋਟੀ ਹੀ ਕੰਧ ਸੀ। ਸ੍ਰੀ ਛੱਜੂ ਰਾਮ ਜੀ ਉਹਨਾਂ ਵੱਲੋਂ ਬਹੁਤ ਹੀ ਪ੍ਰਸੰਨ ਸਨ ਤੇ ਉਹ ਆਪਣੀ ਪ੍ਰਾਪਤੀ ਸਮਝਦੇ ਸਨ ਕਿ ਉਹਨਾਂ ਨੇ ਕਿੰਨਾ ਚੰਗਾ ਮੇਲ ਮਿਲਾਇਆ ਸੀ। ਮੇਲ ਮਿਲਾਉਣਾ ਉਹਨਾਂ ਦਾ ਸ਼ੌਕ ਸੀ। ਜਦੋਂ ਵੀ ਕਿਸੇ ਮੁੰਡੇ-ਕੁੜੀ ਉੱਤੇ ਉਹਨਾਂ ਦੀ ਨਜ਼ਰ ਟਿਕੀ ਵੇਖੀ ਜਾਂਦੀ; ਅਕਸਰ ਇਹ ਆਵਾਜ਼ ਉਹਨਾਂ ਦੀ ਪਿੱਠ ਪਿੱਛੇ ਸੁਣੀ ਜਾਂਦੀ:'ਇਹ ਪੰਛੀ ਤਾਂ ਸੋਨੇ ਦੇ ਪਿੰਜਰੇ ਵਿਚ ਪਿਆ ਹੀ ਸਮਝੋ।'

ਜਸਬੀਰ ਦੀ ਗੁੱਡੀ ਨੇ ਐੱਮ. ਏ., ਬੀ. ਐੱਡ. ਕਰ ਲਈ। ਉਹਨੂੰ ਸਥਾਨਕ ਡੀ. ਏ. ਵੀ. ਸਕੂਲ ਵਿਚ ਏਡਿਡ ਪੋਸਟ ਵਿਰੁੱਧ ਨਿਯੁਕਤੀ ਮਿਲ ਗਈ। ਕੁੜੀ ਸ੍ਰੀ ਛੱਜੂ ਰਾਮ ਜੀ ਦੀ, ਪਹਿਲਾਂ ਹੀ ਨਿਗਾਹ ਵਿਚ ਸੀ। ਨਿਯੁਕਤੀ ਮਿਲਦਿਆਂ ਹੀ ਉਹ, ਉਹਨਾਂ ਦੀ ਨਜ਼ਰ ਦਾ ਕੇਂਦਰ ਬਣ ਗਈ। ਜਸਬੀਰ ਹੁਰੀਂ ਭਾਵੇਂ ਗੁੱਡੀ ਬਾਰੇ ਅਵੇਸਲੇ ਨਹੀਂ ਸਨ ਪਰ ਉਹ ਚਿੰਤਤ ਨਹੀਂ ਸਨ। ਤੇ ਸ੍ਰੀ ਛੱਜੂ ਰਾਮ ਜੀ ਦੀਆਂ ਸੁਰਤੀਆਂ ਇਸ ਪੰਛੀ 'ਤੇ ਟਿਕ ਚੁੱਕੀਆਂ ਸਨ। ਅਜੇ ਬਹੁਤੇ ਦਿਨ ਨਹੀਂ ਸਨ ਬੀਤੇ ਕਿ ਸ੍ਰੀ ਛੱਜੂ ਰਾਮ ਜੀ ਦਾ ਪੁਰਾਣਾ ਵਿਦਿਆਰਥੀ ਤੇ ਅੱਜ ਦਾ ਦੋਸਤ ਸ. ਹਰੀ ਸਿੰਘ ਐੱਸ. ਡੀ. ਓ., ਬਿਜਲੀ ਬੋਰਡ, ਲੰਘਦਾ ਲੰਘਦਾ, ਨਮਸਕਾਰ ਕਹਿਣ, ਉਹਨਾਂ ਦਾ ਬੂਹਾ ਲੰਘ ਆਇਆ। ਉਹਨੂੰ ਵੇਖਦਿਆਂ ਹੀ ਸ੍ਰੀ ਛੱਜੂ ਰਾਮ ਜੀ ਆਪਣੇ ਮੂੰਹ 'ਤੇ ਲਫੜੀਆਂ ਮਾਰਨ ਲੱਗ ਪਏ। ਉਹਨਾਂ ਨਹੀਂ ਸ. ਹਰੀ ਸਿੰਘ ਦੀ ਦੁਆ-ਸਲਾਮ ਸੁਣੀ। ਆਪਣੇ ਆਪ ਨੂੰ ਕੋਸਣ ਡਹਿ ਪਏ ਸਨ:

"ਹਰੀ ਸਿੰਆਂ, ਤੇਰਾ ਉਸਤਾਦ ਤਾਂ ਸੱਤਰਾ-ਬਹੱਤਰਾ ਹੋ ਗਿਐ ਭਾਈ। ਇਹ ਤਾਂ ਭੁੱਲ ਈ ਗਿਐ ਬਈ ਤੇਰਾ ਕਾਕਾ ਖੇਤੀ ਵਿਕਾਸ ਅਫਸਰ ਐ ਤੇ ਅਜੇ ਕੁਆਰਾ ਐ।"

ਤੇ ਲੰਘਦਿਆਂ ਲੰਘਦਿਆਂ ਹੋਈ ਇਸ ਛੋਟੀ ਜਿਹੀ ਮੁਲਾਕਾਤ ਪਿੱਛੋਂ, ਖੇਤੀ ਵਿਕਾਸ ਅਫਸਰ ਮੰਗਿਆ ਗਿਆ। ਜਸਬੀਰ ਦਾ ਪਰਿਵਾਰ ਇਕ ਵੱਡੀ ਜ਼ੁੰਮੇਵਾਰੀ ਤੋਂ ਸੁਰਖਰੂ ਹੋ ਗਿਆ। ਉਹਨਾਂ ਤੋਂ ਖੁਸ਼ੀ ਸਾਂਭੀ ਨਾ ਜਾਵੇ। ਜਸਬੀਰ ਜਿੱਥੇ ਖੁਸ਼ ਸੀ, ਉਥੇ ਉਦਾਸ ਵੀ ਸੀ ਕਿ ਉਹਦੇ ਘਰੋਂ ਇਕ ਖਿਡਾਉਣਾ ਤੁਰ ਚੱਲਿਆ ਸੀ। ਗੁੱਡੀ ਦਾ ਘਰ ਉਹਨਾਂ ਦੇ ਨਾਲ ਲਗਦੇ ਮੁਹੱਲੇ ਵਿਚ ਹੀ ਸੀ ਤੇ ਜਸਬੀਰ ਅਕਸਰ ਗੁੱਡੀ ਦੇ ਘਰ ਨੂੰ ਤੁਰੀ ਰਹਿੰਦੀ। ਕਦੇ ਕਦੇ ਉਹਨੂੰ ਇਹ ਅਹਿਸਾਸ ਵੀ ਪ੍ਰੇਸ਼ਾਨ



ਕਰਨ ਲੱਗ ਪੈਂਦਾ ਕਿ ਉਹਨੂੰ ਏਨੀ ਛੇਤੀ ਛੇਤੀ ਗੁੱਡੀ ਦੇ ਘਰ ਗੇੜਾ ਮਾਰਨ ਤੋਂ ਸੰਕੋਚ ਕਰਨਾ ਚਾਹੀਦਾ ਹੈ। ਪਰ ਉਹਤੋਂ ਰਹਿ ਵੀ ਨਾ ਹੁੰਦਾ ਤੇ ਉਹ ਗੁੱਡੀ ਦੇ ਘਰ ਜਾਣ ਦਾ ਪੱਜ ਭਾਲਦੀ ਹੀ ਰਹਿੰਦੀ।

ਉਹਦੇ ਦੋਵੇਂ ਬੱਚੇ ਹੁਣ ਵੱਡੀਆਂ ਜਮਾਤਾਂ ਵਿਚ ਹੋ ਗਏ ਸਨ। ਬੱਚਿਆਂ ਕੋਲ ਤੇ ਮਾਪਿਆਂ ਕੋਲ ਵੀ ਕਦੇ ਵਿਹਲ ਨਹੀਂ ਸੀ ਕਿ ਉਹ ਰਲ਼ਕੇ ਬਹਿ ਸਕਣ। ਗੱਲਾਂ ਮਾਰ ਸਕਣ ਜਾਂ ਝਟ-ਬਿੰਦ ਖੇਡ ਸਕਣ। ਬੱਚਿਆਂ ਦਾ ਕਦੇ 'ਹੋਮ ਵਰਕ' ਨਹੀਂ ਸੀ ਮੁੱਕਿਆ। ਮਾਂ-ਬਾਪ ਟਿਊਸ਼ਨ ਦੇ ਇਕ ਗਰੁੱਪ ਵਿਚੋਂ ਨਿਕਲਦੇ ਦੂਜੇ ਵਿਚ ਵੜ ਜਾਂਦੇ। ਉਹ ਗਰੁੱਪਾਂ ਤੋਂ ਵਿਹਲੇ ਹੁੰਦੇ ਤਾਂ ਬੱਚਿਆਂ ਨੂੰ ਫੜ ਕੇ ਬਹਿ ਜਾਂਦੇ। ਬੱਚਿਆਂ ਦੀ ਘਰ ਵਿਚ ਜੇ ਥੋੜ੍ਹੀ ਬਹੁਤ ਬਣਦੀ ਸੀ ਤਾਂ ਦਾਦੀ ਤੇ ਦੀਦੀ ਨਾਲ ਬਣਦੀ ਸੀ। ਕੇਵਲ ਉਹੀ ਦੋਵੇਂ ਉਹਨਾਂ ਦੇ ਦੋਸਤ ਸਨ।

ਬੱਚਿਆਂ ਦੇ ਖਰਚੇ ਦਾ ਭਾਰ ਕਦੇ ਉਹਨਾਂ ਮਹਿਸੂਸ ਨਹੀਂ ਸੀ ਕੀਤਾ। ਹੁਣ ਉਹ ਵੱਡਾ ਭਾਰ ਚੁੱਕ ਸਕਣ ਦੇ ਸਮਰੱਥ ਸਨ। ਤੇ ਹੋਣਹਾਰ ਬੱਚਆਂ ਨੇ ਵਜ਼ੀਫਿਆਂ ਨਾਲ ਮਾਪਿਆਂ ਦਾ ਭਾਰ ਵੰਡਾ ਵੀ ਲਿਆ ਸੀ। ਮਾਪਿਆਂ ਨੇ ਬੱਚਿਆਂ ਨੂੰ ਕਿਸੇ ਗੱਲ ਦਾ ਵਿਗੋਚਾ ਨਹੀਂ ਸੀ ਰਹਿਣ ਦਿੱਤਾ। ਮਾਪਿਆਂ ਦੀ ਤਸੱਲੀ ਦੀ ਗੱਲ ਇਹ ਸੀ ਕਿ ਬੱਚਿਆਂ ਨੇ ਵੇਖਾ-ਵੇਖੀ, ਆਪਣੀਆਂ ਲੋੜਾਂ ਤੇ ਖਾਹਸ਼ਾਂ ਵਧਾਈਆਂ ਹੀ ਨਹੀਂ ਸਨ।

ਦੋਹਾਂ ਬੱਚਿਆਂ ਨੇ ਆਈ. ਆਈ. ਟੀ., ਦਿੱਲੀ ਤੋਂ ਐੱਮ. ਟੈੱਕ ਕਰ ਲਈ ਸੀ। ਕਾਕਾ ਬੰਗਲੌਰ ਇਕ ਬਹੁ ਰਾਸ਼ਟਰੀ ਕੰਪਨੀ ਵਿਚ ਅਧਿਕਾਰੀ ਹੋ ਕੇ ਇੰਗਲੈਂਡ ਚਲਿਆ ਗਿਆ ਸੀ ਤੇ ਧੀ, ਉਸੇ ਕੰਪਨੀ ਦੀ ਦਿੱਲੀ ਬਰਾਂਚ ਵਿਚ ਨਿਯੁਕਤ ਹੋ ਗਈ ਸੀ। ਬੱਚਿਆਂ ਦੀ ਪ੍ਰਾਪਤੀ 'ਤੇ ਦੋਵੇਂ ਜੀਅ ਬਹੁਤ ਖੁਸ਼ ਸਨ। ਏਡੀ ਵੱਡੀ ਪ੍ਰਾਪਤੀ ਦੇ ਹੀ ਉਹ ਇਛੁੱਕ ਸਨ। ਪਰ ਬੱਚਿਆਂ ਨੇ ਉਹਨਾਂ ਨੂੰ ਬੜਾ ਵੱਡਾ ਝਟਕਾ ਦੇ ਦਿੱਤਾ; ਇਹ ਕਹਿਕੇ ਕਿ ਵਿਆਹ ਸੰਬੰਧੀ ਉਹਨਾਂ ਨਾਲ ਗੱਲ ਤਕ ਵੀ ਨਾ ਕੀਤੀ ਜਾਵੇ। ਵੱਡੀ ਪ੍ਰਾਪਤੀ ਉਹਨਾਂ ਨੂੰ ਨਿਗੂਣੀ ਲੱਗਣ ਲੱਗ ਪਈ। ਸ੍ਰੀ ਛੱਜੂ ਰਾਮ ਜੀ ਸਗੋਂ ਬਹੁਤ ਵੱਡੀ ਮਾਯੂਸੀ ਦਾ ਸਾਹਮਣਾ ਕਰ ਰਹੇ ਸਨ। ਉਹ ਹੈਰਾਨ ਸਨ ਕਿ ਬੱਚੇ ਉਹਨਾਂ ਦੀ ਕੀਲ ਵਿਚੋਂ ਕਿਵੇਂ ਬਾਹਰ ਨਿਕਲ ਗਏ ਸਨ? ਉਹਨਾਂ ਇਕ ਵਾਰ ਫਿਰ ਦਬਾਅ ਪਾ ਕੇ ਜਤਨ ਕੀਤਾ। ਬੱਚਿਆਂ ਦਾ ਸਨਿਮਰ ਉੱਤਰ ਸੀ ਕਿ ਕੇਵਲ ਇਹੋ ਖੇਤਰ ਉਹਨਾਂ ਲਈ ਛੱਡ ਦਿੱਤਾ ਜਾਵੇ। ਹੌਲੀ ਹੌਲੀ ਸ੍ਰੀ ਛੱਜੂ ਰਾਮ ਜੀ ਤੇ ਹਰਪਾਲ ਨੇ ਹਾਲਾਤ ਨਾਲ ਸਮਝੌਤਾ ਕਰ ਲਿਆ ਪਰ ਜਸਬੀਰ ਤੋਂ ਇਹ ਧੱਕਾ ਹਜ਼ਮ ਨਾ ਹੋ ਸਕਿਆ। ਉਹ ਘਰ ਵਿਚ ਚੁੱਪ-ਗੜੁੱਪ ਪਈ ਰਹਿੰਦੀ ਜਾਂ ਬੈਠੀ ਰਹਿੰਦੀ। ਬੋਲਦੀ ਤਾਂ ਇਕੱਲੀ ਹੌਲੀ ਹੌਲੀ ਊਲ-ਜਲੂਲ ਬੋਲਦੀ ਰਹਿੰਦੀ। ਚੁੱਪ ਹੁੰਦੀ ਤਾਂ ਗੁੰਮ ਸੁੰਮ ਬੈਠੀ ਖਿਲਾਅ ਵਿਚ ਖਾਲੀ ਖਾਲੀ ਝਾਕੀ ਜਾਂਦੀ।

ਹਰਪਾਲ ਉਹਨੂੰ ਵਰਾ-ਤਰਾ ਕੇ, ਉਹਦੀ ਡਾਕਟਰ ਕੋਲ ਲੈ ਗਿਆ। ਮੁਆਇਨੇ ਪਿੱਛੋਂ ਡਾਕਟਰ ਆਖਦੀ : "ਕੋਈ ਖਾਸ ਅਹੁਰ ਗੀਂ ਹੈ। ਮਨੋਪਾਜ਼ ਦਾ ਦੌਰ ਐ। ਠੀਕ ਹੋ ਜਾਵੇਗੀ। ਐਵੇਂ ਦੋਵੇਂ ਜੀਅ ਚਿੰਤਾ ਵਿਚ ਡੁੱਬੇ ਹੋਏ ਹੋ! ' ਤੇ ਡਾਕਟਰ ਮੁਸਕਰਾ ਪਈ। ਉਹਦੀ ਮੁਸਕਰਾਹਟ ਦੇ ਨਾਲ ਹੀ ਹਰਪਾਲ ਚਿੰਤਾ-ਮੁਕਤ ਹੋ ਗਿਆ।

ਪੁੱਤ ਤਾਂ ਭਲਾ ਪਰਦੇਸ ਚਲਿਆ ਗਿਆ ਸੀ, ਧੀ ਦੇਸ ਵਿਚ ਰਹਿੰਦਿਆਂ ਹੋਇਆਂ ਵੀ ਪਰਦੇਸਣ ਹੋਈ ਬੈਠੀ ਸੀ। ਉਹਨੂੰ ਕਦੇ ਮਾਪਿਆਂ ਕੋਲ ਆਉਣ ਦੀ ਵਿਹਲ ਹੀ ਨਹੀਂ ਸੀ ਮਿਲੀ ਜਾਂ ਉਹਨੇ ਮਾਪਿਆਂ ਨੂੰ ਵਿਸਾਰ ਦਿੱਤਾ ਸੀ-ਕੋਸ਼ਿਸ਼ ਕਰਨ 'ਤੇ ਵੀ ਜਸਬੀਰ ਤੋਂ ਭੁਲਾਇਆ ਨਹੀਂ ਸੀ ਜਾ ਰਿਹਾ। ਬਸ ਕਦੇ ਕਦੇ ਧੀ ਦਾ ਫੋਨ ਆਉਂਦਾ ਤੇ ਉਹ ਵੀ ਸੰਖੇਪ ਜਿਹਾ । ਮਾਂ ਆਪਣੇ ਅੰਦਰ ਮਮਤਾ ਨੂੰ ਘੁੱਟ ਕੇ ਕਿੱਥੇ ਜਾਵੇ?

ਪਿਛਲੇ ਕੁਝ ਦਿਨਾਂ ਤੋਂ ਜਸਬੀਰ ਕਾਫੀ ਠੀਕ ਸੀ। ਦਵਾਈ ਦਾ ਅਸਰ ਸੀ ਜਾਂ ਬੇਬੇ ਤੇ ਹਰਪਾਲ ਦੇ ਸਾਥ ਦਾ। ਉਹਨਾਂ ਕਦੇ ਵੀ ਜਸਬੀਰ ਨੂੰ ਇਕੱਲਿਆਂ ਨਾ ਰਹਿਣ ਦਿੱਤਾ। ਕਦੇ ਕੋਈ ਉਹਨੂੰ ਗੁੱਡੀ ਦੇ ਘਰ ਲੈ ਤੁਰਦਾ। ਕਦੇ ਉਹਦਾ ਗੇੜਾ, ਉਹ ਪਿੰਡ ਲੁਆ ਲਿਆਉਂਦੇ।

ਹੁਣ ਕਈ ਦਿਨਾਂ ਤੋਂ ਉਹਨੂੰ ਧੀ ਦੀ ਯਾਦ ਸਤਾ ਰਹੀ ਸੀ। ਆਥਣੇ ਚਾਹ ਪੀਂਦਿਆਂ, ਜਸਬੀਰ ਨੇ ਬੇਬੇ ਨੂੰ ਪੁੱਛਿਆ:

"ਬੇਬੇ, ਕਿਸੇ ਦਿਨ ਮੈਂ ਦਿੱਲੀ ਨਾ ਹੋ ਆਵਾਂ?"

ਬੇਬੇ ਦੇ ਉੱਤਰ ਤੋਂ ਪਹਿਲਾਂ ਹੀ ਹਰਪਾਲ ਦੇ ਬੋਲ ਸਨ:

"ਬਿੱਲੋ! ਇਹ ਵੀ ਕੋਈ ਪੁੱਛਣ ਵਾਲੀ ਗੱਲ ਐ! ਹੋ ਆ।"

"ਧੀਏ! ਭਾਵੇਂ ਦੋਏ ਜੀਅ ਜਾ ਆਓ!" ਬੇਬੇ ਨੇ ਉਹਦਾ ਉਤਸ਼ਾਹ ਵਧਾਇਆ ਤੇ ਅਗਲੇ ਦਿਨ ਉਹ ਦਿੱਲੀ ਪਹੁੰਚ ਗਈ ਸੀ।

ਦੋ ਰਾਤਾਂ ਉਹ ਦਿੱਲੀ ਰਹੀ। ਦੋਵੇਂ ਰਾਤਾਂ ਧੀ ਤੇ ਉਹਦੀ ਦੋਸਤ, ਅੱਧੀ ਰਾਤ ਪਿੱਛੋਂ ਘਰ ਆਉਂਦੀਆਂ ਰਹੀਆਂ। ਤੇ ਆਉਂਦਿਆਂ ਸਾਰ ਉਹ ਕੰਪਿਊਟਰ ਨਾਲ ਮੱਥਾ ਮਾਰਨ ਲੱਗ ਪੈਂਦੀਆਂ। ਰੋਟੀ ਖਾਣਾ ਤੇ ਸੌਂਣਾ ਜਿਵੇਂ ਉਹਨਾਂ ਨੂੰ ਭੁੱਲਿਆ ਹੋਇਆ ਸੀ।

ਧੀ ਦੀ ਉਡੀਕ ਵਿਚ ਪਹਿਲਾਂ ਉਹ ਜਾਗਦੀ ਰਹਿੰਦੀ; ਪਿੱਛੋਂ ਇਹ ਸੋਚਾਂ ਉਹਨੂੰ ਸੌਣ ਨਾ ਦਿੰਦੀਆਂ ਕਿ 'ਕੁੜੀਆਂ ਨੂੰ ਛੱਡਣ ਆਇਆ ਮੁੰਡਾ ਕੌਣ ਸੀ?', 'ਇਸ ਵੇਲੇ ਇਹ ਭਲਾ ਆਈਆਂ ਕਿੱਥੋਂ ਸਨ?', 'ਅੱਧੀ ਰਾਤ ਤਕ ਇਹ ਕਰਦੀਆਂ ਕੀ ਰਹੀਆਂ?', 'ਕਿਹੋ ਜਿਹਾ ਇਹਨਾਂ ਦਾ ਕੰਮ ਹੋਇਆ ਕਿ ਆਉਂਦਿਆਂ ਫਿਰ ਕੰਪਿਊਟਰ 'ਤੇ ਬਹਿ ਗਈਆਂ ਹਨ?' ਇਹਨਾਂ ਹੀ ਸੋਚਾਂ ਵਿਚ ਗਲਤਾਨ ਉਹ ਉੱਠੀ ਤੇ ਤਿੰਨ ਪਿਆਲੀਆਂ ਚਾਹ ਦੀਆਂ ਬਣਾਈਆਂ। ਚਾਹ ਲੈ ਕੇ ਉਹ ਕੁੜੀਆਂ ਕੋਲ ਜਾ ਬੈਠੀ। "ਚਾਹ ਦੀ ਘੁੱਟ ਪੀ ਲਉ, ਪੁੱਤ।" ਮਾਂ ਦੀ ਮਮਤਾ ਦੇ ਬੋਲਾਂ ਨੇ ਕੁੜੀਆਂ ਦੇ ਚਿਹਰੇ ਟਹਿਕਣ ਲਾ ਦਿੱਤੇ।

ਮਾਂ ਦੇ ਧੁਰ ਅੰਦਰ ਕਿਧਰੇ ਸੰਦੇਹ ਸ਼ਹਿ ਲਾ ਕੇ ਬੈਠਾ ਹੋਵੇਗਾ ਕਿ ਕੁੜੀਆਂ ਖ਼ਬਰੇ ਖਾ ਪੀ ਕੇ ਆਈਆਂ ਹੋਣਗੀਆਂ। ਅਜਿਹੇ ਕਿੱਸੇ ਉਹਨੇ ਬਹੁਤ ਪੜ੍ਹੇ ਸੁਣੇ ਸਨ। ਉਹ ਧੀ ਦੇ ਨੇੜੇ ਢੁੱਕ ਕੇ ਬਹਿ ਗਈ। ਤੇ ਚਾਹ ਦੀਆਂ ਨਿੱਕੀਆਂ ਨਿੱਕੀਆਂ ਘੁੱਟਾਂ ਭਰਨ ਲੱਗ ਪਈ। ਧੀ ਨੂੰ ਲੱਗਿਆ, ਮਾਂ ਸੂਹੀਆ ਬਣ ਕੇ ਉਹਦੇ ਨੇੜੇ ਨੇੜੇ ਹੋ ਰਹੀ ਸੀ। ਉਹਨੇ ਆਪਣਾ ਕੰਮ ਰੋਕਿਆ। ਚਾਹ ਦੀ ਚੁਸਕੀ ਲਈ ਤੇ ਲੰਬਾ ਸਾਹ ਮਾਂ ਦੇ ਨੱਕ ਉੱਤੇ ਛੱਡ ਦਿੱਤਾ। ਤੇ ਮਾਂ ਦੀ ਅੱਖ ਵਿਚ ਅੱਖ ਪਾ ਕੇ ਆਖਿਆ:

"ਮੰਮੀ! ਕੱਲ੍ਹ ਦੀ ਅਸੀਂ ਦੋਹਾਂ ਨੇ ਛੁੱਟੀ ਲੈ ਰੱਖੀ ਐ। ਤੁਹਾਨੂੰ ਖੂਬ ਘੁੰਮਾਉਣ ਦਾ ਸਾਡਾ ਪ੍ਰੋਗਰਾਮ ਹੈ। ਹੁਣ ਅਸੀਂ ਕੱਲ੍ਹ ਦਾ ਕੰਮ ਮੁਕਾ ਕੇ ਹੀ ਸੌਣਾ ਹੈ। ਤੁਸੀਂ ਸੌਂ ਜਾਉ।"

ਮਾਂ ਨੂੰ ਹੁਣ ਸ਼ਰਮਿੰਦਗੀ ਕਾਰਨ ਨੀਂਦ ਨਹੀਂ ਸੀ ਆ ਰਹੀ। ਨਾ ਹੀ ਉਹਤੋਂ ਇਹ ਫੈਸਲਾ ਹੋ ਰਿਹਾ ਸੀ ਕਿ ਸਵੇਰੇ ਆਪਣੇ ਘਰ ਪਰਤ ਜਾਵੇ ਜਾਂ ਇਥੇ ਕੁੜੀਆਂ ਕੋਲ ਰਹਿ ਪਵੇ।

ਤੇ ਚੌਹ ਦਿਨਾਂ ਪਿੱਛੋਂ ਜਦੋਂ ਜਸਬੀਰ ਘਰ ਪਹੁੰਚੀ, ਜਸਬੀਰ ਨੂੰ ਵੇਖ ਕੇ ਹਰਪਾਲ ਤੇ ਬੇਬੇ ਦੰਗ ਹੀ ਤਾਂ ਰਹਿ ਗਏ। ਉਹਨਾਂ ਨੂੰ ਹੈਰਾਨੀ ਭਰੀ ਖੁਸ਼ੀ ਹੋਈ, ਬੀਮਾਰੀ ਜਿਵੇਂ ਜਸਬੀਰ ਦੇ ਕੋਲ ਦੀ ਵੀ ਕਦੇ ਲੰਘੀ ਨਹੀਂ ਸੀ।

"ਮੈਂ ਚਾਹ ਧਰਦੀ ਆਂ।" ਆਖ ਕੇ ਬੇਬੇ ਰਸੋਈ ਵੱਲ ਅਹੁਲੀ।

"ਬਹਿ ਜਾ ਮਾਤਾ! ਅੱਜ ਇਹ ਸ਼ੁਭ ਕਾਰਜ ਤੂੰ ਮੈਨੂੰ ਕਰ ਲੈਣ ਦੇਅ।" ਹਰਪਾਲ ਨੇ ਤੁਰਦੀ ਬੇਬੇ ਦੀ ਬਾਂਹ ਫੜ ਲਈ।

"ਮੈਂ ਜ਼ਰਾ ਨਹਾ ਆਵਾਂ। ਫੇਰ ਫੈਸਲਾ ਕਰਾਂਗੇ ਬਈ।" ਜਸਬੀਰ ਨੇ ਹਰਪਾਲ ਵੱਲ ਤਿਰਛਾ ਵੇਖ ਕੇ ਆਖਿਆ ਤੇ ਤੌਲੀਆ ਚੁੱਕ ਕੇ ਗ਼ੁਸਲਖ਼ਾਨੇ ਵੱਲ ਤੁਰ ਪਈ। ਉਹਦੇ ਚਿਹਰੇ 'ਤੇ ਸਫਰ ਦੀ ਥਕਾਵਟ ਦਾ ਕੋਈ ਚਿੰਨ੍ਹ ਨਹੀਂ ਸੀ।

ਉਹ ਗੁਸਲਖਾਨੇ ਵਿਚੋਂ ਨਿਕਲੀ ਹੀ ਸੀ ਕਿ ਫੋਨ ਦੀ ਘੰਟੀ ਵੱਜ ਪਈ ਸੀ। ਹਰਪਾਲ ਰਸੋਈ ਵਿਚ ਸੀ। ਜਦੋਂ ਕੋਈ ਇਕ ਜੀਅ ਘਰ ਹੁੰਦਾ, ਬੇਬੇ ਨੇ ਕਦੇ ਫੋਨ ਨਹੀਂ ਸੀ ਸੁਣਿਆ। ਜਸਬੀਰ ਫੋਨ ਦੇ ਨੇੜੇ ਵੀ ਸੀ। ਸੁਣਨ ਦੀ ਖੇਚਲ ਉਸੇ ਨੇ ਕੀਤੀ। ਇੰਗਲੈਂਡ ਤੋਂ ਪੁੱਤ ਦੇ ਬੋਲ ਸਨ।



"ਮੰਮੀ, ਇਕ ਗੋਰੀ ਐ। ਕਹਿੰਦੀ ਐ, ਪੰਜਾਬ ਲੈ ਚੱਲ। ਮੈਂ ਆਖਿਆ ਨਾ ਬਈ। ਮਾਂ ਕੁੱਟੂਗੀ।"

"ਖੜ੍ਹੋ! ਦੱਸਦੀ ਆਂ ਤੇਰੇ ਪਿਉ ਨੂੰ।" ਉਹਨੇ ਪੁੱਤ ਨੂੰ ਫੋਨ ਹੋਲਡ ਕਰਨ ਲਈ ਆਖਿਆ ਤੇ ਹਰਪਾਲ ਨੂੰ ਆਵਾਜ਼ ਮਾਰੀ:

"ਬਿੱਲੀ ਮਾਰ! ਪੁੱਤ ਦੀ ਗੱਲ ਸੁਣਿਉ। ਲੱਗਦੈ, ਗੋਰੀ ਨੇ ਕਮਲਾ ਕਰ ਲਿਐ, ਤੁਹਾਡਾ ਲਾਡਲਾ।"

ਪਹਿਲੀ ਵਾਰ ਸੀ ਕਿ ਕਿਸੇ ਦੇ ਵੀ ਸਾਹਮਣੇ, ਹਰਪਾਲ ਲਈ 'ਬਿੱਲੀ ਮਾਰ' ਸੰਬੋਧਨ ਉਹਦੇ ਮੂੰਹੋਂ ਨਿਕਲਿਆ ਸੀ ਤੇ ਉਹਨੂੰ ਪਤਾ ਵੀ ਨਹੀਂ ਸੀ ਲੱਗਿਆ ਕਿ ਉਹ ਕੀ ਕਹਿ ਬੈਠੀ ਸੀ। ਉਂਝ ਇਹ ਸ਼ਬਦ ਪਹਿਲਾਂ ਵੀ ਬੇਬੇ ਦੇ ਕੰਨੀਂ ਪੈ ਚੁੱਕੇ ਸਨ।

"ਹਾਂ!" ਜਸਬੀਰ ਨੇ ਪੁੱਤ ਨਾਲ ਵਾਰਤਾਲਾਪ ਸ਼ੁਰੂ ਕਰ ਦਿੱਤੀ, "ਹਾਂ! ਵਿਆਹ ਕਰਵਾ ਲੈ ਪੁੱਤ।"

"ਸਤਿ ਬਚਨ ਮਾਂ! ਤੁਸੀਂ ਤਿਆਰ ਹੋ ਨਾ ਮਾਂ!!" ਪੁੱਤ ਦੀ ਆਵਾਜ਼ ਟੱਲੀ ਵਾਂਗੂੰ ਟੁਣਕੀ।

"ਖੜ੍ਹੋਅ ਟੁੱਟ ਪੈਣਿਐ।" ਉਹ ਕੋਲ ਹੁੰਦਾ ਤਾਂ ਮਾਂ ਨੇ ਉਹਦੇ ਧਰ ਦੇਣੀਆਂ ਸਨ।

"ਖ਼ੈਰ! ਨਾ ਸਹੀ ਮੰਮੀ!! ਹਾਂ, ਬੇਬੇ ਤਾਂ ਕਿਧਰੇ ਨਹੀਂ ਨਾ ਭੱਜੀ।" ਪੁੱਤ ਦੀ ਆਵਾਜ਼ ਫਿਰ ਟੁਣਕੀ।

ਤੇ ਜਸਬੀਰ ਦੇ ਸਾਹਮਣੇ ਪੁੱਤ ਦਾ ਬਚਪਨ ਸਾਕਾਰ ਹੋ ਗਿਆ। ਪੁੱਤ ਦੋ ਢਾਈ ਸਾਲਾਂ ਦਾ ਸੀ, ਪਿਆਰ ਤੇ ਸ਼ਰਾਰਤ ਨਾਲ ਉਹਤੋਂ ਪੁੱਛਿਆ ਜਾਂਦਾ:

"ਪੁੱਤ ਕਿਸ ਨਾਲ ਵਿਆਹ ਕਰਵਾਏਂਗਾ?"

ਕਦੇ ਉਹ ਆਖਦਾ, "ਮੰਮੀ ਨਾਲ।" ਕਦੇ ਉਹਦਾ ਉੱਤਰ ਹੁੰਦਾ, "ਬੇਬੇ ਨਾਲ।" ਤੇ ਸੁਣ ਕੇ ਸਾਰਾ ਟੱਬਰ ਹੱਸ ਹੱਸ ਲੋਟ ਪੋਟ ਹੁੰਦਾ ਰਹਿੰਦਾ। ਅੱਜ ਦੇ ਫੋਨ ਪਿੱਛੋਂ ਤਿੰਨੇ ਜੀਅ ਬੱਚਿਆਂ ਦੇ ਬਾਲਪਨ ਵਿਚੋਂ ਨਾ ਨਿਕਲ ਸਕੇ। ਨਿਕਲਣਾ ਵੀ ਉਹ ਨਹੀਂ ਸਨ ਚਾਹੁੰਦੇ। ਮਾਪਿਆਂ ਲਈ ਇਹੋ ਲਮਹੇਂ ਹੀ ਤਾਂ ਸਵਰਗ ਦੀ ਝਲਕ ਹੁੰਦੇ ਹਨ। ਬੇਬੇ ਨੇ ਸਵਰਗ ਦੇ ਦਰ 'ਤੇ ਖੜ੍ਹ ਕੇ ਆਖਿਆ:

"ਜੱਸੀ ਧੀਏ! ਆਪਣਾ ਕਾਕਾ ਕਦੇ ਸਿਆਣਾ ਵੀ ਹੋਊ ਕਿ ਨਿਆਣਾ ਈ ਰਹੂ। ਗਿੱਠ ਗਿੱਠ ਲੰਬੀ ਉਹਦੇ ਮੂੰਹ 'ਤੇ ਦਾੜ੍ਹੀ ਆ ਗਈ ਐ। ਹਾਲੇ ਵੀ ਮਾਂ ਜਾਂ ਦਾਦੀ ਨਾਲ ਵਿਆਹ ਦੀਆਂ ਗੱਲਾਂ ਕਰਦਾ ਭੋਰਾ ਨੀਂ ਸੰਗ ਮੰਨਦਾ।"

ਗੱਲ ਕਰਦੀ ਬੇਬੇ ਦੇ ਮੱਥੇ ਦੀਆਂ ਝੁਰੜੀਆਂ ਇਉਂ ਮਿਟ ਗਈਆਂ ਸਨ ਜਿਵੇਂ ਕਿਸੇ ਹੰਢੇ-ਵਰਤੇ ਪੁਰਾਣੇ ਕੱਪੜੇ ਉੱਤੇ ਧੋਬੀ ਨੇ ਇਸਤਰੀ ਫੇਰ ਦਿੱਤੀ ਹੋਵੇ।

ਇਸ ਲੰਬੇ ਫੋਨ ਨੂੰ ਆਇਆਂ ਮਹੀਨਾ ਲੰਘ ਗਿਆ ਸੀ। ਦੋ ਵਾਰ, ਵਿਚ ਦੀ ਫੋਨ ਆਇਆ ਵੀ ਪਰ ਸੰਖੇਪ ਜਿਹਾ। ਜਸਬੀਰ ਦੀ ਤ੍ਰਿਪਤੀ ਕਾਹਦੀ ਹੋਣੀ ਸੀ। ਅੱਜ ਸਵੇਰ ਤੋਂ, ਉਹ ਇੰਗਲੈਂਡ ਗੱਲ ਕਰਨ ਦੇ ਜਤਨ ਵਿਚ ਸੀ ਪਰ ਫੋਨ ਨਹੀਂ ਸੀ ਲੱਗ ਰਿਹਾ। ਉਹ ਫੋਨ ਨਾ ਲੱਗਣ ਦੀ ਉਦਾਸੀ ਦੇ ਆਲਮ ਵਿਚ ਸੀ। ਤੇ ਇਸ ਆਲਮ ਨੇ ਮਾਂ ਦੀ ਮਮਤਾ ਨੂੰ ਏਨਾ ਉਕਸਾਇਆ ਕਿ ਉਹ ਧੀ ਕੋਲ ਜਾਣ ਲਈ ਤਰਲੋ-ਮੱਛੀ ਹੋਣ ਲੱਗ ਪਈ।

ਹਰਪਾਲ ਨੇ ਉਹਦੀ ਵਿਆਕੁਲਤਾ ਨੂੰ ਭਾਂਪਦਿਆਂ ਉਹਨੂੰ ਆਖਿਆ:

"ਬਿੱਲੋ! ਪ੍ਰੇਸ਼ਾਨੀ ਕਾਹਦੀ ਐ? ਹੋ ਆ ਦਿੱਲੀ।" ਇਸੇ ਹਲਾਸ਼ੇਰੀ ਲਈ ਤਾਂ ਉਹ ਤੜਫ ਰਹੀ ਸੀ। ਉਸ ਨੇ ਸਵੇਰੇ ਗੱਡੀ ਫੜੀ ਤੇ ਧੀ ਕੋਲ ਪਹੁੰਚ ਗਈ। ਇਸ ਵਾਰ ਧੀ ਨਾਲ ਕੁੜੀ ਦੀ ਥਾਂ ਇਕ ਮੁੰਡਾ ਰਹਿ ਰਿਹਾ ਸੀ। ਉਹ ਵੇਖ ਕੇ ਹੱਕੀ-ਬੱਕੀ ਰਹਿ ਗਈ। ਉਹ ਹੋਰ ਵੀ ਹੈਰਾਨ-ਪ੍ਰੇਸ਼ਾਨ ਸੀ ਕਿ ਧੀ ਦੇ ਵਿਹਾਰ ਵਿਚ ਕੋਈ ਸੰਗ-ਸੰਕੋਚ ਨਹੀਂ ਸੀ। ਮਾਂ ਦੀ ਹਾਜ਼ਰੀ ਕਾਰਨ ਉਹਦੇ ਚਿਹਰੇ 'ਤੇ ਕਿਸੇ ਵੀ ਤਰ੍ਹਾਂ ਦੇ ਹੈਰਾਨੀ, ਪ੍ਰੇਸ਼ਾਨੀ ਜਾਂ ਪਸ਼ੇਮਾਨੀ ਦੇ ਚਿੰਨ੍ਹ ਉਹਨੂੰ

ਨਹੀਂ ਸਨ ਦਿਖਾਈ ਦਿੱਤੇ। ਪਹਿਲਾਂ ਵਾਂਗ ਆਪਣੇ ਰੁਟੀਨ ਦੇ ਕੰਮਾਂ ਵਿਚ ਉਹ ਗ਼ਲਤਾਨ ਸਨ। ਏਨੇ ਗ਼ਲਤਾਨ ਕਿ ਮਾਂ ਦੀ ਹਾਜ਼ਰੀ ਵੀ ਉਹਨਾਂ ਦੇ ਕਿਸੇ ਕੰਮ ਵਿਚ ਵਿਘਨ ਨਹੀਂ ਸੀ ਜਾ ਰਹੀ।

ਇਕ ਯੁਗ ਉਡੀਕਦਿਆਂ ਜਿਵੇਂ ਬੀਤ ਗਿਆ ਹੋਵੇ ਤਾਂ ਕਿਧਰੇ ਜਾ ਕੇ ਅਗਲੀ ਸ਼ਾਮ, ਧੀ ਨੂੰ ਇਕ ਪਲ ਦੀ ਮਾਂ ਲਈ ਵਿਹਲ ਮਿਲੀ, ਕੁਝ ਨਿਗੂਣੇ ਛਿਣਾਂ ਲਈ ਇਕੱਲ ਮਿਲ ਸਕੀ ਤਾਂ ਮਾਂ ਤੋਂ ਰਹਿ ਨਾ ਹੋਇਆ:

"ਧੀਏ! ਵਿਆਹ ਕਰਵਾ ਲੈ। ਭਾਵੇਂ ਇਸੇ ਮੁੰਡੇ ਨਾਲ ਸਹੀ।" ਮੁੰਡਾ ਦੱਖਣੀ ਭਾਰਤੀ ਸੀ। ਮਾਂ ਨੂੰ ਨਹੀਂ ਪ੍ਰਵਾਹ ਸੀ ਕਿ ਮੁੰਡਾ ਉਹਨਾਂ ਦੀ ਜਾਤ, ਗੋਤ, ਧਰਮ ਵਿਚੋਂ ਨਹੀਂ ਸੀ। ਉਹਨੂੰ ਨਹੀਂ ਸੀ ਦਿਸਦਾ ਕਿ ਮੁੰਡਾ ਗੋਰਾ ਚਿੱਟਾ, ਲੰਬਾ ਲੰਝਾ ਗੱਭਰੂ ਨਹੀਂ ਸੀ।

"ਵਿਆਹ? ਰੱਬਿਸ਼!!!" ਧੀ ਦਾ ਝੱਟਪੱਟ ਤੇ ਸੰਖੇਪ ਉੱਤਰ ਸੀ। ਤੇ ਉਸ ਵਿਚ ਅੰਤਾਂ ਦੀ ਹਿਕਾਰਤ ਭਰੀ ਹੋਈ ਸੀ। ਕੁਝ ਪਲ ਸੰਨਾਟਾ ਛਾਇਆ ਰਿਹਾ। ਸ਼ਾਇਦ ਸੰਨਾਟੇ ਨੇ ਧੀ ਨੂੰ ਘੂਰ ਕੇ ਆਖਿਆ ਹੋਵੇਗਾ, 'ਬੀਬੀ! ਮਾਂ ਨੇ ਤਾਂ ਤੈਨੂੰ ਸਦਾ ਸਹਿਜ ਨਾਲ, ਸਲੀਕੇ ਨਾਲ, ਨਿਮਰਤਾ ਨਾਲ ਗੱਲ ਕਰਨ ਦੀ ਹੀ ਤਰਬੀਅਤ ਦਿੱਤੀ ਸੀ। ਇਹ ਰੁੱਖਾਪਨ ਤੇ ਖੁਸ਼ਕੀ ਤੂੰ ਕਿੱਥੋਂ ਸਿੱਖ ਆਈ ਐਂ?' ਉਹਦੇ ਅੰਦਰੋਂ ਮਿਲੀ ਝਿੜਕ ਨੇ ਧੀ ਤੋਂ ਅਖਵਾ ਦਿੱਤਾ, ਪਰ ਅੰਗਰੇਜ਼ੀ ਵਿਚ:

"ਮੰਮੀ, ਇਹ ਤੁਹਾਡਾ ਫੀਲਡ ਨਹੀਂ ਹੈ। ਪਹਿਲਾਂ ਵੀ ਤੁਹਾਨੂੰ ਅਰਜ਼ ਕਰ ਬੈਠੀ ਆਂ।"

ਅਰਜ਼ ਸ਼ਬਦ ਵਰਤ ਕੇ ਧੀ ਨੇ ਆਪਣੀ ਗੱਲ ਨੂੰ ਬਹੁਤ ਹੀ ਨਰਮ ਬਣਾਉਣ ਦਾ ਯਤਨ ਕੀਤਾ ਸੀ। ਪਰ ਮਾਂ ਧੀ ਦੀ ਗੱਲ ਇਥੇ ਹੀ ਸਮਾਪਤ ਹੋ ਗਈ ਸੀ ਤੇ ਮਾਂ ਨੇ ਜਾਗਦਿਆਂ, ਕੰਡਿਆਂ ਉੱਤੇ ਰਾਤ ਕੱਟ ਲਈ ਸੀ ਤੇ ਅਗਲੀ ਸਵੇਰ ਉਹ ਵਾਪਸੀ ਦਾ ਸਫਰ ਕਰ ਰਹੀ ਸੀ। ਉਹ ਘਰ ਪਹੁੰਚੀ ਤਾਂ ਬੇਬੇ ਅਤੇ ਹਰਪਾਲ ਨੂੰ ਜਿਵੇਂ ਜਸਬੀਰ ਦੀ ਪਛਾਣ ਹੀ ਨਾ ਆਈ ਹੋਵੇ। ਚੌਂਹ ਦਿਨਾਂ ਵਿਚ ਉਹਦਾ ਕੁਝ ਵੀ ਪਹਿਲਾਂ ਵਾਲਾ ਨਹੀਂ ਸੀ ਰਹਿ ਗਿਆ। ਚਿਹਰਾ ਉਹਦਾ ਪੀਲਾ ਭੂਕ, ਅੱਖਾਂ ਸੁਕੜੀਆਂ ਹੋਈਆਂ ਤੇ ਟੋਇਆਂ ਵਿਚ ਧਸੀਆਂ ਹੋਈਆਂ। ਉਹਦੀ ਤੋਰ ਡਿੱਕ ਡੋਲੇ ਖਾਂਦੀ ਹੋਈ ਤੇ ਬੋਲ, ਜਿਵੇਂ ਉਹ ਖੂਹ ਵਿਚੋਂ ਬੋਲ ਰਹੀ ਹੋਵੇ।

ਹੁਣ ਉਹ ਫਿਰ ਗੁੰਮ-ਸੁੰਮ ਰਹਿਣ ਲੱਗ ਪਈ ਸੀ। ਬੋਲਣ ਲਗਦੀ ਤਾਂ ਚੁੱਪ ਹੋਣ ਦਾ ਨਾਂ ਹੀ ਨਾ ਲੈਂਦੀ। ਬਹੁਤੀ ਵੇਰ ਯਬਲੀਆਂ ਮਾਰਨ ਲੱਗ ਪੈਂਦੀ। ਤੇ ਝੱਟ ਹੀ ਚੇਤਨ ਹੋ ਕੇ ਸਾਧਾਰਨ ਦਿਸਣ ਦੀ ਸਿਰ ਤੋੜ ਕੋਸ਼ਿਸ਼ ਕਰਨ ਲੱਗ ਪੈਂਦੀ। ਜਸਬੀਰ 'ਤੇ ਇਹ ਸਮਾਂ ਬਹੁਤ ਭਾਰੂ ਹੁੰਦਾ ਸੀ। ਬੜਾ ਔਖਾ ਗੁਜ਼ਰ ਰਿਹਾ ਹੁੰਦਾ ਸੀ। ਇਹ ਕਹਿਰ ਦਾ ਸਮਾਂ ਉਹ ਆਪਣੇ ਉੱਤੇ ਜ਼ੁਲਮ ਕਰਕੇ ਗੁਜ਼ਾਰ ਤਾਂ ਲੈਂਦੀ ਪਰ ਇਹ ਵਕਤ ਥੋੜ੍ਹ-ਚਿਰਾ ਹੀ ਸਾਬਤ ਹੁੰਦਾ। ਉਹ ਘੜੀ ਪਲ ਹੀ ਸ਼ਾਂਤ ਹੋਈ ਦਿਸਦੀ ਤੇ ਫਿਰ ਬੋਲਣ ਲੱਗ ਪੈਂਦੀ। ਗੱਲ ਗੱਲ 'ਤੇ ਉਹ ਲੜਾਈ ਵਿੱਢਣ ਲਈ ਤਿਆਰ ਰਹਿੰਦੀ। ਡਰ ਦਾ ਮਾਰਿਆ ਕੋਈ ਜੀਅ ਵੀ ਉਹਦੀ ਕੋਈ ਵੀ ਗੱਲ ਕੱਟਣ ਲਈ ਤਿਆਰ ਨਾ ਹੁੰਦਾ, ਭਾਵੇਂ ਉਹ ਗੱਲ ਕਿੰਨੀ ਵੀ ਬੇਹੂਦਾ ਕਿਉਂ ਨਾ ਹੁੰਦੀ। ਹਾਲਤ ਇਥੋਂ ਤਕ ਵਿਗੜ ਗਈ ਕਿ ਹਰਪਾਲ ਲਈ ਉਹਦਾ ਸੰਬੋਧਨ ਤੁਸੀਂ ਤੋਂ ਤੂੰ 'ਤੇ ਆ ਗਿਆ। ਉਹੀ ਸੁਆਣੀ, ਜਿਸ ਦੇ ਮੂੰਹੋਂ ਫੁੱਲ ਕਿਰਿਆ ਕਰਦੇ ਸਨ, ਅੰਗਿਆਰ ਉੱਗਲਣ ਲੱਗ ਪਈ ਸੀ।

"ਤੇਰੇ ਘਰ ਮੈਂ ਸਾਰੀ ਉਮਰ ਸੂਲੀ 'ਤੇ ਟੰਗੀ ਰਹੀ ਆਂ। ਚਾਰ ਚਾਰ ਗਰੁੱਪ ਮੈਂ ਟਿਊਸ਼ਨਾਂ ਦੇ ਪੜ੍ਹਾਉਂਦੀ ਰਹੀ। ਦਿਨ ਰਾਤ ਤੇਰੇ ਘਰ ਦਾ ਗੋਲਾ ਧੰਦਾ ਕੀਤਾ। ਸਾਰੀ ਤਨਖਾਹ ਲਿਆ ਕੇ ਤੇਰੀ ਤਲੀ 'ਤੇ ਰਖਦੀ ਰਹੀ। ਕਦੇ ਮਨ ਭਾਉਂਦਾ ਪਾਇਆ ਨਾ, ਹੰਢਾਇਆ ਨਾ। ਤੇਰੀ ਔਲਾਦ ਨੂੰ ਪਾਲਿਆ-ਪੜ੍ਹਾਇਆ। ਅੱਜ ਉਹੀ ਔਲਾਦ ਨਾ ਤੇਰੀ, ਨਾ ਮੇਰੀ ਰਹੀ।" ਹਰਪਾਲ ਨੂੰ ਲੱਗਿਆ ਗੰਢ ਖੁੱਲ੍ਹਣ ਲੱਗੀ ਸੀ। ਪਰ ਅਚਾਨਕ ਜਸਬੀਰ ਨੇ ਪਤਾ ਨਹੀਂ ਕਿਵੇਂ ਤੇ ਕਿਉਂ ਆਪਣੀ ਜ਼ੁਬਾਨ ਬੰਦ ਕਰ ਲਈ ਸੀ ਤੇ ਖਾਲੀ ਖਾਲੀ ਨਿਗਾਹਾਂ ਨਾਲ ਖਲਾਅ ਵਿਚ ਵੇਖਣ ਲੱਗ ਪਈ ਸੀ। ਖਲਾਅ ਵੱਲੋਂ ਯਤਨ ਨਾਲ ਉਹਨੇ ਆਪਣੀਆਂ ਨਿਗਾਹਾਂ ਮੋੜੀਆਂ ਤਾਂ ਉਹ ਹਰਪਾਲ ਉੱਤੇ ਟਿਕ ਗਈਆਂ। ਹੁਣ



ਇਹ ਨਿਗਾਹਾਂ ਏਨੀਆਂ ਸੁੰਨੀਆਂ ਸਨ ਜਿਵੇਂ ਉੱਜੜਿਆ ਹੋਇਆ ਕੋਈ ਖਾਲੀ ਖੋਲਾ ਹੋਵੇ। ਪਹਿਲਾਂ ਜਦੋਂ ਵੀ ਇਹਨਾਂ ਅੱਖਾਂ ਨੇ ਹਰਪਾਲ ਵੱਲ ਵੇਖਿਆ ਸੀ, ਇਹ ਅੱਖਾਂ ਹਰਪਾਲ ਲਈ ਮੋਹ-ਪਿਆਰ ਤੇ ਲਾਡ ਨਾਲ ਛਲਕਦੀਆਂ ਹੁੰਦੀਆਂ ਸਨ। ਤੇ ਉਹਦੇ ਰਸੀਲੇ ਬੁੱਲ੍ਹਾਂ ਉੱਤੇ ਮੁਸਕਾਨ ਕਲੋਲਾਂ ਕਰ ਰਹੀ ਹੁੰਦੀ ਸੀ। ਤੇ ਅੱਜ ਉਹਨਾਂ ਬੁੱਲ੍ਹਾਂ ਉੱਤੇ ਖੁਸ਼ਕ ਪੇਪੜੀ ਜੰਮੀ ਹੋਈ ਸੀ ਜਿਵੇਂ ਉਹ ਅਜ਼ਲ ਤੋਂ ਰੇਗਸਤਾਨ ਵਿਚੋਂ ਲੰਘਦੀ ਆ ਰਹੀ ਹੋਵੇ ਤੇ ਪਾਣੀ ਦੀ ਇਕ ਬੂੰਦ ਲਈ ਮਰ ਰਹੀ ਹੋਵੇ। ਤੇ ਫਿਰ ਹਰਪਾਲ ਨੂੰ ਜਾਪਿਆ, ਪੇਪੜੀ ਲੱਦੇ ਬੁੱਲ੍ਹਾਂ 'ਤੇ ਜਿਵੇਂ ਮਰੀਅਲ ਜਿਹੀ ਹਰਕਤ ਹੋਈ ਹੋਵੇ:

"ਪਾਲ! ਮੈਂ ਠੀਕ ਨਹੀਂ ਆਂ।" ਔਖਾ ਸਮਾਂ ਹੁਣ ਫਿਰ ਜਸਬੀਰ ਉੱਤੇ ਜ਼ੁਲਮ ਕਰਨ 'ਤੇ ਉਤਾਰੂ ਹੋ ਗਿਆ ਸੀ।

"ਵੇਖ ਪਾਲ! ਮੈਂ ਕਿੰਨੀ ਬਕਵਾਸ ਕਰਕੇ ਹਟੀ ਆਂ। ਤੂੰ ਮੈਨੂੰ ਕਿਧਰੇ ਲੈ ਚੱਲ। ਨਹੀਂ ਤਾਂ ਪਛਤਾਏਂਗਾ। ਵੇਲਾ ਹੱਥ ਨਹੀਂ ਆਉਣਾ। ਮੈਨੂੰ ਸੰਗਲ ਲਗਜੂ ਪਾਲ।" ਆਪਣੇ ਆਪ 'ਤੇ ਜ਼ੁਲਮ ਕਰਕੇ ਉਹ ਕੁਝ ਸਹਿਜ ਹੋ ਗਈ ਸੀ। ਪਰ ਉਹਦੇ ਅੰਦਰ ਦਾ ਤੂਫਾਨ ਜਿਉਂ ਦਾ ਤਿਉਂ ਸੀ। ਕੱਲ੍ਹ, ਉਹਦੀ ਡਾਕਟਰ ਨੇ ਵੀ ਉਹਨਾਂ ਨੂੰ ਅੰਮ੍ਰਿਤਸਰ ਹੋ ਕੇ ਆਉਣ ਦੀ ਰਾਇ ਦੇ ਦਿੱਤੀ ਸੀ। ਪਰ ਜਸਬੀਰ ਦੀ ਜ਼ਿੱਦ ਸੀ ਕਿ ਉਹ ਠੀਕ-ਠਾਕ ਸੀ। ਉਹਨੇ ਤਾਂ ਸਗੋਂ ਹਰਪਾਲ ਨੂੰ ਤਰਲਾ ਲੈ ਕੇ ਆਖਿਆ ਸੀ, "ਪਾਲ! ਤੂੰ ਮੈਨੂੰ ਪਾਗ਼ਲ ਨਾ ਸਮਝ। ਮੇਰੀ ਮਰਜ਼ ਹੋਰ ਐ। ਮੇਰੀ ਮਰਜ਼ ਤੇ ਮੇਰੀ ਦੁਆਈ ਦਾ ਮੈਨੂੰ ਪਤੈ।"

ਹਰਪਾਲ ਨੇ ਪਹਿਲੀ ਵੇਰ ਆਪਣੇ ਬਾਰੇ 'ਬਿੱਲੀ ਮਾਰ' ਸੰਬੋਧਨ ਜਸਬੀਰ ਦੇ ਮੂੰਹੋਂ ਨਹੀਂ ਸੀ ਸੁਣਿਆ। ਜਸਬੀਰ ਦਾ ਬਿੱਲੀ ਮਾਰ ਕਿਸੇ ਹੋਰ ਜੁੱਗ ਦਾ ਬਸ਼ਿੰਦਾ ਬਣਕੇ ਰਹਿ ਗਿਆ ਸੀ।

ਹਾਂ, ਉਹ ਉਸੇ ਹੀ ਦਿਨ ਅੰਮ੍ਰਿਤਸਰ ਤੁਰ ਗਏ ਸਨ। ਡਾਕਟਰ ਤੋਂ ਉਹਨਾਂ ਨੂੰ ਖੁੱਲ੍ਹਾ ਸਮਾਂ ਮਿਲ ਗਿਆ ਸੀ ਤੇ ਅਗਲੇ ਹਫਤੇ ਫਿਰ ਆਉਣ ਦੀ ਹਦਾਇਤ ਲੈ ਕੇ ਉਹ ਘਰ ਆ ਗਏ ਸਨ। ਘਰ ਆ ਕੇ, ਅਗਲੇ ਦਿਨ ਉਹ ਦਿੱਲੀ ਜਾਣ ਲਈ ਤਿਆਰ ਹੋਣ ਲੱਗਾ ਪਰ ਜਸਬੀਰ ਨੇ ਕਿਸੇ ਨਾ ਕਿਸੇ ਪੱਜ ਉਹਨੂੰ ਟਾਲੀ ਰੱਖਿਆ। ਹਰਪਾਲ ਦੀ ਦੋ ਤਿੰਨ ਵਾਰ ਧੀ ਨਾਲ ਫੋਨ 'ਤੇ ਗੱਲ ਤਾਂ ਹੋਈ ਪਰ ਉਹਦਾ ਮੰਤਵ ਹੱਲ ਨਾ ਹੋ ਸਕਿਆ। ਉਹਦਾ ਸੰਦੇਹ ਸੀ ਕਿ ਸਮੱਸਿਆ ਦਿੱਲੀ ਤੋਂ ਚੱਲ ਕੇ ਉਹਦੇ ਘਰ ਆ ਗਈ ਸੀ।

ਅਗਲੇ ਹਫਤੇ ਉਹ ਡਾਕਟਰ ਨੂੰ ਮਿਲੇ ਤਾਂ ਡਾਕਟਰ ਨੇ ਜਸਬੀਰ ਦਾ ਵਿਸ਼ਵਾਸ ਜਿੱਤ ਲਿਆ ਸੀ। ਧੀ ਨਾਲ ਉਹਦੀ ਪਹਿਲਾਂ ਵੀ ਤੇ ਉਸ ਦਿਨ ਵੀ ਗੱਲ ਹੋ ਗਈ ਸੀ। ਆਥਣੇ ਉਹ ਅਜੇ ਘਰ ਪਹੁੰਚੇ ਹੀ ਸੀ ਕਿ ਧੀ ਦਾ ਜਸਬੀਰ ਨੂੰ ਫੋਨ ਆ ਗਿਆ। ਧੀ ਨੇ ਵਿਆਹ ਕਰਨ ਦਾ ਫੈਸਲਾ ਕਰ ਲਿਆ ਸੀ।

"ਪਾਲ! ਨਾ ਸੱਚ, ਮੇਰੇ ਬਿੱਲੀ ਮਾਰ! ਧੀ ਵਿਆਹ ਕਰ ਰਹੀ ਐ। ਨਾ ਵੀ ਕਰੇ ਤਾਂ ਵੀ ਕੀ ਐ? ਦਿੱਲੀ ਬੈਠੀ ਬਾਰੇ ਐਥੇ ਕਿਸੇ ਨੂੰ ਕੀ ਪਤੈ ਬਈ ਉਹ ਕਿੱਥੇ ਰਹਿੰਦੀ ਐ? ਕਿਵੇਂ ਰਹਿੰਦੀ ਐ? ਕਿਸ ਨਾਲ ਰਹਿੰਦੀ ਐ?"

ਜਸਬੀਰ ਨੇ ਘੁੱਟ ਕੇ ਮਾਰੀ ਬੁੱਕਲ ਖੋਲ੍ਹ ਦਿੱਤੀ ਸੀ।

"ਸੁਣਦੇ ਓ, ਬਿੱਲੀ ਮਾਰ! ਧੀ ਵਿਆਹ ਕਰਵਾ ਰਹੀ ਐ!! ਆਪਾਂ ਸੁਰਖ਼ਰੂ ਹੋ ਰਹੇ ਆਂ। ਨਹੀਂ?"

ਤੇ ਉਹਦੇ ਗੋਰੇ ਪਰ ਪੀਲੇ ਪੈ ਚੁੱਕੇ ਚਿਹਰੇ 'ਤੇ ਮੁਸਕਾਨ ਬਿਖਰ ਗਈ।○○

[59/3, ਹੀਰਾ ਸਿੰਘ ਨਗਰ, ਕੋਟਕਪੂਰਾ, ਜ਼ਿਲ੍ਹਾ ਫਰੀਦਕੋਟ 151 204]

# ਇਨ ਹੀ ਕੀ ਕਿਰਪਾ ਸੇਏ

ਲਾਲ ਸਿੰਘ

ਆਪਣੇ ਬਾਰੇ ਲਿਖਣਾ ਇਕ ਤਰ੍ਹਾਂ ਨਾਲ ਤਿੱਖੀ ਧਾਰ ’ਤੇ ਤੁਰਨ ਵਰਗਾ ਲੱਗਦਾ। ਇਸ ਦਾ ਕਾਰਨ ਸ਼ਾਇਦ ਇਹ ਹੋਵੇ ਕਿ ਇਉਂ ਕਰਦਿਆਂ ‘ਮੈਂ-ਮੈਂ’ ਦੀ ਮੁਹਾਰਨੀ ਬਹੁਤੀ ਹੀ ਪੜ੍ਹਨੀ ਪੈਂਦੀ ਐ। ਉਂਝ ‘ਮੈਂ’ ਪਾਤਰ ਰਾਹੀਂ ਹੋਈ ਸਮੁੱਚੀ ਅਭਿਵਿਅਕਤੀ ਬਾਰੇ ਟਾਕਰਵੀਆਂ ਰਾਵਾਂ ਹਨ। ਸਾਡੀ ਬੋਲੀ ਦੀ ਬਹੁ-ਗਿਣਤੀ ਕਹਾਣੀ, ਅਤੇ ਗ਼ਜ਼ਲ ਨੂੰ ਛੱਡ ਕੇ ਕਰੀਬ ਕਰੀਬ ਸਾਰੀ ਕਵਿਤਾ ਮੈਂ ਪਾਤਰ ਵਿਚ ਅੰਕਤ ਹੋਈ ਲੱਭਦੀ ਹੈ। ਸ਼ਾਇਦ ਇਸੇ ਲਈ ਸੁਰਜੀਤ ਪਾਤਰ ਦੇ ਕੱਦ-ਕਾਠ ਦਾ ਸ਼ਾਇਰ ਵੀ ਇਸ ਵੰਨਗੀ ਨਾਲ ਸਹਿਮਤੀ ਪ੍ਰਗਟਾਉਂਦਾ ਹੈ, ਭਾਵੇਂ ਦੱਬੀ ਸੁਰ ਵਿਚ ਹੀ। ਉਸ ਅਨੁਸਾਰ ‘ਮੈਂ’ ਹਮੇਸ਼ਾ ਲੇਖਕ ਦੀ ਮੈਂ ਨਹੀਂ ਹੁੰਦੀ। ਕਦੀ ਇਹ ਆਪਣੇ ਦੇਸ਼, ਕਦੇ ਧਰਮ ਦੀ, ਕਦੇ ਵਰਗ ਦੀ ਤੇ ਕਦੀ ਮਾਨਵਤਾ ਦੀ ਮੈਂ ਹੁੰਦੀ ਹੈ।

ਇਸ ਦੇ ਵਿਪਰੀਤ ਦੂਸਰੀ ਧਿਰ ਦੀ ਧਾਰਨਾ ਹੈ ਕਿ ਮੈਂ ਸ਼ਬਦ ਦਾ ਨਿਰੰਤਰ ਦੁਹਰਾਇਆ ਜਾਣਾ ਕਿਸੇ ਵੀ ਤਰ੍ਹਾਂ ਕਲਾਤਮਕ ਵਿਅਕਤੀਤਵ ਦਾ ਚਿੰਨ੍ਹ ਨਹੀਂ। ਇਹਨਾਂ ਦੋਨਾਂ ਧਾਰਨਾਵਾਂ ਦੇ ਗੁਣ-ਅਵਗੁਣ ਵੀ ਹੋਣਗੇ ਤੇ ਸੀਮਾਵਾਂ-ਸਮਰੱਥਾਵਾਂ ਵੀ, ਹੱਥਲੀ ਲਿਖਤ ਇਸ ਬਹਿਸ ਦਾ ਵਿਸ਼ਾ ਨਹੀਂ। ਤਾਂ ਵੀ ਥੋੜ੍ਹੀ ਕੁ ਜਿੰਨੀ ਸ਼ੰਕਾ-ਨਵਿਰਤੀ ਲਈ ਇਹ ਜ਼ਰੂਰ ਪੁੱਛਿਆ ਜਾ ਸਕਦਾ ਹੈ ਕਿ ਕੀ ਅਧਿਆਤਮ ਦੀਆਂ ਸੁਰਾਂ-ਤਰਜ਼ਾਂ ਦੇ ਨਾਲ ਨਾਲ ਵਿਵਹਾਰਕ, ਸਮਾਜਕ, ਰਾਜਨੀਤਕ ਸੁਨੇਹਾ ਦਿੰਦਾ ਭਗਵਤ ਗੀਤਾ-ਗ੍ਰੰਥ ਅੰਦਰਲਾ ਮੈਂ ਪਾਤਰ, ਆਪਣੀ ਉਦੇਸ਼-ਪੂਰਤੀ ਵਿਚ ਵੱਧ ਕਾਰਗਰ ਜਾਪਦਾ ਹੈ ਜਾਂ ਗੁਰਬਾਣੀ ਰਾਹੀਂ ਕੁਦਰਤ ਦੇ ਅਦਭੁਤ ਪਾਸਾਰ ਸਮੇਤ ਮਨੁੱਖ ਦੀ ਰੂਹ-ਜਾਨ ਤਕ ਪੁੱਜਣ ਵਾਲਾ ਅਨਯ-ਪੁਰਖ ਰਾਹੀਂ ਪ੍ਰਸਾਰਤ-ਪ੍ਰਕਾਸ਼ਤ ਹੋਇਆ ਗੁਰ-ਉਪਦੇਸ਼।

ਮੇਰੇ ਨਿੱਜ ਨੂੰ ਅਨਯ-ਪੁਰਖ ਰਾਹੀਂ ਹੋਂਦ ਵਿਚ ਆਈ ਹਰ ਲਿਖਤ ਇਸ ਲਈ ਪਸੰਦ ਹੈ ਕਿ ਇਹ ਇਕ ਤਰ੍ਹਾਂ ਨਾਲ ਲੇਖਕ ਦੇ ਧੁਰ ਅੰਦਰ ਕਿਧਰੇ ਘਰ ਕਰੀ ਬੈਠੀ ਮਨੁੱਖੀ ਹਉਮੈਂ ਤੋਂ ਬਚੀ ਹੋਈ ਜਾਪਦੀ ਹੈ। ਸ਼ਾਇਦ ਇਹ ਹੀ ਕਾਰਨ ਹੋਵੇ ਕਿ ਮੇਰੀਆਂ ਬਹੁ-ਗਿਣਤੀ ਕਹਾਣੀਆਂ ਥਰਡ-ਪਰਸਨ ਰਾਹੀਂ ਹੀ ਅੰਕਤ ਹੋਈਆਂ ਅਤੇ ਥੋੜ੍ਹੀ ਕੁ ਗਿਣਤੀ ਵਿਚ ਮੈਂ ਪਾਤਰ ਭਾਵ ਉੱਤਮ-ਪੁਰਖ ਰਾਹੀਂ ਅਤੇ ਕੇਵਲ ਦੋ ਕਹਾਣੀਆਂ ‘ਮਾਰਖ਼ੋਰੇ’ ਤੇ ‘ਅਕਾਲਗੜ੍ਹ’ ਮੱਧਮ ਪੁਰਖ (ਸੈਕੰਡ ਪਰਸਨ) ਰਾਹੀਂ।

ਜੇ ਮੇਰੀ ਹੁਣ ਤਕ ਦੀ ਕਿਰਤ-ਕਮਾਈ ਦਾ ਜੋੜ-ਤੋੜ ਵਾਚਣਾ ਹੋਵੇ, ਪਹਿਲੀ ਪੁਸਤਕ ‘ਮਾਰਖ਼ੋਰੇ’ ਦੀਆਂ ਤੇਰਾਂ ਕਹਾਣੀਆਂ ਵਿਚੋਂ ਚਾਰ-‘ਨਾਈਟ-ਸਰਵਿਸ’, ‘ਧੁੰਦ’, ‘ਅਜੇ ਮੈਂ ਜੀਉਂਦਾ ਹਾਂ’ ਤੇ ‘ਉਹ ਵੀ ਕੀ ਕਰਦਾ’, ਤੀਜੀ ਪੁਸਤਕ ‘ਧੁੱਪ-ਛਾਂ’ ਦੀਆਂ ਸੱਤ ਕਹਾਣੀਆਂ ਵਿਚ ਕੇਵਲ ਇਕ ‘ਧੁੱਪ ਛਾਂ’; ਚੌਥੀ ਪੁਸਤਕ ‘ਕਾਲੀ-ਮਿੱਟੀ’ ਦੀਆਂ ਸੱਤ ਕਹਾਣੀਆਂ ਵਿਚੋਂ ਵੀ ਇਕ ‘ਬੂਟਾ ਰਾਮ ਪੂਰਾ ਹੋ ਗਿਆ!’; ਪੰਜਵੀਂ ਪੁਸਤਕ ‘ਅੱਧੇ ਅਧੂਰੇ’ ਦੀਆਂ ਸੱਤ ਕਹਾਣੀਆਂ ਵਿਚੋਂ ਵੀ ਇਕ ‘ਪੌੜੀ’; ਅਤੇ ਛੇਵੀਂ ਪੁਸਤਕ ‘ਗੜ੍ਹੀ ਬਖਸ਼ਾ ਸਿੰਘ’ ਦੀਆਂ ਛੇ ਕਹਾਣੀਆਂ ਵਿਚੋਂ ਤਿੰਨ ਕਹਾਣੀਆਂ-‘ਥਰਸਟੀ ਕਰੋਅ’, ‘ਚੀਕ ਬੁਲਬੁਲੀ’ ਤੇ ‘ਐਚਕਨ’ ਫਰਸਟ ਪਰਸਨ ਵਿਚ ਲਿਖੀਆਂ ਗਈਆਂ ਹਨ। ਇਹਨਾਂ ਦਾ ਕੁੱਲ ਜੋੜ ਕੇਵਲ ਦਸ ਹੀ ਬਣਦਾ ਹੈ, ਦੂਜੀ ਕਹਾਣੀ ਪੁਸਤਕ ‘ਬਲੌਰ’ ਵਿਚ ਕੋਈ ਵੀ ਕਹਾਣੀ ਉੱਤਮ-ਪੁਰਖੀ ਨਹੀਂ ਹੈ।

ਉਂਝ ਤਾਂ ਲੇਖਕ ਦੀ ਸਮੁੱਚੀ ਹੋਂਦ ਉਸਦੀ ਹਰ ਲਿਖਤ ਵਿਚ ਹਾਜ਼ਰ-ਨਾਜ਼ਰ ਹੁੰਦੀ ਹੈ। ਕਿਉਂਜੁ ਲੇਖਕ ਅਮੂਰਤ ਚੀਜ਼ਾਂ ਤੋਂ ਪਹਿਲਾਂ ਨਿੱਗਰ ਯਥਾਰਥ ਦੇ ਰੂ-ਬ-ਰੂ ਹੋਣਾ ਹੁੰਦਾ। ਤਾਂ ਵੀ ਯਥਾਰਥ ਦੀ ਨਿਰੀ-ਪੁਰੀ ਫੋਟੋਗਰਾਫ਼ੀ ਵੀ ਸਾਹਿਤ ਨੂੰ ਪ੍ਰਵਾਨ ਨਹੀਂ। ਹਰ ਲਿਖਤ ਅੱਧੋ-ਸੁੱਧ ਕਾਲਪਨਿਕ ਵਿਸਥਾਰ ਦੇ ਆਸਰੇ ਉਸਰਦੀ ਹੈ। ਇਸ ਕਾਲਪਨਿਕਤਾ ਤੇ ਯਥਾਰਥ ਦੇ ਸੁਮੇਲ ਨੂੰ ਸਮਤਲ ਰੱਖਣ ਲਈ ਮੈਨੂੰ ਉਹ ਕਹਾਣੀਆਂ ‘ਮੈਂ’ ਪਾਤਰ ਵਿਚ ਲਿਖਣ ਦੀ ਸੌਖ ਰਹੀ ਜਿਹਨਾਂ ਦੇ



ਵਿਸਥਾਰ ਅੰਦਰ ਮੇਰੀ ਹੋਂਦ ਵੱਧ ਦਖ਼ਲ-ਅੰਦਾਜ਼ ਸੀ।

ਇਹ ਤਾਂ ਨਹੀਂ ਕਿਹਾ ਜਾ ਸਕਦਾ ਕਿ ਉੱਤਮ-ਪੁਰਖ ਰਾਹੀਂ ਲਿਖੀਆਂ ਕਹਾਣੀਆਂ ਵਿਚ ਮੈਂ ਲਿਖਤ ਅੰਦਰਲੇ ਸੱਚ ਦੇ ਬਹੁਤ ਨੇੜੇ ਪੁੱਜਿਆ ਰਿਹਾ ਹਾਂ ਜਾਂ ਇਹਨਾਂ ਅੰਦਰ ਪੇਸ਼ ਹੋਏ ਪਾਤਰਾਂ ਦੇ ਸਾਰੇ ਦੁੱਖ-ਦਰਦ ਮੈਂ ਆਪਣੇ ਅੰਦਰ ਵੀ ਸਮੋਅ ਲਏ ਹਨ, ਪਰ ਏਨਾ ਜ਼ਰੂਰ ਕਿਹਾ ਜਾ ਸਕਦਾ ਹੈ ਕਿ ਇਉਂ ਕਰਦਿਆਂ ਮੈਨੂੰ ਉਹਨਾਂ ਵਰਗਾ ਹੋਣ-ਦਿਸਣ ਲੱਗਿਆਂ ਚੰਗਾ-ਚੰਗਾ ਲੱਗਦਾ ਰਿਹਾ। ਉਦਾਹਰਨ ਹਿਤ ‘ਮਾਰਖੋਰੇ’ ਪੁਸਤਕ ਵਿਚਲੀ ‘ਨਾਈਟ -ਸਰਵਿਸ’ ਕਹਾਣੀ ਅੱਸੀਵਿਆਂ ਦੇ ਸ਼ੁਰੂ ਵਿਚ, ਦਿੱਲੀ ਤੋਂ ਜਲੰਧਰ ਤਕ ਕੀਤੀ ਇਕ ਰਾਤ ਦੀ ਬੱਸ-ਯਾਤਰਾ ਦਾ ਪ੍ਰਤੀਫਲ ਹੈ। ਹੁਣ ਪੱਕਾ ਚੇਤਾ ਨਹੀਂ ਇਸ ਕਹਾਣੀ ਨੂੰ ਹੁੱਝ ਮਾਰਨ ਵਾਲਾ ਪਾਤਰ ਅੰਬਾਲੇ ਉੱਤਰਿਆ ਸੀ ਜਾਂ ਲੁਧਿਆਣੇ। ਚੜ੍ਹਿਆ ਉਹ ਦਿੱਲੀ ਦੀ ਸਬਜ਼ੀ ਮੰਡੀਉਂ ਸੀ। ਸ਼ਕਲੋਂ-ਸੂਰਤੋਂ ਉਹ ਨਾ ਨਿਪਾਲੀ ਗੋਰਖਾ ਲੱਗਦਾ ਸੀ ਨਾ ਬਿਹਾਰੀ ਭਈਆ। ਮਧਰਾ-ਭਰਵਾਂ ਜਿਸਮ, ਮੋਕਲ਼ੇ ਹੱਡ-ਪੈਰ, ਮੂੰਹ ਚਿਹਰਾ ਅਤਿ ਦਾ ਕਰੂਪ। ਮਨੁੱਖੀ ਨਸਲ ਦੇ ਕਿਸੇ ਪੁਰਖੇ ਸ਼ਮਪੈਂਜੀ ਜਾਂ ਬੋਬੀਨ ਵਰਗਾ। ਉਸਦੇ ਗਲ਼ ਇਕ ਵੰਡੀ ਸੀ ਤੇ ਤੇੜ ਕੱਛਾ। ਵੰਡੀ ਦੀ ਲੰਮੀ-ਲਮਕਦੀ ਜੇਬ ਤੁੰਨੀ ਪਈ ਸੀ, ਪਤਾ ਨਹੀਂ ਕੀ ਕੁਝ ਨਾਲ। ਉਹ ਮੇਰੇ ਨਾਲ ਦੀ ਖਾਲੀ ਸੀਟ ’ਤੇ ਬੈਠਦਿਆਂ ਸਾਰ ਸੌਂ ਗਿਆ। ਉਸਦਾ ਭਾਰਾ ਸਿਰ ਕਦੀ ਮੇਰੇ ਮੋਢੇ ’ਚ ਵੱਜਦਾ, ਕਦੀ ਸਾਹਮਣੀ ਸੀਟ ਦੇ ਡੰਡੇ ’ਤੇ। ਮੈਨੂੰ ਉਸ ਅੰਦਰ ਅਭਿਵਿਅਕਤ ਭਾਰਤ ਦੀ ਕੋਈ ਪੁਰਾਣੀ ਸਦੀ ਦ੍ਰਿਸ਼ਟਮਾਨ ਹੋ ਗਈ। ਮੈਂ ਇਸ ਨੂੰ ਅਠਾਰਵੀਂ ਦਾ ਨਾਮ ਦੇ ਲਿਆ। ਬਾਕੀ ਦੋਨੋਂ ‘ਸਦੀਆਂ’ ਨਾਲ ਬੱਸ ਭਰੀ ਪਈ ਸੀ-ਕੋਈ ਆਧੁਨਿਕ ਕੋਈ ਅਤਿ-ਆਧੁਨਿਕ। ਮੈਨੂੰ ਲੱਗਾ ਇਸ ਪਾਤਰ ਨੂੰ ਉਘਾੜਨ ਲਈ ਆਮ ਤਰਕਪੂਰਨ ਮਨੌਤਾਂ ਦਾ ਸਹਾਰਾ ਵੀ ਲੈਣਾ ਪਵੇਗਾ ਤੇ ਮੇਰੇ ਨਾਲ ਖਹਿ ਕੇ ਬੈਠੇ ‘ਯਥਾਰਥ’ ਦਾ ਵੀ। ਇਹ ਕੰਮ ਅਨਯ-ਪੁਰਖ ਰਾਹੀਂ ਨਹੀਂ ਸੀ ਹੋ ਸਕਣਾ।

ਇਹੋ ਵਿਧੀ ‘ਧੁੰਦ’ ਕਹਾਣੀ ਲਿਖਦਿਆਂ, ਇਤਿਹਾਸ ਦੇ ਇਕ ਵਿਚਿੱਤਰ ਕਿਰਦਾਰ ਭਾਈ ਘਨੱਈਆ ਨੂੰ ‘ਮੈਂ’ ਪਾਤਰ ਵਿਚ ਸਮੋਅ ਕੇ ਅਪਣਾਉਣੀ ਪਈ।

ਤੱਥ ਗਵਾਹ ਨੇ ਕਿ ਪੰਜਾਬ ਵਿਚਲੇ ਜ਼ਿਮੀਂਦਾਰਾਂ ਵਿਚੋਂ ਸੱਤ ਪ੍ਰਤੀਸ਼ਤ ਵੱਡੇ ਜ਼ਿਮੀਂਦਾਰ ਸੈਂਤੀ ਪ੍ਰਤੀਸ਼ਤ ਜ਼ਮੀਨ ’ਤੇ ਕਾਬਜ਼ ਹਨ। ਇਹਨਾਂ ਦੇ ਪੁਰਖਿਆਂ ਵਿਚੋਂ ਸੰਨ 1699 ਈ: ਦੀ ਵਿਸਾਖੀ ਵਾਲੇ ਦਿਨ ਆਨੰਦਪੁਰ ਅੱਵਲ ਤਾਂ ਕੋਈ ਗਿਆ ਹੀ ਨਹੀਂ ਹੋਣਾ, ਜੇ ਕੋਈ ਇਕ-ਅੱਧ ਚਲਾ ਵੀ ਗਿਆ ਹੋਵੇਗਾ, ਤਾਂ ਉਹ ਗੁਰੂ ਦੀ ਲਹੂ ਮੰਗਦੀ ਤਲਵਾਰ ਵੱਲ ਦੇਖਕੇ ਜ਼ਰੂਰ ਖਿਸਕ ਆਇਆ ਹੋਵੇਗਾ। ਤੇ ਗੁਰੂ ਵਿਚਾਰੇ ਲਈ ਬਚੇ ਹੋਣਗੇ, ਇਹਨਾਂ ਫਿਊਡਲ ਲਾਰਡਾਂ ਦੇ ਖੇਤਾਂ ਵਿਚ ਕੰਮ ਕਰਨ ਵਾਲੇ ਕਿਰਤੀ-ਕਾਮੇ, ਨਾਈ, ਛੀਂਬੇ, ਖੱਤਰੀ। ਭਾਈ ਘਨੱਈਆ ਦੇ ਪਾਤਰ ਰਾਹੀਂ ਇਹ ਕਹਾਣੀ, ਦਿੱਲੀ ਦੀਆਂ ਔਰੰਗੇ ਤੋਂ ਰੰਗੇ ਤਕ ਦੀਆਂ ਸਰਕਾਰਾਂ ਲਈ ਫੀਡ-ਬੈਕ ਬਣਦੀ ਰਹੀ ਤੇ ਭਾਈਵਾਲੀ ਨਿਭਾਉਂਦੀ ਆਈ, ਇਸ ਭੌਂਪਤੀ ਜਮਾਤ ਦੇ ਅਵਸਰਵਾਦੀ ਤੇ ਤਸ਼ੱਦਦੀ ਕਿਰਦਾਰ ’ਤੇ ਟਿੱਪਣੀ ਕਰਨ ਦਾ ਸਾਹਸ ਕਰਦੀ ਹੈ। ਪੰਜਾਬ ਦੇ ਸੰਦਰਭ ਵਿਚ ਇਹ ਕੰਮ ਵੇਲੇ ਦੀ ਸਰਕਾਰ ਵੱਲੋਂ ਖੱਬੀ ਲਹਿਰ ਦੇ ਇਕ ਤਿੱਖੇ ਦਸਤੇ ਨਕਸਲਵਾਦ ਨੂੰ ਬਹੁਤ ਹੀ ਬੇ-ਰਹਿਮੀ ਨਾਲ ਮਾਰੇ-ਕੋਹੇ ਜਾਣ ਦੇ ਦਰਦ ਨੂੰ ਮਹਿਸੂਸਦੀ, ਗੋਬਿੰਦ ਗੁਰੂ ਕੋਲ ਇਕ ਚਿੱਠੀ ਦੇ ਰੂਪ ਵਿਚ ਆਪਣਾ ਦੁੱਖ ਰੋਂਦੀ ਹੈ। ਮੈਨੂੰ ਇਹ ਮੰਨ ਲੈਣ ਵਿਚ ਕੋਈ ਝਿਜਕ ਨਹੀਂ ਕਿ ਮੇਰੀਆਂ ਕਰੀਬ ਸਾਰੀਆਂ ਹੀ ਕਹਾਣੀਆਂ ਦੀ ਪਿੱਠ ਭੂਮੀ ’ਚ ਪ੍ਰਤੀਬੱਧਤਾ ਦਾ ਮਾਰਕਸੀ ਸਿਧਾਂਤ ਕਾਰਜਸ਼ੀਲ ਰਿਹਾ ਹੈ।

ਮੇਰੀ ਮਾਨਸਿਕਤਾ ਪਿਛਲੀ ਅੱਧੀ ਸਦੀ ਦੀ ਪਰਛਾਈਂ ਹੇਠ ਨਿਵੇਕਲੀ ਤਰ੍ਹਾਂ ਦੇ ਪ੍ਰਭਾਵ ਗ੍ਰਹਿਣ ਕਰਦੀ, ਜਿੱਥੇ ਸਮਾਜਕ ਤਬਦੀਲੀ ਦੇ ਮਾਰਕਸੀ ਸਿਧਾਂਤ ਨੂੰ ਪ੍ਰਣਾਏ ਸੁਹਿਰਦ ਕਾਮਿਆਂ ਦੀ ਕਾਰਜਸ਼ੈਲੀ ਨੂੰ ਸਮਰਪਤ ਹੋ ਉੱਠੀ, ਉਥੇ ਭਾਂਜਵਾਦੀ ਤੇ ਪਿੱਛਾਖੜੀ ਅਨਸਰਾਂ ਦਾ ਖੁੱਲ੍ਹਾ ਵਿਰੋਧ ਕਰਨ ਵਿਚ ਵੀ ਪਿੱਛੇ ਨਹੀਂ ਰਹੀ। ਪੰਜਾਬੀ ਮੱਧ ਵਰਗ ਆਪਣੀ ਕਬਾਇਲੀ ਪਿੱਠਭੂਮੀ ਕਾਰਨ

ਜਿੰਨੀ ਰਫ਼ਤਾਰ ਨਾਲ ਸਮਾਜਕ-ਰਾਜਨੀਤਕ-ਸਭਿਆਚਾਰਕ ਖੇਤਰ ਵਿਚ ਅਗਾਂਹ ਵਧਿਆ, ਉਨੀ ਹੀ ਤੇਜ਼ੀ ਨਾਲ ਪਿੱਛਲਖੁਰੀ ਦੌੜ ਨਿਕਲਿਆ। ਸੰਨ 1962 ਵਿਚ ਦੋ ਥਾਈਂ ਟੁਕੜੇ ਹੋਇਆ ਰਾਜਸੀ ਵਿੰਗ, ਸੰਨ 1967 ਵਿਚ ਤਿੰਨਾਂ ਅਤੇ ਪਿੱਛੋਂ ਤੇਰਾਂ, ਤੇ ਫਿਰ ਪਤਾ ਨਹੀਂ ਕਿੰਨੇ ਥਾਈਂ ਵੰਡਿਆ ਗਿਆ। ਜਿਸ ਦੇ ਫਲ-ਸਰੂਪ ਮਾਰਕਸੀ ਸਿਧਾਂਤ 'ਤੇ ਆਸਥਾ ਰੱਖਣ ਵਾਲੇ ਜਨਸਾਧਾਰਨ ਸਮੇਤ, ਘਰ-ਵਾਰ ਛੱਡ ਕੇ ਯੁਗ-ਗ਼ਰਦੀ ਕਰਨ ਨਿਕਲਿਆ ਸੁਹਿਰਦ ਕਾਮਾ ਵੀ ਨਿਰਾਸਤਾ ਦੀ ਦਲਦਲ ਵਿਚ ਖੁੱਭ ਗਿਆ। 'ਮਾਰਖ਼ੋਰੇ' ਸੰਗ੍ਰਹਿ ਦੀ ਅੰਤਲੀ ਕਹਾਣੀ 'ਉਹ ਵੀ ਕੀ ਕਰਦਾ!'; 'ਬਲੌਰ' ਕਹਾਣੀ ਸੰਗ੍ਰਹਿ ਦੀ ਕਹਾਣੀ 'ਬਲੌਰ'; ਅਤੇ 'ਕਾਲੀ-ਮਿੱਟੀ' ਸੰਗ੍ਰਹਿ ਦੀ 'ਬੂਟਾ ਰਾਮ ਪੂਰਾ ਹੋ ਗਿਆ!' ਤਾਂ ਸਿੱਧੇ ਰੂਪ ਵਿਚ ਹੀ ਇਸ ਨਿਰਾਸਤਾ 'ਚੋਂ ਉਪਜੀਆਂ ਕਹਾਣੀਆਂ ਹਨ, ਪਰ ਇਸ ਦੀ ਪਰਛਾਈਂ ਮੇਰੀਆਂ ਹੁਣ ਤਕ ਦੀਆਂ ਕਰੀਬ ਸਾਰੀਆਂ ਹੀ ਕਹਾਣੀਆਂ 'ਤੇ ਦੇਖੀ ਜਾ ਸਕਦੀ ਹੈ।

'ਉਹ ਵੀ ਕੀ ਕਰਦਾ।' ਅੰਦਰ ਅੰਕਤ ਹੋਏ ਭਾਵ, ਮੇਰੀ ਗੂੜ੍ਹੀ ਜਾਣ-ਪਛਾਣ ਵਾਲੇ ਮਾਸਟਰ ਰਵੀ ਕੁਮਾਰ ਅੰਦਰ ਖੌਲਦੇ ਸਨ। ਉਹ ਪਠਾਨਕੋਟ ਲਾਗੇ ਤੋਂ ਪੱਕੀ ਸਕੂਲ ਅਧਿਆਪਕੀ ਛੱਡ ਕੇ ਕੁਲ-ਵੱਕਤੀ ਕਾਮਾ ਬਣ ਗਿਆ ਸੀ। ਐੱਸ. ਐੱਨ. ਗਰੁੱਪ ਦਾ ਕੇਂਦਰੀ ਕਮੇਟੀ ਮੈਂਬਰ ਤੇ ਪੰਜਾਬ-ਹਿਮਾਚਲ ਸੂਬਿਆਂ ਦਾ ਸਾਂਝਾ ਸਕੱਤਰ ਬਲਦੇਵ ਸਿੰਘ ਗਰੇਵਾਲ ਪਹਿਲੋਂ ਰਵੀ ਦੀ ਭੈਣ ਨੂੰ ਵਰਗਲਾ ਕੇ ਉਸ ਨੂੰ ਘਰੋਂ ਕੱਢ ਕੇ ਲੈ ਗਿਆ, ਫਿਰ ਉਸਨੇ ਰਵੀ ਉੱਪਰ ਪ੍ਰਿੰਸੀਪਲ ਸੁਜਾਨ ਸਿੰਘ ਦੀ ਲੜਕੀ ਨਾਲ ਬਣਾਏ ਸੰਪਰਕ ਦੀ ਕੋਝੀ ਜਿਹੀ ਤੁਹਮਤ ਲਾ ਕੇ ਉਸਨੂੰ ਦੋ ਸਾਲਾਂ ਲਈ ਪਾਰਟੀ ਤੋਂ ਸਸਪੈਂਡ ਕਰ ਦਿੱਤਾ ਸੀ। ਰਵੀ ਦੇ ਦਰਦ ਨੂੰ ਮਹਿਸੂਸਣ ਲਈ 'ਮੈਂ' ਪਾਤਰ ਦਾ ਆਸਰਾ ਲੈਣਾ ਇਕ ਤਰ੍ਹਾਂ ਨਾਲ ਮੇਰੀ ਮਜਬੂਰੀ ਹੀ ਬਣ ਗਈ ਸੀ।

ਇਵੇਂ ਹੀ 'ਅਜੇ ਮੈਂ ਜੀਊਂਦਾ ਹਾਂ' ਦੀ ਪਿੱਠ-ਭੂਮੀ ਵਿਚ 1975 ਦੀ ਐਮਰਜੈਂਸੀ ਵਿਰੁੱਧ ਰੰਜਸ਼ ਦੀ ਭਾਵਨਾ ਕਾਰਜਸ਼ੀਲ ਹੈ ਜਿਸ ਸਮੇਂ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਵੱਲੋਂ ਸਾਰੀਆਂ ਵਿਧਾਨਕ ਤੇ ਪ੍ਰਸ਼ਾਸਨਕ ਸ਼ਕਤੀਆਂ ਆਪਣੀ ਮੁੱਠ 'ਚ ਕਰਕੇ ਲੋਕ-ਤੰਤਰੀ ਵਿਵਸਥਾ ਦਾ ਗਲਾ ਘੁੱਟਿਆ ਗਿਆ ਸੀ। ਉਸ ਸਮੇਂ ਤਾਂ ਉਹ ਮੈਡਮ ਪ੍ਰਧਾਨ ਮੰਤਰੀ ਪਦ ਨੂੰ ਅਮਰੀਕੀ ਵਿਵਸਥਾ ਵਾਲੇ ਰਾਸ਼ਟਰਪਤੀ ਪ੍ਰਬੰਧ ਵਿਚ ਤਬਦੀਲ ਕਰਨ ਦੀਆਂ ਸਕੀਮਾਂ ਵੀ ਘੜਨ ਲੱਗ ਪਈ ਸੀ, ਪਰ ਅੰਗਰੇਜ਼ੀ ਰਾਜ ਦੀਆਂ ਤਲਖ਼ੀਆਂ ਹੰਢਾ ਚੁੱਕੇ ਭਾਰਤੀਆਂ ਨੇ ਇਸ ਉੱਥਲ-ਪੁੱਥਲ ਨੂੰ ਵੇਲੇ ਸਿਰ ਸਾਂਭ ਲਿਆ ਸੀ।

ਮੇਰੀ ਦੂਸਰੀ ਕਹਾਣੀ ਪੁਸਤਕ 'ਬਲੌਰ' ਵਿਚ 'ਬਲੌਰ' ਨਾਮੀ ਕਹਾਣੀ ਵਿਚ ਤਿੰਨ ਟੋਟਿਆਂ 'ਚ ਵੰਡੀ ਗਈ ਖੱਬੀ ਰਾਜਨੀਤਕ ਪਾਰਟੀ ਦੇ ਪ੍ਰਵਚਨ-ਵਕਤਾ ਆਪਣੇ ਹਿੱਸੇ ਦਾ ਕਾਰਜ ਕਰਨ ਵਾਲੇ ਨਿਮਨ ਵਰਗੀ ਬਹਾਦਰ ਨੂੰ, ਪਿੰਡ ਦੀ ਮੱਧ-ਸ਼੍ਰੇਣਿਕ ਸੱਤਾ-ਸੰਪੰਨ ਜਮਾਤ ਵੱਲੋਂ ਹੋਏ ਹਮਲੇ ਅੰਦਰ ਘਿਰੇ ਨੂੰ ਸਿਧਾਂਤ ਦਾ ਉਪਦੇਸ਼ ਤਾਂ ਖੂਬ ਰੱਜਵਾਂ ਦਿੰਦੇ ਹਨ, ਪਰ ਅਸਲ ਵਿਚ ਉਸ ਨਾਲ ਉੱਠ ਤੁਰਨ ਨੂੰ ਕੋਈ ਵੀ ਤਿਆਰ ਨਹੀਂ। ਇਸ ਕਹਾਣੀ ਵਿਚ ਮੇਰੀ 'ਮੈਂ' ਸੁਜਾਨ ਸਿੰਘ ਦੇ ਰੂਪ ਵਿਚ ਹਾਜ਼ਰ ਹੋ ਕੇ, ਨਿਰਾਸ ਹੋਈ ਲੋਕਾਈ ਦੇ ਪ੍ਰਤੀਨਿਧ ਬਹਾਦਰ ਨੂੰ ਢਾਰਸ ਹੀ ਨਹੀਂ ਦਿੰਦੀ, ਸਗੋਂ ਉਸਦਾ ਪੂਰਾ ਪੂਰਾ ਸਾਥ ਦੇਣ ਦੀ ਬਚਨਬੱਧਤਾ ਵੀ ਦੁਹਰਾਉਂਦੀ ਹੈ।

ਇਉਂ ਕਰਨ ਨਾਲ ਅਜਿਹੀਆਂ ਹਾਲਤਾਂ ਵਿਚ, ਮੇਰੀ ਲੋਚਾ ਅਨੁਸਾਰ ਸਾਹਿਤ ਦੀ ਬਣਦੀ ਭੂਮਿਕਾ ਨੂੰ ਵੀ ਬਲ ਮਿਲਿਆ ਹੈ ਤੇ ਆਪਣਾ ਭਾਰ ਕੱਦਾਵਰ ਕਹਾਣੀਕਾਰ ਸੁਜਾਨ ਸਿੰਘ ਦੇ ਮੋਢਿਆਂ 'ਤੇ ਸੁੱਟ ਕੇ ਮੈਂ ਆਪਣੇ ਅੰਦਰਲੀ ਹਉਂ ਤੋਂ ਵੀ ਬਚਿਆ ਰਿਹਾ ਹਾਂ।

ਪਰ, ਇਵੇਂ ਦਾ ਬਚਾਅ 'ਕਾਲੀ-ਮਿੱਟੀ' ਪੁਸਤਕ ਦੀ ਅੰਤਲੀ ਕਹਾਣੀ 'ਬੂਟਾ ਰਾਮ ਪੂਰਾ ਹੋ ਗਿਆ!' ਵਿਚ ਨਹੀਂ ਹੋ ਸਕਿਆ। ਇਸ ਦੇ ਕਈਆਂ ਕਾਰਨਾਂ 'ਚੋਂ ਦੋ ਕੁ ਦਾ ਵਰਨਣ ਕਰਨਾ ਜ਼ਰੂਰੀ ਹੈ। ਇਕ ਤਾਂ ਪੰਜਾਬ ਅੰਦਰਲਾ ਅੱਸੀਵਿਆਂ ਦਾ ਕਾਲਾ ਦੌਰ ਪੂਰੇ 'ਜੋਬਨ' 'ਤੇ ਸੀ। ਪੰਜਾਬ ਦਾ 'ਐਂਗਰੀ ਯੰਗ-ਮੈਨ' ਇਕ ਵੱਡੇ ਭੁਲਾਵੇ ਦੀ ਲਪੇਟ ਵਿਚ ਆ ਕੇ ਬੇ-ਲਗਾਮ ਹੋਇਆ ਫਿਰਦਾ ਸੀ। ਇਹ ਬੇ-ਲਗਾਮੀ ਧਰਮ ਦੀ ਪੁੱਠ ਕਾਰਨ ਮੂਰਖਤਾ ਭਰੇ ਐਕਸ਼ਨਾਂ ਵਿਚ ਗ਼ਲਤਾਨ ਹੋ ਗਈ ਸੀ।



ਇਸ ਨੂੰ ਇੱਥੋਂ ਦੀ ਨਾ ਬੁੱਧੀਮੱਤਾ ਦੀ ਪਛਾਣ ਰਹੀ ਸੀ, ਨਾ ਜਾਤ-ਜਮਾਤ ਸਮੇਤ ਆਪਣੇ-ਪਰਾਏ ਦੀ। ਇਸ ਨੂੰ ਠੱਲ੍ਹ ਪਾਉਣ ਲਈ ਸਟੇਟ ਨੇ ਵੀ ਹਥਿਆਰਬੰਦ ਦਸਤਿਆਂ ਦੇ ਸਾਰੇ ਰੱਸੇ ਖੋਲ੍ਹ ਦਿੱਤੇ ਸਨ। ਸਿੱਟੇ ਵਜੋਂ ਸਾਰਾ ਪੰਜਾਬ ਲਹੂ-ਲੁਹਾਨ ਹੋਇਆ ਪਿਆ ਸੀ। 'ਬੂਟਾ ਰਾਮ ਪੂਰਾ ਹੋ ਗਿਆ' ਦੇ ਲਿਖਤ ਕਾਰਜ ਪਿੱਛੇ ਕਾਰਜਸ਼ੀਲ ਦੂਜਾ ਵੱਡਾ ਕਾਰਨ ਸੀ-ਵਿਸ਼ਵ ਭਰ ਨੂੰ ਇਕ ਬਦਲਵੇਂ ਪ੍ਰਬੰਧ 'ਤੇ ਲੱਗੀ ਰਹੀ ਟੇਕ ਦਾ ਟੁੱਟ ਜਾਣਾ, ਉਹ ਵੀ ਪੌਣੀ ਕੁ ਸਦੀ ਪੂਰੀ ਕਰਨ ਪਿੱਛੋਂ ਹੀ।

ਇਹਨਾਂ ਕਾਰਨਾਂ ਕਾਰਨ ਮੇਰੇ 'ਜ਼ਿਹਨੀ ਤੁਆਜ਼ਨ' ਨੂੰ ਇਕ ਸਾਹਿਤਕ ਸਹਾਰੇ ਦੀ ਲੋੜ ਦੀ ਜਿਵੇਂ ਖੋਹ ਜਿਹੀ ਪੈਣ ਲੱਗ ਪਈ। ਅੰਦਰ ਪਸਰੀ ਨਿਰਾਸ਼ਾ ਦਿਨ-ਪ੍ਰਤੀ ਦਿਨ ਵੱਧਦੀ ਜਾ ਰਹੀ ਸੀ, ਪਰ ਕੁਝ ਵੀ ਲਿਖੇ ਜਾਣ ਦੀ ਕੋਈ ਵੀ ਤੰਦ ਹੱਥ ਨਹੀਂ ਸੀ ਲੱਗ ਰਹੀ। ਮੈਂ ਸਾਹਿਤ ਸਭਾ ਦਸੂਹਾ-ਗੜ੍ਹਦੀਵਾਲਾ ਦਾ ਜਨਰਲ ਸਕੱਤਰ ਹੋਣ ਨਾਤੇ ਸਭਾ ਵੱਲੋਂ ਕੋਈ ਸਾਹਿਤਕ ਸਮਾਗਮ ਰੱਖ ਕੇ ਥੋੜ੍ਹੀ ਬਹੁਤ ਰਾਹਤ ਲੱਭਣ ਦੇ ਉਪਰਾਲੇ ਵਿਚ ਰੁੱਝ ਗਿਆ। ਸਭਾ ਵਾਲਿਆਂ ਆਪਣੇ ਮਰਹੂਮ ਪ੍ਰਧਾਨ ਪ੍ਰੋ: ਦੀਦਾਰ ਦੀ ਬਰਸੀ 'ਤੇ ਇਕ ਕਵੀ ਦਰਬਾਰ ਕਰਵਾਉਣ ਲਈ ਇਕ ਮਿਤੀ ਨਿਸਚਤ ਕਰ ਲਈ। ਪਰ ਝੱਟ ਹੀ ਇਕ ਹਾਜ਼ਰ ਮੈਂਬਰ ਨੇ ਇਹ ਜਾਣਕਾਰੀ ਦੇ ਦਿੱਤੀ ਕਿ ਉਸ ਦਿਨ ਤਾਂ ਸਭਾ ਦੇ ਇਕ ਸਰਗਰਮ ਮੈਂਬਰ ਪ੍ਰੋ: ਬਦਲੇਵ ਬੱਲੀ ਦੇ ਭਰਾ ਦਾ ਭੋਗ ਹੈ। ਸਾਡੇ ਵਿਚੋਂ ਕਿਸੇ ਨੂੰ ਵੀ ਬੱਲੀ ਦੇ ਭਰਾ ਦੇ ਗੁਜ਼ਰ ਜਾਣ ਦੀ ਜਾਣਕਾਰੀ ਨਹੀਂ ਸੀ, ਉਸ ਮੈਂਬਰ ਤੋਂ ਬਿਨਾਂ। ਇਹ ਸੂਚਨਾ ਮਿਲਣ 'ਤੇ ਮੇਰੇ ਅੰਦਰੋਂ ਜਿਵੇਂ ਹੌਲ ਜਿਹਾ ਉੱਠਿਆ-"ਹੈਂਅ ਬੂਟਾ ਰਾਮ ਪੂਰਾ ਹੋ ਗਿਆ!" ਚੰਗੇ ਭਲੇ ਤੰਦਰੁਸਤ ਦਿਸਦੇ ਬੂਟਾ ਰਾਮ ਕੰਮਪਾਊਡਰ ਨੂੰ ਤਾਂ ਸਰਕਾਰੀ ਹਸਪਤਾਲ ਦੇ ਨਸ਼ੀਲੇ ਟੀਕੇ, ਕੈਪਸੂਲ ਲੈ ਬੈਠੇ ਸਨ, ਪਰ ਮੇਰੇ ਅੰਦਰ ਬਣੇ ਦਬਾਅ ਦੇ ਵਿਸਰਜਤ ਹੋਣ ਲਈ ਅਤਿ ਮਹੱਤਵਪੂਰਨ ਪਾਤਰ ਦੀ ਲੱਭਤ ਹੋ ਗਈ ਸੀ।

ਅਸਲੀਅਤ ਦੇ ਵਰਤਾਰੇ ਵਿਚ ਇਹ ਪਾਤਰ ਜੋ ਕਹਾਣੀ ਵਿਚ ਕਾਮਰੇਡ ਹਰਭਜਨ ਵਜੋਂ ਅੰਕਤ ਹੈ, ਮੇਰੇ ਸੰਪਰਕ ਅੰਦਰਲੇ ਦੋ ਵਿਅਕਤੀਆਂ ਦਾ ਮਿਸ਼ਰਣ ਹੈ। ਇਕ, ਰੋਪੜ ਲਾਗੇ ਦੇ ਪਿੰਡ ਚਲਾਕੀ ਦਾ ਤਾਰਾ ਸਿੰਘ ਹੈ, ਜਿਸ ਦੇ ਹਲਕਿਆਂ ਅਨੁਸਾਰ ਰੱਖੇ ਵੱਖ ਵੱਖ ਨਾਵਾਂ ਵਿਚੋਂ ਕੰਢੀ ਏਰੀਏ ਲਈ ਰੱਖਿਆ ਨਾਮ ਮੱਖਣ ਸੀ। ਉਹ ਚਾਰੂ ਮਜੂਮਦਾਰ ਦੀ ਸੈਂਟਰਲ ਕਮੇਟੀ ਤੋਂ ਵੱਖ ਹੋਏ ਸੱਤਿਆ ਨਰਾਇਣ ਸਿੰਘ ਦੀ ਆਪਣੀ ਕੇਂਦਰੀ ਕਮੇਟੀ ਦੇ ਮੈਂਬਰ ਤੇ ਪੰਜਾਬ-ਹਿਮਾਚਲ ਦੇ ਸਕੱਤਰ ਦਾ ਸਹਾਇਕ ਸੀ। ਦੂਜਾ, ਜ਼ਿਲ੍ਹਾ ਹੁਸ਼ਿਆਰਪੁਰ ਦੇ ਹਰਿਆਣਾ ਕਸਬੇ ਦੇ ਲਾਗਲੇ ਪਿੰਡ ਅੱਬੋਵਾਲ ਦੇ ਖਾਂਦੇ-ਪੀਂਦੇ ਕਿਸਾਨ ਦੇ ਪਹਿਲੇ ਵਿਆਹ ਦਾ ਘਰੋਂ ਭੱਜਿਆ ਪੁੱਤਰ, ਮਾਂ-ਮਹਿੱਟਰ ਮੋਹਣ ਹੈ। ਮੋਹਣ ਸਾਡੇ ਪਿੰਡ ਝੱਜਾਂ ਦੇ ਚੜ੍ਹਦੇ ਪਾਸੇ ਸਥਿਤ ਇਕ ਛੋਟੀ ਜਿਹੀ ਮਟੀ, ਜੋ ਥੜ੍ਹਾ-ਸਾਬ੍ਹ ਕਰਕੇ ਜਾਣੀ ਜਾਂਦੀ ਹੈ, ਲਾਗੇ ਕੁੱਲੀ ਪਾ ਕੇ ਇਸ ਲਈ ਆ ਟਿਕਿਆ ਕਿ ਉਸ ਦੇ ਪਿਉ ਨੇ ਕੰਜਰੀ ਬਾਜ਼ਾਰੋਂ ਆਪਣੇ ਲਈ ਦੂਜੀ ਘਰਵਾਲੀ ਲਿਆ ਵਸਾਈ ਸੀ। ਇਹਨਾਂ ਦੋਨਾਂ ਪਾਤਰਾਂ ਦੀ ਗਹਿ-ਗੱਚ ਇਕਸੁਰਤਾ ਕਾਰਨ ਹੋਂਦ ਵਿਚ ਆਈ ਕਹਾਣੀ 'ਬੂਟਾ ਰਾਮ ਪੂਰਾ ਹੋ ਗਿਆ' ਦਾ ਇਹ ਵਿਸ਼ਵਾਸ ਅਜੇ ਵੀ ਬਰਕਰਾਰ ਹੈ ਕਿ ਅਤਿਵਾਦ ਦੇ ਦੌਰ ਦਾ ਦੂਹਰਾ ਤਸ਼ੱਦਦ ਝੱਲ ਕੇ ਵੀ 'ਬੂਟਾ ਰਾਮ ਦੀ ਕੁੱਲੀ ਅੰਦਰ ਜਗਦਾ ਦੀਵਾ' ਅਜੇ ਵੀ ਲੋਕਾਈ ਦੇ ਬੰਨੇ-ਬਨੇਰਿਆਂ ਤਕ ਆਪਣਾ ਚਾਨਣ ਅੱਪੜਦਾ ਕਰਨ ਦੀ ਸਮਰੱਥਾ ਰੱਖਦਾ ਹੈ।

ਇਸ ਕਹਾਣੀ ਨੂੰ 'ਮੈਂ' ਪਾਤਰ ਰਾਹੀਂ ਉਲੀਕਦਿਆਂ ਮੇਰੀ ਮੈਂ, ਆਪਣੇ ਅੰਦਰਲੀ ਹਉਂ-ਹਉਮੈਂ ਦਾ ਖੁੱਲ੍ਹਮ-ਖੁੱਲ੍ਹਾ ਸ਼ਿਕਾਰ ਤਾਂ ਭਾਵੇਂ ਨਹੀਂ ਹੋਈ, ਤਾਂ ਵੀ ਇਸ ਕਹਾਣੀ ਅੰਦਰਲੇ ਕਿੰਨੇ ਸਾਰੇ ਕਾਰਜ ਨੂੰ ਆਪਣੇ ਸਿਰ ਲੈ ਕੇ ਮੈਂ, ਅੰਦਰ ਜਮ੍ਹਾਂ ਹੋਏ ਮਣਾਂ-ਮੂੰਹੀਂ ਬੋਝ ਨੂੰ ਕਾਫ਼ੀ ਸਾਰਾ ਹਲਕਾ ਜ਼ਰੂਰ ਕਰ ਸਕਿਆ ਸੀ।

ਯੂਨਾਨੀ ਲੇਖਕ ਜ਼ੋਰਬਾ ਲਿਖਦਾ ਹੈ ਕਿ ਜਦੋਂ ਯੂਨਾਨ ਤੇ ਬੁਲਗਾਰੀਆ ਦੀ ਜੰਗ ਹੋ ਰਹੀ ਸੀ, ਮੇਰੇ ਅੰਦਰ ਇਕ ਰਾਤ ਦੁਸ਼ਮਣੀ ਦੀ ਵਿਹੁ ਘੁਲ ਗਈ। ਮੈਂ ਦੋ ਮਿੱਤਰਾਂ ਨੂੰ ਨਾਲ ਲੈ ਕੇ ਸਰਹੱਦ ਚੀਰ ਕੇ ਬੁਲਗਾਰੀਆ ਚਲਾ ਗਿਆ, ਤੇ ਰਾਤ ਦੇ ਹਨੇਰੇ ਵਿਚ ਪਾਦਰੀ ਨੂੰ ਮਾਰ ਕੇ ਆ

ਗਿਆ। ਕੁਝ ਦਿਨਾਂ ਪਿੱਛੋਂ ਜੰਗ ਥਮ ਗਈ, ਸੁਲਾਹਨਾਮੇ ਹੋ ਗਏ। ਪਰ ਉਦੋਂ ਤਕ ਯੂਨਾਨ ਦੇ ਖੇਤਾਂ-ਪੈਲੀਆਂ ਵਿਚ ਉਜਾੜ ਪੈ ਚੁੱਕੀ ਸੀ। ਸਰਹੱਦ ਖੁੱਲ੍ਹ ਗਈ ਸੀ। ਇਸ ਲਈ ਕਈ ਲੋਕ ਹਿੰਮਤ ਕਰਕੇ ਜਾਂਦੇ, ਬੁਲਗ਼ਾਰੀਆ ਵਿਚੋਂ ਜੋ ਸਬਜ਼ੀ-ਭਾਜੀ ਲੱਭਦੀ ਖਰੀਦ ਲਿਆਉਂਦੇ।

ਜ਼ੋਰਬਾ ਲਿਖਦਾ ਹੈ, ਮੈਂ ਵੀ ਇਕ ਦਿਨ ਕੁਝ ਖਰੀਦਣ ਲਈ ਗਿਆ ਤਾਂ ਇਕ ਸੜਕ ਉੱਤੇ ਪੰਜ ਨਿੱਕੇ ਨਿੱਕੇ ਬਾਲ ਭੀਖ ਮੰਗਦੇ ਦੇਖੇ। ਬੜੇ ਪਿਆਰੇ ਬੱਚੇ ਸਨ। ਮੈਂ ਕੋਲ ਜਾ ਕੇ ਉਹਨਾਂ ਨੂੰ ਪਿਆਰ ਕੀਤਾ। ਛੋਟੇ ਨੂੰ ਬਾਹਵਾਂ ਵਿਚ ਚੁੱਕ ਲਿਆ ਤੇ ਪੁੱਛਿਆ-"ਤੁਸੀਂ ਕਿਹਦੇ ਬੱਚੇ ਹੋ?" ਬੱਚਿਆਂ ਦੇ ਕੱਪੜੇ ਪਾਟੇ ਹੋਏ ਸਨ। ਮੂੰਹ ਕੁਮਲ੍ਹੇ ਹੋਏ ਸਨ ਤੇ ਉਹ ਬੜੀਆਂ ਵੀਰਾਨ ਅੱਖਾਂ ਨਾਲ ਇਕ ਦੂਜੇ ਨੂੰ ਦੇਖਦੇ ਸਨ। ਉਹਨਾਂ ਵਿਚੋਂ ਜਿਹੜਾ ਕੋਈ ਵੱਡਾ ਸੀ, ਬੋਲਿਆ-"ਅਸੀਂ ਪਾਦਰੀ ਦੇ ਬੱਚੇ ਹਾਂ। ਸਾਡੇ ਬਾਪ ਨੂੰ ਕੋਈ ਵੱਢ ਗਿਆ ਸੀ।" ਉਸ ਘੜੀ ਦਾ ਆਪਣਾ ਹਾਲ ਜ਼ੋਰਬਾ ਲਿਖਦਾ ਹੈ-ਮੇਰੇ ਬੋਝੇ ਵਿਚ ਜਿੰਨੇ ਪੈਸੇ ਸਨ, ਛੇਤੀ ਨਾਲ ਸਾਰੇ ਬੱਚਿਆਂ ਦੀ ਝੋਲੀ ਪਾ ਕੇ ਮੈਂ ਉੱਥੋਂ ਦੌੜ ਪਿਆ। ਅੱਜ ਤਕ ਦੌੜਦਾ ਆ ਰਿਹਾ ਹਾਂ-ਆਪਣੇ ਆਪ ਤੋਂ ਦੌੜ ਰਿਹਾ ਹਾਂ।

ਜ਼ੋਰਬਾ ਦੀ ਉਦਾਹਰਨ ਵਰਗੀ, ਮੇਰੇ ਆਪਣੇ ਨਿੱਜ ਦੀ ਦੌੜ ਇਕ ਤਰ੍ਹਾਂ ਨਾਲ ਮੇਰੇ ਅੰਦਰਲੇ ਖ਼ਲਾਅ ਨੂੰ ਭਰਨ ਦਾ ਯਤਨ ਹੀ ਹੈ। ਇਹ ਖ਼ਲਾਅ ਭਲੀ-ਚੰਗੀ ਲਹਿਰ ਦੇ ਟੁਕੜਿਆਂ ਵਿਚ ਵਟ ਜਾਣ ਕਾਰਨ ਵੀ ਬਣਿਆ ਤੇ ਪੰਜਾਬ ਅੰਦਰ ਡੂਢ ਦਹਾਕਾ ਛਾਏ-ਪਸਰੇ ਰਹੇ ਕਾਲੇ ਦੌਰ ਕਾਰਨ ਵੀ। ਕੁਝ ਪ੍ਰਗਤੀਸ਼ੀਲ ਸਾਹਿਤ-ਸੰਵੇਦਨਾ ਵੀ ਇਸ ਖ਼ਲਾਅ ਨੂੰ ਭਰਨ-ਪੂਰਨ ਲਈ ਆਪਣੇ ਆਪਣੇ ਢੰਗ ਨਾਲ ਯਤਨਸ਼ੀਲ ਰਹੀ। ਮੇਰੇ ਲਈ ਪੰਜਾਬ ਦੀ ਅਮੀਰ ਵਿਰਾਸਤ ਅਤੇ ਭਾਰਤੀ ਆਜ਼ਾਦੀ ਲਈ ਲੜੇ ਯੁੱਧ ਦਾ ਮਿਸਾਲੀ ਇਤਿਹਾਸ ਇਕ ਬੇ-ਜੋੜ ਨੰਮੂਨਾ ਸਿੱਧ ਹੋਇਆ। ਇਸ ਇਤਿਹਾਸ ਦੇ ਸੁਨਹਿਰੀ ਪੱਤਰੇ ਜਿੱਥੇ ਯੋਧਿਆਂ, ਸੂਰਬੀਰਾਂ, ਸਿਰੜੀ ਕਾਮਿਆਂ ਦੇ ਲਹੂ ਨਾਲ ਲਿਬੜੇ ਪਏ ਹਨ, ਉੱਥੇ ਇਹ ਨਿਰਾਸਤਾ ਦੀ ਗ੍ਰਿਫ਼ਤ ਵਿਚ ਆ ਚੁੱਕੀਆਂ ਕੌਮੀ ਲਹਿਰਾਂ ਅੰਦਰ ਇਕ ਤਰ੍ਹਾਂ ਨਾਲ ਨਵੇਂ ਸਿਰਿਉਂ ਨਵੀਂ ਜਾਨ ਪਾਉਣ ਦਾ ਪਵਿੱਤਰ ਕਾਰਜ ਵੀ ਕਰਦੇ ਹਨ। ਇਸ ਵਿਚ ਕਾਮਾਗਾਟਾ ਮਾਰੂ ਵਾਲੀਆਂ ਘਟਨਾਵਾਂ ਵੀ ਸ਼ਾਮਲ ਹਨ ਅਤੇ ਕਿਰਤੀ ਲਹਿਰ, ਗ਼ਦਰ ਲਹਿਰ, ਬੱਬਰ ਅਕਾਲੀ ਲਹਿਰ, ਭਾਰਤ ਨੌਜਵਾਨ ਸਭਾ, ਸਮੇਤ ਖੱਬੀ ਧਿਰ ਦੀ ਕਾਰਜਸ਼ੈਲੀ ਵੀ। ਇਕ ਅੰਦਾਜ਼ੇ ਮੁਤਾਬਕ ਇਹਨਾਂ ਵਿਚੋਂ ਇਕੱਲੇ ਹੀ ਕਮਿਊਨਿਸਟਾਂ ਨੂੰ ਹੋਈ ਕੈਦ, ਫ਼ਾਂਸੀਆਂ ਤੇ ਹੋਰਨਾਂ ਸਜ਼ਾਵਾਂ ਤੋਂ ਇਲਾਵਾ, ਸਭ ਦੀ ਜੋੜ ਕੇ ਚਾਰ ਹਜ਼ਾਰ ਸਾਲ ਬਣਦੀ ਹੈ।

ਇਹਨਾਂ ਲਹਿਰਾਂ, ਘਟਨਾਵਾਂ ਅਤੇ ਸਜ਼ਾਵਾਂ ਦੇ ਭਾਗੀਦਾਰ ਬਣਦੇ ਰਹੇ ਦੇਸ਼-ਭਗਤਾਂ ਦੀ ਬਦੌਲਤ ਹੀ ਸੀ ਕਿ ਦਸੂਹੇ ਦੇ ਆਸ-ਪਾਸ ਦੇ ਪਿੰਡਾਂ ਦੇ ਕੁਝ ਬਿਰਧ-ਅਵਸਥੀ ਯੋਧਿਆਂ ਦਾ ਮੈਂ ਆਪਣੇ ਆਪ ਨੂੰ ਕਰਜ਼ਦਾਰ ਸਮਝ ਕੇ ਇਹਨਾਂ ਦੀ ਪੁਆਂਦੀ ਜਾ ਬੈਠਾ। ਇਹਨਾਂ ਨਾਲ ਰੱਜ ਕੇ ਗੱਲਾਂ ਕੀਤੀਆਂ। ਇਹ ਸਾਰੀਆਂ 'ਨਵਾਂ ਜ਼ਮਾਨਾ' ਅਖਬਾਰ ਨੇ ਜਿਉਂ ਦੀਆਂ ਤਿਉਂ ਛਾਪੀਆਂ ਵੀ। ਪਰ ਮੇਰਾ ਅੰਦਰ ਅਜੇ ਵੀ ਨਹੀਂ ਸੀ ਭਰਿਆ। ਮੈਂ, ਬੋਦਲਾਂ ਪਿੰਡ ਦੇ ਜੱਥੇਦਾਰ ਕਾਮਰੇਡ ਗੁਰਬਖਸ਼ ਸਿੰਘ, ਜਿਸ ਨੇ ਗੁਰਦਵਾਰਾ ਸੁਧਾਰ ਲਹਿਰ ਤੋਂ ਸ਼ੁਰੂ ਹੋ ਕੇ ਪੰਜਾਬ ਦੇ ਬੱਸ ਕਰਾਇਆ ਘੋਲ ਤਕ ਲਾ-ਮਿਸਾਲ ਹਿੱਸੇਦਾਰੀ ਪਾਈ; ਹੰਭੋਆਲ ਪਿੰਡ ਦੇ ਕਾਮਰੇਡ ਯੋਗਰਾਜ, ਜਿਸ ਨੇ ਭਾਰਤ ਨੌਜਵਾਨ ਸਭਾ ਗੁਰਦਾਸਪੁਰ ਇਕਾਈ ਦਾ ਗਠਨ ਕਰਕੇ ਬਹੁਤ ਹੀ 'ਖ਼ਤਰਨਾਕ' ਕੰਮਾਂ ਨੂੰ ਅੰਜਾਮ ਵੀ ਦਿੱਤਾ ਤੇ ਸੰਨ ਉਨਤਾਲੀ-ਚਾਲੀ ਦੇ ਕਿਸਾਨ ਮੋਰਚੇ ਦੀ ਅਗਵਾਈ ਵੀ ਕੀਤੀ, ਜਿਸ ਦਾ ਇਕ ਸਾਲ ਕੁ ਦੀ ਉਮਰ ਦਾ ਪਲੇਠੀ ਦਾ ਪੁੱਤਰ ਗੁਰਮੀਤ ਲਾਹੌਰ ਦੇ ਕੈਦਖ਼ਾਨੇ ਦੇ ਹੁਸੜ ਕਾਰਨ ਟਾਈਫਾਈਡ ਬੁਖ਼ਾਰ ਨਾਲ ਜੇਲ੍ਹ ਅੰਦਰ ਹੀ ਸੁਰਗਵਾਸ ਹੋ ਗਿਆ; ਅਤੇ ਕੱਲੋਆਲ ਪਿੰਡ ਦੇ ਬਾਪੂ ਸੋਹਣ ਸਿੰਘ ਆਈ. ਐੱਨ. ਏ. ਜਿਸ ਨੇ ਦੂਜੀ ਵੱਡੀ ਜੰਗ ਸਮੇਂ ਇਟਲੀ ਵਿਖੇ ਸੁਭਾਸ਼ ਚੰਦਰ ਬੋਸ ਵੱਲੋਂ ਗਠਨ ਕੀਤੀ ਵਿਦਰੋਹੀ ਫ਼ੌਜ ਵਿਚ ਸ਼ਾਮਲ ਹੋਣ ਦੀ ਪਹਿਲ ਕਦਮੀ ਕੀਤੀ; ਤਿੰਨਾਂ ਦੇ ਇਤਿਹਾਸਕ ਅਮਲ ਨੂੰ ਆਧਾਰ ਬਣਾ ਕੇ ਲਿਖੀ ਕਹਾਣੀ 'ਗੜ੍ਹੀ ਬਖਸ਼ਾ ਸਿੰਘ', ਆਪਣੇ



ਸਿਰ ਚੜ੍ਹੇ ਇਹਨਾਂ ਸੂਰਬੀਰਾਂ ਦੇ ਕਰਜ਼ ਦੇ ਭਾਰ ਨੂੰ ਹੌਲਿਆਂ ਕਰਨ ਦੀ ਤਰਕੀਬ ਹੈ। ਇਵੇਂ ਦੀ ਲਿਖਤ ਲੜੀ ਕਹਾਣੀ 'ਅਕਾਲਗੜ੍ਹ' ਵਿਚ ਵੀ ਚਾਲੂ ਰਹੀ ਤੇ 'ਗ਼ਦਰ' ਵਿਚ ਵੀ। 'ਅਕਾਲਗੜ੍ਹ' ਝੀਂਗੜ ਕਲਾਂ ਪਿੰਡ ਦੇ ਨਕਸਲੀ ਆਗੂ ਕਾਮਰੇਡ ਬਚਿੱਤਰ ਸਿੰਘ ਅਤੇ ਮਲ੍ਹੇਆਲ ਵਿਚ ਦੇ ਸੀ. ਪੀ. ਐੱਮ. ਦੀ ਦਸੂਹਾ ਤਹਿਸੀਲ ਇਕਾਈ ਦੇ ਸਕੱਤਰ ਕਾਮਰੇਡ ਬੇਅੰਤ ਸਿੰਘ 'ਤੇ ਟੇਕ ਰੱਖਦੀ ਹੋਈ ਇਹਨਾਂ ਦੋਨਾਂ ਦੇ ਗੂੜ੍ਹੇ ਸੰਪਰਕ ਵਿਚ ਰਹੇ ਬੂਝਾ ਸਿੰਘ ਤੇ ਤੇਜਾ ਸਿੰਘ ਸੁਤੰਤਰ ਦੀ ਜੋੜੀ ਵੱਲੋਂ ਰਿਆਸਤੀ ਰਾਜਿਆਂ ਤੇ ਜਾਗੀਰਦਾਰਾਂ ਵਿਰੁੱਧ ਚਲੀ ਮੁਜਾਰਾ ਲਹਿਰ ਨੂੰ ਸਫਲਤਾ ਤਕ ਅਪੜਾਉਣ ਦੇ ਉਹਨਾਂ ਦੇ ਰੋਲ ਦਾ ਜ਼ਿਕਰ ਵੀ ਛੇੜਦੀ ਹੈ।

ਆਪਣੇ ਲੋਕਾਂ ਲਈ ਬਰਾਬਰੀ, ਆਜ਼ਾਦੀ, ਭਾਈਚਾਰਕ ਏਕਤਾ ਵਰਗੇ ਸੁਨਹਿਰੀ ਆਦਰਸ਼ਾਂ ਲਈ ਉਮਰਾਂ ਦੀਆਂ ਉਮਰਾਂ ਵਾਰ ਦੇਣ ਵਾਲੇ ਦੇਸ਼ ਭਗਤਾਂ ਦੀ, ਅੰਗਰੇਜ਼ਾਂ ਦੇ ਚਲੇ ਜਾਣ ਪਿੱਛੋਂ ਹੋਂਦ ਵਿਚ ਆਈਆਂ ਆਪਣੀਆਂ ਗਿਣ ਹੁੰਦੀਆਂ ਸਰਕਾਰਾਂ ਸਮੇਂ ਵੀ, ਹੁੰਦੀ ਰਹੀ ਤੇ ਹੋ ਰਹੀ ਦੁਰਗਤ ਨੂੰ ਛੋਂਹਦੀ ਕਹਾਣੀ 'ਗ਼ਦਰ' ਨੂੰ, ਪਹਿਲੀ ਟੋਹ ਸਿਖਰ ਦੁਪਹਿਰਾਂ ਦੇ ਤਿੱਖੇ ਹੁਸੜ ਅੰਦਰ ਅਲਾਣੀ-ਢਿਲਕੀ ਮੰਜੀ 'ਤੇ ਨੰਗੇ-ਧੜ ਪਏ, ਅੱਸੀਵਿਆਂ ਨੂੰ ਢੁੱਕੇ ਗਿਆਨ ਸਿੰਘ ਮੂਣਕ ਨੇ ਲਾਈ, ਫਿਰ ਇਸ ਵਿਚ ਹੋਰ ਵੀ ਕਈ ਜਣੇ ਸ਼ਾਮਲ ਹੋ ਗਏ।

ਇਵੇਂ ਦੀਆਂ ਕਹਾਣੀਆਂ ਲਿਖਕੇ ਮੈਂ ਆਪਣੇ ਅੰਦਰ ਪਸਰੇ ਖ਼ਲਾਅ ਨੂੰ ਪੂਰਨ ਦਾ ਯਤਨ ਵੀ ਕੀਤਾ ਹੈ ਅਤੇ ਨਾਲ ਦੀ ਨਾਲ, ਕੇਵਲ ਤੇ ਕੇਵਲ ਵਰਤਮਾਨ ਵਿਚ ਜਿਉਂਦੀ ਖੱਬੀ ਧਿਰ ਨੂੰ ਹਜ਼ਾਰੀ ਪ੍ਰਸ਼ਾਦ ਦਿਵੇਦੀ ਦਾ ਇਹ ਕਥਨ ਕਿ 'ਇਤਿਹਾਸ ਤੇ ਵਰਤਮਾਨ ਮਨੁੱਖ ਦੇ ਦੋ ਪੈਰ ਹਨ' ਨੂੰ ਭੁੱਲ ਜਾਣ ਤੋਂ ਬਚਾਈ ਰੱਖਣ ਦਾ ਵੀ ਉਪਰਾਲਾ ਕੀਤਾ ਹੈ। ਕਿਉਂਜੋ ਇਤਿਹਾਸ ਨੂੰ ਇਕ ਵਾਰ ਭੁੱਲ ਜਾਣ ਦੀ ਗ਼ਲਤੀ ਵਾਰ ਵਾਰ ਹੋ ਕੇ ਇਕ ਵੱਡੇ ਦੁਖਾਂਤ ਵਿਚ ਬਦਲ ਜਾਂਦੀ ਹੈ। ਸ਼ਾਇਦ ਇਸੇ ਲਈ ਡਾ. ਜੇ. ਬੀ. ਸੇਖੋਂ ਨੇ ਇਹਨਾਂ ਕਹਾਣੀਆਂ ਦੀ ਮੁੱਖ ਸੁਰ ਨੂੰ ਸੂਤਰਬੱਧ ਕਰਦਿਆਂ, ਇਹਨਾਂ ਦੇ ਕੇਂਦਰੀ ਫ਼ਿਕਰ ਨੂੰ 'ਇਨਕਲਾਬੀ ਬੰਦੇ ਦੀ ਸਿਧਾਂਤਕ ਤੇ ਵਿਹਾਰਕ ਵਿੱਥ ਨੂੰ ਮੁਤਾਤਿਬ ਹੋ ਕੇ ਇਹਨਾਂ ਨੂੰ ਪੰਜਾਬ ਦੇ ਵਿਸ਼ੇਸ਼ ਇਤਿਹਾਸਕ ਯੁਗ ਅੰਦਰ ਅਵਸਰਵਾਦ ਦੀ ਭੇਟ ਚੜ੍ਹ ਰਹੀਆਂ ਖੱਬੇ-ਪੱਖੀ ਤੇ ਲੋਕ-ਹਿਤੂ ਪ੍ਰਤੀਬੱਧਤਾਵਾਂ ਨੂੰ ਪੰਜਾਬੀ ਮਨੁੱਖ ਦੀ ਦੱਬੀ-ਘੁੱਟੀ ਤੇ ਨਪੀੜੀ ਮਾਨਸਿਕਤਾ ਦੁਆਰਾ ਪੇਸ਼ ਹੋਣ[illegible]ਆਂ' ਕਿਹਾ ਹੈ।

ਇਸ ਤੱਥ ਨੂੰ ਹੋਰ ਸਪਸ਼ਟ ਕਰਦਿਆਂ ਮੈਂ ਇਹ ਕਹਿਣ ਦੀ ਖੁੱਲ੍ਹ ਲਵਾਂਗਾ ਕਿ ਲੇਖਕ ਦੀ ਪਹਿਲੀ ਪ੍ਰਤੀਬੱਧਤਾ ਸੱਤਾਹੀਣ, ਲੁੱ[illegible]-ਪੁੱਟੇ ਜਾ ਰਹੇ ਲੋਕਾਂ ਨਾਲ ਹੋਣੀ ਚਾਹੀਦੀ ਹੈ। ਲੋਕ ਕੋਈ ਭੀੜ ਜਾਂ ਵਹੀਰ ਨਹੀਂ ਹੁੰਦੇ। ਇਹ ਉਹ ਹਨ ਜਿਹੜੇ ਕੰਮ ਕਰਦੇ ਹਨ। ਵਿਰੋਧਾਂ ਵਾਲੇ ਸਮਾਜ ਵਿਚ ਉਹ ਪਿਸਦੇ ਵੀ ਹਨ ਤੇ ਇਹੋ ਲੋਕ ਇਤਿਹਾਸ ਬਣਾਉਣ ਵਾਲੀ ਨਿਰਣਾਇਕ ਸ਼ਕਤੀ ਵੀ ਬਣਦੇ ਹਨ। ਇਹ ਜ਼ਰੂਰੀ ਨਹੀਂ ਕਿ ਇਸ ਨਿਰਣਾਇਕ ਲੋਕ-ਸ਼ਕਤੀ ਲਈ ਪ੍ਰਤੀਬੱਧ ਹੋਣ ਵਾਸਤੇ ਕੋਈ ਇਕੋ-ਇਕ ਨਿਸ਼ਚਤ ਮਾਰਕਸਵਾਦ ਦੇ ਸਿਧਾਂਤ ਦਾ ਗਿਆਤਾ ਹੋਵੇ। ਜਿਹਨਾਂ ਲਿਖਤਾਂ ਲਈ ਇਸ ਸਿਧਾਂਤ ਦੇ ਅਮਲ ਦਾ ਸਹਾਰਾ ਲਿਆ ਗਿਆ ਉਹ ਇਕ ਤਰ੍ਹਾਂ ਨਾਲ ਸੋਨੇ ਤੇ ਸੁਹਾਗੇ ਵਰਗੀਆਂ ਉਦਾਹਰਣਾਂ ਹਨ। ਪਰ ਇਸ ਸਿਧਾਂਤ ਦੀ ਅਮਲਕਾਰੀ ਤੋਂ ਪੂਰਵਲੀਆਂ ਅਨੇਕਾਂ ਲਿਖਤਾਂ ਵੀ ਨਿਰਾ-ਪੁਰਾ ਸੋਨਾ ਹਨ। ਸੋਲਾਂ ਹਜ਼ਾਰ ਏਕੜ ਦੀ ਮਾਲਕੀ ਤੋਂ ਪੂਰੀ ਤਰ੍ਹਾਂ ਬੇਲਾਗ ਹੋ ਕੇ ਕਿਸਾਨਾਂ-ਮਜ਼ਦੂਰਾਂ ਦੀਆਂ ਤਰਸਯੋਗ ਜੀਵਨ-ਹਾਲਤਾਂ ਨੂੰ ਵਰਣਨ ਕਰਦੀਆਂ ਤਾਲਸਤਾਏ ਦੀਆਂ ਲਿਖਤਾਂ, ਰੂਸ ਦੀ ਜ਼ਾਰਸ਼ਾਹੀ ਸਮੇਂ ਦੀਆਂ ਸੰਸਾਰ ਪ੍ਰਸਿੱਧ ਬੇ-ਜੋੜ ਲਿਖਤਾਂ ਹਨ। ਇਵੇਂ ਹੀ ਜਾਹਨ ਸਟੇਨਬੈਕ ਦੇ ਨਾਵਲ 'ਦਾ ਗਰੇਪਸ ਆਫ ਰਾਥ' ਦੀ ਲਾ-ਮਿਸਾਲ ਉਦਾਹਰਣ ਹੈ, ਜਿਸ ਦੇ ਛਪਦਿਆਂ ਸਾਰ ਅਮਰੀਕਾ ਵਿਚ ਏਨਾ ਹੰਗਾਮਾ ਹੋਇਆ ਕਿ ਵ੍ਹਾਈਟ ਹਾਊਸ ਕੰਬ ਉੱਠਿਆ ਸੀ। ਉਸ ਵੇਲੇ ਦੇ ਰਾਸ਼ਟਰਪਤੀ ਰੂਜ਼ਵੈਲਟ ਨੂੰ ਆਪਣੀ ਪਤਨੀ ਲੇਡੀ ਰੂਜ਼ਵੈਲਟ ਨੂੰ ਮਜ਼ਦੂਰਾਂ ਦੀ ਸਹੀ ਸਹੀ ਹਾਲਤ ਦਾ ਪਤਾ ਲਾਉਣ ਲਈ ਕਹਿਣਾ ਪਿਆ ਸੀ। ਲੇਡੀ ਰੂਜ਼ਵੈਲਟ ਨੇ ਆਪਣੀ ਰੀਪੋਰਟ ਵਿਚ

ਦੱਸਿਆ ਸੀ ਕਿ ਨਾਵਲ ਵਿਚ ਲਿਖੀ ਮਜ਼ਦੂਰਾਂ ਦੀ ਸਥਿਤੀ ਇਕ ਕੌੜੀ ਸੱਚਾਈ ਹੈ। ਜੇ ਇਹਨਾਂ ਦੇ ਹਾਲਾਤ ਨਾ ਸੁਧਾਰੇ ਗਏ ਤਾਂ ਅਮਰੀਕਾ ਤਹਿਸ-ਨਹਿਸ ਹੋ ਜਾਵੇਗਾ। ਰਾਸ਼ਟਰਪਤੀ ਨੇ ਇਕ ਕਮਿਸ਼ਨ ਬਿਠਾ ਕੇ ਉਸ ਦੀਆਂ ਸਿਫ਼ਾਰਸ਼ਾਂ 'ਤੇ ਮਜ਼ਦੂਰਾਂ ਲਈ ਅਸਰਦਾਰ ਕਾਨੂੰਨ ਬਣਾਏ ਸਨ।

ਅਜਿਹੀਆਂ ਮਿਸਾਲੀ ਲਿਖਤਾਂ ਦੀ ਪੰਜਾਬੀ ਗਲਪਕਾਰੀ ਅੰਦਰ ਅਣਹੋਂਦ ਸਾਹਿਤ ਦੇ ਮਹਾਨ, ਸ਼੍ਰੋਮਣੀ ਜਾਂ ਸ਼ੁੱਧ ਰਤਨ ਬਣਨ-ਦਿਸਣ ਦੀ ਦੌੜ ਵਿਚ ਉਲਝੇ ਲੇਖਕਾਂ ਸਾਹਮਣੇ ਇਕ ਵੱਡਾ ਪ੍ਰਸ਼ਨ-ਚਿੰਨ੍ਹ ਖੜ੍ਹਾ ਕਰਦੀ ਹੈ।

ਇਹ ਤਾਂ ਨਹੀਂ ਕਿਹਾ ਜਾ ਸਕਦਾ ਕਿ ਮੁੱਢ-ਕਦੀਮ ਤੋਂ ਵਿਦਰੋਹੀ ਤੇ ਨਿਰਣਾਇਕ ਸੁਰ ਅਪਣਾਉਣ ਵਾਲੇ ਆਪਣੇ ਸਾਹਿਤਕ ਪੁਰਖਿਆਂ ਦੀ ਸਾਹਿਤਕ ਸਮਝਦਾਰੀ ਤੋਂ ਅੱਜ ਦੀ ਪੀੜ੍ਹੀ ਬਿਲਕੁਲ ਅਣਜਾਣ ਹੈ। ਜਾਂ 'ਤਲਵਾਰ ਤੇ ਕਲਮ' ਨੂੰ ਹੀ ਸੰਸਾਰ ਦੀਆਂ ਦੋ ਨਿਰਣਾਇਕ ਸ਼ਕਤੀਆਂ ਕਹਿਣ ਵਾਲੇ ਨੈਪੋਲੀਅਨ ਦੇ ਸੱਚ ਵਰਗੇ ਕਥਨ ਨੂੰ, ਇਸ ਨੇ ਅਣਗੌਲਿਆਂ ਕਰ ਛੱਡਿਆ ਹੈ। ਤਾਂ ਵੀ ਕਿਧਰੇ ਨਾ ਕਿਧਰੇ ਕੋਈ ਗੜਬੜ ਜ਼ਰੂਰ ਹੋਈ ਦਿਸਦੀ ਹੈ। ਇਹ ਗੜਬੜ ਸਮਾਜਕ ਬਣਤਰ ਅਤੇ ਇਸ ਅੰਦਰ ਕਾਰਜਸ਼ੀਲ ਧਿਰਾਂ ਦੀਆਂ ਜਮਾਤੀ ਤੇ ਆਪਸੀ ਵਿਰੋਧਤਾਈਆਂ ਦੇ ਅਨੁਪਾਤ ਨੂੰ ਸਮਝਣ ਵਿਚ ਹੋਈ ਲਗਦੀ ਹੈ।

ਮੇਰੀ ਅਲਪ ਜਿਹੀ ਸਮਝ ਮੁਤਾਬਕ ਲੋਕ ਸਮੂਹ ਨੂੰ ਆਪਣੇ ਬਣਦੇ ਹਿੱਸੇ ਤੋਂ ਵਾਂਝਿਆਂ ਕਰਨ ਵਾਲੇ ਕਈਆਂ ਤੱਤਾਂ ਵਿਚੋਂ ਮੁੱਖ, ਪੰਜਾਬ ਦੇ ਸੰਦਰਭ ਵਿਚ ਇੱਥੋਂ ਦੀ ਫਿਊਡਲ ਦੀ ਰਹਿੰਦ-ਖੂੰਹਦ ਹੀ ਜ਼ਿੰਮੇਵਾਰ ਹੈ। ਜਿਸ ਅੰਦਰਲੀ ਹਉਂ ਉਸਦੀ ਬਿਖਰ ਚੁੱਕੀ ਸਲਤਨਤ ਦੇ ਬਾਵਜੂਦ, ਥਾਂ ਪੁਰ ਥਾਂ ਆਪਣੀਆਂ ਟੰਗਾਂ ਫਸਾਈ ਰੱਖਦੀ ਹੈ। ਇਸ ਦਾ ਸਾਥ ਗਲੋਬਲੀ ਪਾਸਾਰ ਦੀ ਨਿੱਜੀਕਰਨ ਦੀ ਨੀਤੀ ਦੇ ਸਿੱਟੇ ਵਜੋਂ, ਵੱਡੇ ਮਹਾਜਨੀ ਕਿੱਤਿਆਂ ਵੱਲ ਨੂੰ ਪੈਰ ਪਸਾਰਦਾ ਇੱਥੋਂ ਦਾ ਛੋਟਾ ਵਿਉਪਾਰੀ ਕਈ ਸਾਰੇ ਅੰਤਰ-ਵਿਰੋਧਾਂ ਦੇ ਹੁੰਦਿਆਂ ਹੋਇਆਂ ਵੀ ਦੇਣ ਲੱਗ ਪਿਆ ਹੈ। ਮੇਰੀਆਂ ਅਨਜ-ਪੁਰਖ ਰਾਹੀਂ ਅੰਕਤ ਹੋਈਆਂ ਕਹਾਣੀਆਂ ਵਿਚੋਂ 'ਛਿੰਝ' ਦੇ ਬਾਪੂ ਜੀ; 'ਧੁੱਪ ਛਾਂ' ਕਹਾਣੀ ਦੇ ਸੰਘੇ-ਸਿੰਘਪੁਰੀ ਸਰਦਾਰ; 'ਚੀਕ ਬੁਲਬੁਲੀ' ਦਾ ਗੁਰਭਗਤ ਸਿੰਘ ਸੰਧੂ; 'ਐਚਕਨ' ਕਹਾਣੀ ਦਾ ਗਿਆਨੀ ਗੁਰਮੁਖਜੀਤ ਸਿੰਘ ਸ਼ਾਹੀ; 'ਪਿੜੀਆਂ' ਦਾ ਭੱਠਾ ਮਾਲਕ ਦੀਨ ਦਿਆਲ; 'ਜੜ੍ਹ' ਕਹਾਣੀ ਦਾ ਤਾਰਾ ਸਿੰਘ ਮੱਲ੍ਹੀ ਤੇ ਲੋਕ ਨਾਥ ਲੰਬੜ; 'ਵੱਡੀ ਗੱਲ' ਦੇ ਪੁਜਾਰੀ ਜੀ; 'ਹਥਿਆਰ' ਕਹਾਣੀ ਦਾ ਜ਼ੈਲਦਾਰ ਜੱਸਾ ਸਿੰਘ; 'ਆਪਣੀ ਧਿਰ-ਪਰਾਈ ਧਿਰ' ਦੇ ਸਿਰੀ ਰਾਮ ਤੇ ਅਲਾਟੀਏ; 'ਚਿੱਟੀ ਬੇਈਂ-ਕਾਲੀ ਬੇਈਂ' ਦੇ ਖੇਤ-ਖੱਤੇ ਤੇ ਫਾਰਮ; 'ਵਾਰੀ ਸਿਰ' ਦਾ ਮਾਮਾ ਜੀ ਬੀ. ਡੀ. ਮਹਾਜਨ ਤੇ ਮਾਮੀ ਜੀ; 'ਮਾਰ-ਖੋਰੇ' ਕਹਾਣੀ ਦਾ ਪ੍ਰੋ. ਕੌੜਾ; 'ਮੋਮਬੱਤੀਆਂ' ਦਾ ਸ਼ੈੱਲਰ ਮਾਲਕ ਗਿਆਨ ਸ਼ਾਹ; 'ਰੁਮਾਲੀ' ਦਾ ਮੋਹਣਾ ਪਹਿਲਵਾਨ; 'ਉੱਚੇ ਰੁੱਖਾਂ ਦੀ ਛਾਂ' ਦਾ ਵੱਡਾ ਸੰਤ; 'ਪੈਰਾਂ ਭਾਰ-ਹੱਥਾਂ ਭਾਰ' ਦਾ ਸੋਢੀ ਸਰਦਾਰ; 'ਸੌਰੀ ਜਗਨ' ਦਾ ਹੋਟਲ ਚੀਫ਼ ਮੈਨੇਜਰ ਜਗਨ ਨਾਥ; 'ਅੱਧੇ-ਅਧੂਰੇ' ਦਾ ਪੀ. ਟੀ. ਆਈ. ਗਿੱਲ; 'ਜਿੰਨ' ਕਹਾਣੀ ਦਾ ਚਰਨੀ ਉਰਫ ਰੱਬ ਜੀ, 'ਇਕ ਕੰਢੇ ਵਾਲਾ ਦਰਿਆ' ਦੇ ਕੁਮਾਰ ਜੀ ਤੇ ਵਰਮਾ ਆਦਿ ਪਾਤਰ ਉਪਰੋਕਤ ਭਾਈਵਾਲਾਂ ਦੀ ਪਹਿਲੀ ਜਾਂ ਦੂਜੀ ਵੰਨਗੀ ਵਿਚ ਸ਼ਾਮਲ ਹੋ ਸਕਦੇ ਹਨ।

ਭਾਵੇਂ ਹਰ ਵਿਅਕਤੀ ਦਾ ਕਿਰਦਾਰੀ ਵਰਤਾਉ, ਸੁਭਾਅ, ਬੁੱਧ ਵਿਵੇਕ ਵੱਖਰਾ ਵੱਖਰਾ ਹੁੰਦਾ ਹੈ ਤਾਂ ਵੀ ਇਸ ਸਮੂਹ ਦੇ ਜਮਾਤੀ ਅਮਲ ਨੂੰ ਸਮਝਣ ਲਈ ਕੁਝ ਇਕ ਉਦਾਹਰਨਾਂ ਦੇਣੀਆਂ ਗ਼ੈਰ ਵਾਜਬ ਨਹੀਂ ਹੋਣਗੀਆਂ। ਅਜਿਹੇ ਪਾਤਰ ਮੇਰੀਆਂ ਬਹੁ ਗਿਣਤੀ ਕਹਾਣੀਆਂ ਵਿਚ ਵਿਭਿੰਨ ਵਿਅਕਤੀ ਹੁੰਦੇ ਹੋਏ ਵੀ ਇਕ ਜਮਾਤ ਦੇ ਪ੍ਰਤੀਨਿਧ ਹਨ। ਇਹਨਾਂ ਵਿਚੋਂ ਸੰਘੇ ਸਿੰਘਪੁਰੀ ਸਰਦਾਰ ਗੁਰਦਾਸਪੁਰ ਜ਼ਿਲ੍ਹੇ ਦੇ ਨਹਿਰ ਕੰਢਲੇ ਇਕ ਪਿੰਡ ਦੀ ਸਾਰੀ ਭੋਇੰ ਦੇ ਮਾਲਕ ਦੋ ਸਕੇ ਭਰਾ ਸਨ। ਇਹਨਾਂ ਵਿਚੋਂ ਇਕ ਦਸੂਹੇ ਦੇ ਇਕ ਚੀਮਾ ਪਰਿਵਾਰ ਵਿਚ ਵਿਆਹਿਆ



ਹੋਇਆ ਸੀ। ਉਸ ਦੇ ਇਕਲੌਤੇ ਲੜਕੇ ਨੇ ਇਕ ਕੰਨਸਟਰੱਕਸ਼ਨ ਕੰਪਨੀ ਖੋਲ੍ਹ ਕੇ ਮੁਕੇਰੀਆਂ ਹਾਈਡਲ ਦੇ ਇਕ ਪਾਵਰ ਹਾਊਸ ਨੂੰ ਬਣਵਾਉਣ ਦਾ ਠੇਕਾ ਵੀ ਲੈ ਰੱਖਿਆ ਸੀ। ਏਨਾ ਕੁਝ ਹੁੰਦਿਆਂ ਹੋਇਆਂ ਵੀ ਉਸ ਸੰਘੇ ਸਰਦਾਰ ਨੇ ਚੀਮਾ ਪਰਿਵਾਰ ਤੋਂ ਆਪਣੀ ਘਰ ਵਾਲੀ ਦੇ ਹਿੱਸੇ ਆਉਂਦੇ ਖੇਤ-ਖੱਤਿਆਂ ਸਮੇਤ ਵੱਡੀ ਹਵੇਲੀ ਵਿਚ ਬਣਦਾ ਆਪਣਾ ਹਿੱਸਾ ਕੋਰਟ-ਕਚਹਿਰੀ ਰਾਹੀਂ ਪ੍ਰਾਪਤ ਕਰਕੇ ਵੇਚ ਦਿੱਤਾ ਸੀ।

'ਐਚਕਨ' ਕਹਾਣੀ ਦਾ ਗੁਰਮੁਖਜੀਤ ਸਿੰਘ ਸ਼ਾਹੀ, ਮੁਕੇਰੀਆਂ ਲਾਗਲੇ ਪਿੰਡ ਕੌਲਪੁਰ ਦਾ ਗਿਆਨੀ ਕਰਨੈਲ ਸਿੰਘ ਹੈ, ਜਿਸ ਨੇ ਲਾਇਲਪੁਰ ਦੇ ਚੱਕ ਨੰਬਰ 41 ਦੇ ਹਾਈ ਸਕੂਲ ਵਿਚ ਪੜ੍ਹਦਿਆਂ ਹੈੱਡ ਮਾਸਟਰ, ਮਾਸਟਰ ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ, ਮਾਸਟਰ ਪੂਰਨਾ ਨੰਦ ਤੋਂ ਪ੍ਰਾਪਤ ਕੀਤੀ 'ਚੇਟਕ' ਬੱਸ ਥੋੜ੍ਹਾ ਕੁ ਚਿਰ ਹੀ ਕਾਇਮ ਰੱਖੀ। ਸੰਨ '47 ਦੇ ਉਜਾੜੇ ਪਿੱਛੋਂ ਇਧਰ ਆ ਕੇ ਆਪਣੀ ਸੱਜ-ਵਿਆਹੀ ਪਤਨੀ ਨਾਲ ਮਿਲ ਕੇ ਜੋਗਿੰਦਰ ਬਾਹਰਲੇ ਨਾਲ ਉਪੇਰੇ ਵੀ ਥੋੜ੍ਹਾ ਕੁ ਚਿਰ ਖੇਡੇ ਤੇ ਗਾਏ। ਪਰ ਕੌਲਪੁਰ ਪਿੰਡ ਵਿਖੇ ਹੋਈ ਪੱਕੀ ਅਲਾਟਮੈਂਟ ਪਿੱਛੋਂ, ਉਸ ਅੰਦਰਲਾ ਸਰਦਾਰ ਇਕ ਦਮ ਜਾਗ ਉੱਠਿਆ। ਆਪਣੀ ਰਾਜਸੀ ਸਰਗਰਮੀ ਸਾਰੀ ਦੀ ਸਾਰੀ ਮਾਸਟਰ ਬਚਿੱਤਰ ਸਿੰਘ ਸਿਰ ਸੁੱਟ ਕੇ ਆਪ ਸਾਹਿਤ ਸਭਾ ਮੁਕੇਰੀਆਂ ਦੀ ਪ੍ਰਧਾਨਗੀ, ਜੀ. ਟੀ. ਯੂ. ਢਿੱਲੋਂ ਗਰੁੱਪ ਦੀ ਸਥਾਨਕ ਅਹੁਦੇਦਾਰੀ ਤਕ ਸੀਮਤ ਹੋ ਕੇ ਖੱਬੀਆਂ ਧਿਰਾਂ ਨਾਲ ਮੂੰਹ ਜ਼ੁਬਾਨੀ ਦੀ ਹਮਦਰਦੀ ਤੋਂ ਵੀ ਗੁਰੇਜ਼ ਕਰਨ ਲੱਗ ਪਿਆ ਸੀ।

ਇਵੇਂ ਹੀ 'ਸੌਰੀ ਜਗਨ' ਕਹਾਣੀ ਦੀ ਲਿਖਤ ਪਿੱਛੇ ਦਿੱਲੀ ਦੇ ਇਕ ਯੂਥ ਕਾਂਗਰਸੀ ਵੱਲੋਂ ਆਪਣੀ ਜਿਉਂਦੀ ਪਤਨੀ ਨੂੰ ਤੰਦੂਰ ਵਿਚ ਸੁੱਟ ਕੇ ਸਾੜ ਦੇਣ ਦੀ ਘਟਨਾ ਵੀ ਕਾਰਜਸ਼ੀਲ ਹੈ ਅਤੇ ਯੁਗਾਂਡਾ ਦੇ ਈਦੀ ਅਮੀਨ ਵਰਗੇ ਸਿਰਫਿਰੇ ਤਾਨਾਸ਼ਾਹ ਦੀ ਵੀ, ਜਿਸ ਦੇ ਨਾਸ਼ਤੇ ਵਿਚ ਬਲੂਰ ਬਾਲਾਂ ਦੇ ਤਲੇ-ਭੁੱਜੇ ਬੋਟ ਪਰੋਸੇ ਜਾਂਦੇ ਸਨ। ਇਸ ਕਹਾਣੀ ਦੀ ਲਿਖਤ-ਹੋਂਦ ਦਾ, ਤਤਕਾਲੀ ਕਾਰਨ ਅਖਬਾਰ ਵਿਚ ਛਪੀ ਉਹ ਖਬਰ ਵੀ ਬਣਿਆ ਜਿਸ ਵਿਚ ਤਾਈਵਾਨ ਦੇ ਇਕ ਰੈਸਟੋਰੈਂਟ ਵਿਚ ਇਕ ਆਦਮੀ ਨਵਜੰਮੇਂ ਬੱਚਿਆਂ ਦਾ ਤਲ਼ਿਆ ਬਦਨ ਪਲੇਟ ਵਿਚ ਰੱਖ ਕੇ ਖਾਂਦਿਆਂ ਦਰਸਾਇਆ ਗਿਆ ਸੀ।

ਪੰਜਾਬੀ ਕਹਾਣੀ ਸਮੇਤ ਸਮੁੱਚੇ ਵਿਸ਼ਵ ਸਾਹਿਤ ਦਾ ਕੇਂਦਰੀ ਆਧਾਰ ਬਣਨ ਵਾਲੇ ਸਾਧਾਰਨ ਮਨੁੱਖ ਦੀਆਂ ਜੀਵਨ ਹਾਲਤਾਂ ਨੂੰ ਕਲੰਕਤ ਕਰਨ ਵਾਲੀ ਇਕ ਜਮਾਤ ਨੂੰ ਚਣੌਤੀ ਦੇਣ ਵਾਲੇ 'ਸੌਰੀ ਜਗਨ' ਕਹਾਣੀ ਦੇ ਅਖ਼ਤਰ ਝਟਕਈ ਵਰਗੇ ਹੋਰ ਵੀ ਅਨੇਕਾਂ ਪਾਤਰ ਮੇਰੀ ਸਮਝ-ਸੂਝ ਦਾ ਹਿੱਸਾ ਬਣਕੇ ਮੇਰੀਆਂ ਕਹਾਣੀਆਂ ਵਿਚ ਪੇਸ਼ ਹੋਏ ਹਨ, ਜਿਹੜੇ ਆਪਣੀ ਸਮਰੱਥਾ-ਯੋਗਤਾ ਅਨੁਸਾਰ ਆਪਣਾ ਵਿਰੋਧ ਦਰਜ ਕਰਵਾਉਂਦੇ ਹੀ ਰਹਿੰਦੇ ਹਨ। ਭਾਵੇਂ ਸਮਾਜ ਅੰਦਰਲੀ ਸੱਤਾ-ਸੰਪੰਨ ਸ਼੍ਰੇਣੀ ਸਮਕਾਲ ਦੇ ਰਾਜਨੀਤਕ-ਆਰਥਿਕ-ਸਭਿਆਚਾਰਕ ਵਰਤਾਰੇ ਨੂੰ ਆਪਣੇ ਹਿੱਤਾਂ ਅਨੁਸਾਰ ਤੋਰਨ ਢਾਲਣ ਲਈ ਲੋਕ-ਭਲਾਈ, ਉੱਨਤੀ-ਤਰੱਕੀ ਦੀ ਅਲੰਬਰਦਾਰ ਹੋਣ-ਦਿਸਣ ਦੇ ਮਖੌਟੇ ਚਾੜ੍ਹੀ, ਲੋਕ-ਪ੍ਰਤੀਨਿਧਾਂ ਨੂੰ ਲੁਭਾਉਣ ਦੇ ਯਤਨ ਵੀ ਕਰਦੀ ਹੈ। ਧਰਮ ਨਾਮੀਂ ਵਰਤਾਰਾ ਇਸ ਸ਼੍ਰੇਣੀ ਦੇ ਇਸ ਕਾਰਜ ਨੂੰ ਸਭ ਤੋਂ ਵੱਧ ਬਲ ਬਖਸ਼ਦਾ ਹੈ। ਇਸ ਨੂੰ ਇਸ ਕਥਨ ਦੀ ਸੱਚਾਈ ਦਾ ਪੂਰਾ ਪਤਾ ਹੈ ਕਿ 'ਧਰਮ ਆਮ ਲੋਕਾਂ ਦੀਆਂ ਨਜ਼ਰਾਂ ਵਿਚ ਇਕ ਸੱਚਾਈ, ਅਕਲਮੰਦ ਲੋਕਾਂ ਦੀਆਂ ਨਜ਼ਰਾਂ ਵਿਚ ਇਕ ਝੂਠ ਅਤੇ ਹਾਕਮਾਂ ਦੀਆਂ ਨਜ਼ਰਾਂ ਵਿਚ ਇਕ ਲਾਭਕਾਰੀ ਚੀਜ਼ ਹੈ।' ਇਕ ਸ਼ਰਵੇਖਣ ਮੁਤਾਬਕ ਇਸ 'ਲਾਭਕਾਰੀ ਚੀਜ਼' ਦੇ ਇਸ ਸਮੇਂ ਦੇਸ਼ ਵਿਚ ਸਥਾਨਾਂ ਦੀ ਗਿਣਤੀ 25 ਲੱਖ ਤਕ ਪਹੁੰਚ ਗਈ ਹੈ। ਜਦਕਿ ਜਨਸਮੂਹ ਦੀ ਸਿੱਖਿਆ-ਸਿਹਤ ਲਈ ਅਤਿ ਜ਼ਰੂਰੀ ਸੰਸਥਾਵਾਂ, ਸਕੂਲ ਕੇਵਲ ਪੰਦਰਾਂ ਲੱਖ ਅਤੇ ਹਸਪਤਾਲ ਸਿਰਫ 75,000 ਹੀ ਹਨ। ਹਾਕਮ ਧਿਰ ਤੇ ਡੇਰਾਵਾਦ ਦੇ ਗੱਠਜੋੜ ਰਾਹੀਂ ਉਪਜਦਾ ਵਿਗਸਦਾ ਸਰਕਾਰਾਂ ਨਾਮ ਦਾ ਫਕਵੰਜ, ਲੋਕ-ਸਮੂਹ ਦੀ ਹੋਂਦ-ਹੋਣੀ ਦੇ ਕੀਤੇ ਜਾਂਦੇ ਵਿਕਾਸ ਦੇ ਨਾਂ 'ਤੇ ਕੇਵਲ ਆਪਣੇ ਸਰਪ੍ਰਸਤਾਂ ਦੀ ਹੀ ਸੇਵਾ ਕਰਦਾ ਹੈ।

ਅਰਥ-ਸ਼ਾਸਤਰ ਇਹਨਾਂ ਸਰਪ੍ਰਸਤਾਂ ਦੀ ਟੀਸੀ 'ਤੇ ਬੈਠੇ, ਉਹਨਾਂ ਪੰਜ ਘਰਾਣਿਆਂ ਦਾ ਹਵਾਲਾ ਦੇਣਾ ਵੀ ਨਹੀਂ ਭੁੱਲਦਾ ਜਿੰਨ੍ਹਾਂ ਦੇ ਉਦਯੋਗਕ-ਵਿਉਪਾਰਕ ਵਸੀਲਿਆਂ ਦੀ ਰੋਜ਼ਾਨਾ ਆਮਦਨ ਤੀਹ ਕਰੋੜ ਰੁਪਏ ਬਣਦੀ ਹੈ ਅਤੇ ਸੰਨ 2007 ਵਿਚ ਇੱਕੀ ਦੀ ਗਿਣਤੀ ਤੋਂ ਵਧ ਕੇ ਹੁਣ ਚਾਰ ਸੌ ਨੂੰ ਟੱਪੀ ਅਰਬਪਤੀਆਂ ਦੀ ਵੀ, ਜਿਹਨਾਂ ਦੇ ਰਹਿਮ-ਕਰਮ 'ਤੇ ਦੇਸ਼ ਦੀਆਂ ਵੱਡੀਆਂ ਛੋਟੀਆਂ ਸਰਕਾਰਾਂ ਬਣਦੀਆਂ ਟਿਕਦੀਆਂ ਹਨ। ਇਹ ਸਰਕਾਰਾਂ ਵੀਹ ਰੁਪਏ ਰੋਜ਼ਾਨਾ ਆਮਦਨ ਵਾਲੇ ਮੁਲਕ ਦੇ 77% ਲੋਕ-ਸਮੂਹ ਦੇ ਵਿਕਾਸ ਲਈ 'ਚਿੰਤਾਵਾਨ' ਵੀ ਰਹਿੰਦੀਆਂ ਹਨ। ਪਰ ਜਾਣੇ-ਪਛਾਣੇ ਅਰਥ ਸ਼ਾਸਤਰੀ ਗੈਲਬ੍ਰੱਥ ਨੇ ਵਿਕਾਸ ਦੀ ਇਉਂ ਦੀ ਪ੍ਰਕਿਰਿਆ ਨੂੰ 'ਘੋੜਿਆਂ ਨੂੰ ਜਵਾਰ ਚਾਰਨ ਦੇ ਉਸ ਢੰਗ ਵਰਗੀ ਆਖਿਆ ਸੀ, ਜਿਸ ਵਿਚੋਂ ਥੋੜ੍ਹੀ ਜਿਹੀ ਚਿੜੀਆ ਵਾਸਤੇ ਸੜਕਾਂ 'ਤੇ ਵੀ ਖਿੱਲਰ ਜਾਏ।'

ਸਾਡੇ ਮੁਲਕ ਦੇ ਛੋਟੇ-ਵੱਡੇ, ਹੇਠਲੇ-ਉਤਲੇ ਸਦਨਾਂ ਦੇ ਸੈਂਕੜਿਆਂ ਦੀ ਗਿਣਤੀ ਨੂੰ ਪੁੱਜਦੇ ਮੰਤਰੀਆਂ, ਮੁੱਖ ਮੰਤਰੀਆਂ ਦੇ ਵਿਵਹਾਰ ਦਾ ਇਕ ਪੱਖ 'ਮਾਰਖੋਰੇ' ਵਿਚ ਪ੍ਰੋ. ਕੌੜੇ ਦੇ ਝੋਲੀ ਚੁੱਕ ਕਿਰਦਾਰ ਰਾਹੀਂ ਵੀ ਪੇਸ਼ ਹੋਇਆ ਹੈ। ਇਸ ਕਹਾਣੀ ਦਾ ਉਸਾਰ-ਬਿੰਦੂ ਬੜਾ ਬਚਿੱਤਰ ਹੈ। ਸਾਡੇ ਪਿੰਡ ਝੱਜਾਂ ਦੇ ਦੱਖਣ ਵਾਲੇ ਪਾਸੇ ਮੀਲ ਕੁ ਵਿੱਥ 'ਤੇ ਪਿੰਡ ਹੈ ਉੱਚਾ-ਬਡਾਲਾ ਤੇ ਉੱਤਰ ਪਾਸੇ ਪਿੰਡ ਨੈਣੋਵਾਲ ਵੈਦ। ਸੰਨ '47 ਦੀ ਉੱਥਲ-ਪੁੱਥਲ ਕਾਰਨ ਉੱਜੜੇ ਇਹ ਦੋਨੋਂ ਪਿੰਡ, ਖ਼ੂਬ ਮੋਟੇ -ਤਾਜ਼ੇ ਦੋ ਸਾਨ੍ਹਾਂ ਨੇ ਇਕ ਇਕ ਕਰਕੇ ਜਿਵੇਂ ਮੱਲ ਹੀ ਲਏ ਸਨ। ਜੇ ਨੈਣੋਵਾਲ ਰਹਿੰਦਾ ਬੱਗਾ ਸਾਨ੍ਹ ਰੱਜ-ਮੇਲ੍ਹ ਕੇ ਬੜ੍ਹਕ ਮਾਰਦਾ ਤਾਂ ਬਡਾਲ਼ੇ ਰਹਿੰਦੇ ਕਾਲੇ ਸਾਨ੍ਹ ਤੋਂ ਬਰਦਾਸ਼ਤ ਨਾ ਹੁੰਦੀ। ਇਵੇਂ ਹੀ ਜੇ ਕਾਲਾ ਪਹਿਲ ਕਰ ਜਾਂਦਾ ਤਾਂ ਬੱਗੇ ਤੋਂ ਸਹਾਰੀ ਨਾ ਜਾਂਦੀ। ਦੋਨੋਂ ਮਿੱਟੀ ਪੁੱਟਦੇ ਇਕ ਦੂਜੇ ਨੂੰ ਜਿਵੇਂ ਖਾ ਜਾਣ ਲਈ ਦੁੜਕੀ ਪੈ ਜਾਂਦੇ। ਵਿਚਕਾਰ ਸਾਡੇ ਪਿੰਡ ਦੀ ਖੁੱਲ੍ਹੀ ਰੌਅ ਇਹਨਾਂ ਦੇ ਯੁੱਧ-ਦੰਗਲ ਲਈ ਜਿਵੇਂ ਰਾਖਵੀਂ ਹੋਈ ਰਹਿੰਦੀ। ਅਸੀਂ ਛੋਟੇ ਬੱਚੇ ਕੋਠਿਆਂ 'ਤੇ ਚੜ੍ਹ ਕੇ ਇਹਨਾਂ ਦੀ ਘਮਸਾਣ-ਕੁਸ਼ਤੀ ਦਾ ਆਨੰਦ ਵੀ ਲਈ ਜਾਂਦੇ ਤੇ ਡਰੀ ਵੀ ਜਾਂਦੇ। ਕਦੀ ਕਾਲਾ ਬੱਗੇ ਨੂੰ ਹਰਾ ਕੇ ਭਜਾ ਦਿੰਦਾ, ਕਦੀ ਬੱਗਾ ਕਾਲੇ ਨੂੰ। ਇਕ ਵਾਰ ਬੱਗੇ ਨੇ ਕਾਲੇ ਨੂੰ ਬੇਰੀਆਂ ਦੇ ਝੁੰਡ 'ਚ ਫਸਾ ਕੇ ਉਸਦਾ ਸਿੰਙ ਤੋੜ ਦਿੱਤਾ। ਉਸ ਤੋਂ ਪਿੱਛੋਂ ਕਾਲੇ ਨੇ ਕੋਈ ਟੱਕਰ ਨਹੀਂ ਸੀ ਲਈ।

ਸੰਨ 1952 ਵਿਚ ਹੋਈ ਚੋਣ ਵਿਚ ਕਾਂਗਰਸ ਪਾਰਟੀ ਦੀ ਜਿੱਤ ਨੇ ਵੀ ਇਸ ਕਹਾਣੀ ਦੇ ਉਸਾਰ ਲਈ ਗੁੰਦਵੀਂ ਸਹਾਇਤਾ ਕੀਤੀ। ਇਸ ਕਹਾਣੀ ਦੇ ਹੋਰ ਵੇਰਵੇ ਸਭ ਦੇ ਸਾਹਮਣੇ ਚਿੱਟੇ ਦਿਨ ਵਾਂਗ ਖਿੱਲਰੇ-ਪਸਰੇ ਪਏ ਹਨ। ਇਵੇਂ ਹੀ 'ਧੁੱਪ-ਛਾਂ' ਸੰਗ੍ਰਹਿ ਦੀ ਕਹਾਣੀ, 'ਵੱਡੀ ਗੱਲ' ਮੰਦ-ਬੁੱਧੀ ਭੋਲੂ ਤੋਂ ਪੁਜਾਰੀ ਜੀ, ਫਿਰ ਫੈਕਟਰੀ ਮਾਲਕ, ਤੇ ਫਿਰ ਮੰਤਰੀ ਜੀ ਤਕ ਦੀ ਉਨਤੀ-ਤਰੱਕੀ ਕਰਦੇ ਇਕ ਸਿਆਸੀ ਖਿਡਾਰੀ ਦੀਆਂ ਕਲਾਬਾਜ਼ੀਆਂ ਦਾ ਜ਼ਿਕਰ ਛੇੜਦੀ ਹੈ।

ਇਸ ਦਾ ਉਸਾਰ-ਬਿੰਦੂ ਵੀ ਘੱਟ ਰੋਚਿਕ ਨਹੀਂ।

ਦਸੂਹਾ ਕਸਬੇ ਦੇ ਐੱਸ. ਡੀ. ਐੱਮ ਦਫਤਰ ਨੂੰ ਮੁੜਦੀ ਗਲ਼ੀ ਦੀ ਐਨ ਨੁੱਕਰ 'ਤੇ ਇਕ ਮੰਦਰ ਹੈ। ਤਿੰਨ ਕੁ ਦਹਾਕੇ ਪਹਿਲਾਂ ਇਸ ਦਾ ਕੋਈ ਨਾਮ-ਨਿਸ਼ਾਨ ਨਹੀਂ ਸੀ। ਹਾਂ ਇੱਥੇ ਛੋਟਾ ਜਿਹਾ ਪਿੱਪਲ ਜ਼ਰੂਰ ਸੀ। ਜਲੰਧਰੋਂ ਪਠਾਨਕੋਟ ਜਾਂਦੀ ਇਕਹਿਰੀ ਵੱਡੀ ਸੜਕ ਕੰਢੇ ਇੱਥੇ ਮੂਲਾ ਨਾਂ ਦਾ ਇਕ ਆਦਿ ਧਰਮੀ ਜੁੱਤੀਆਂ ਗੰਢਣ ਬੈਠਦਾ ਹੁੰਦਾ ਸੀ। ਪਹਿਲਾਂ ਉਸਨੇ ਬੈਠਣ ਗੋਚਰੀ ਥਾਂ ਨੂੰ ਮਿੱਟੀ ਪਾ ਕੇ ਉੱਚਾ ਕਰ ਲਿਆ। ਫਿਰ ਪਿੱਪਲ ਦੁਆਲੇ ਗੋਲ ਥੜ੍ਹੀ ਜਿਹੀ ਬਣਾ ਕੇ ਬੈਠਣ ਲੱਗ ਪਿਆ। ਉਹਦੇ ਪਰਲੋਕ ਸਿਧਾਰਨ ਪਿੱਛੋਂ, ਲਾਗੇ ਦੇ ਹੀ ਘਰ ਦੇ ਇਕ ਪੰਡਿਤ ਦੁਰਗਾ, ਜੋ ਮੱਝਾਂ-ਘੋੜੀਆਂ ਲਈ ਹਾਜ਼ਮੇ ਦੀ ਦੁਆਈ ਬਣਾਇਆ ਕਰਦਾ ਸੀ, ਨੇ ਇਕ ਛਿੱਕੂ ਵਿਚ ਰੱਖ ਕੇ ਦੁਆਈ ਦੀਆਂ ਪਿੰਨੀਆਂ ਵੇਚਣੀਆਂ ਸ਼ੁਰੂ ਕਰ ਦਿੱਤੀਆਂ। ਫਿਰ ਪਤਾ ਨਹੀਂ ਉਸਦੇ ਮਨ 'ਚ ਕੀ ਆਈ, ਆਪਣੇ ਬੈਠਣ ਵਾਲੀ ਥਾਂ 'ਤੇ ਛਿੜਕਾਅ ਕਰਨ ਦੇ ਨਾਲ ਨਾਲ ਉਸਨੇ ਪਿੱਪਲ ਦਾ ਪਤਲਾ ਜਿਹਾ ਤਣਾ ਧੋਣਾ-ਸੁਆਰਨਾ ਸ਼ੁਰੂ ਕਰ ਦਿੱਤਾ। ਨਾਲ ਹੀ ਇਕ ਭਗਵੇਂ ਰੰਗੀ ਝੰਡੀ ਪਿੱਪਲ ਦੀ ਇਕ ਟਾਹਣੀ ਨਾਲ ਬੰਨ੍ਹ ਦਿੱਤੀ। ਹੁਣ ਲੋੜਵੰਦ ਉਸਦੀਆਂ ਗੋਲ਼ੀਆਂ ਵੀ



ਖਰੀਦਦੇ ਤੇ ਝੰਡੀ ਲੱਗੇ ਪਿੱਪਲ ਮੂੱਢ ਚੁਆਨੀ-ਅਠਿਆਨੀ ਦਾ ਮੱਥਾ ਵੀ ਟੇਕਣ ਲੱਗ ਪਏ। ਬੱਸ ਉਸ ਸ਼ੁਰੂਆਤ ਤੋਂ ਚਾਲੂ ਹੋਇਆ ਮੰਦਰ-ਖੇਲ੍ਹ ਅੱਜ ਪੂਰੀ ਮਾਨਤਾ ਵਾਲਾ ਥਾਂ ਬਣਿਆ ਹੋਇਆ। ਪੰਡਿਤ ਦੁਰਗਾ ਦਾਸ ਦੇ ਮੁੰਡੇ ਪ੍ਰੇਮ ਚੰਦ ਨੇ ਘਰ-ਕਮਰਿਆਂ ਦੀ ਥਾਂ ਦੁਕਾਨਾਂ ਉਸਾਰ ਲਈਆਂ ਹਨ। ਮੰਦਰ-ਚੜ੍ਹਾਵੇ ਨਾਲ ਵੀ ਉਸ ਬਿਨਾਂ ਕਿਸੇ ਦਾ ਕੋਈ ਲਾਗਾ-ਦੇਗਾ ਨਹੀਂ।

ਜਲੰਧਰ ਤੋਂ ਪਠਾਨਕੋਟ ਵਾਲੀ ਜਰਨੈਲੀ ਸੜਕ ਇਕਹਿਰੀ ਤੋਂ ਦੋ-ਮਾਰਗੀ ਤੇ ਹੁਣ ਦੋ ਤੋਂ ਚਾਰ-ਮਾਰਗੀ ਹੁੰਦੀ ਨੇ ਮੰਦਰ ਲਾਗਲੇ ਪਿੱਪਲ ਦੀ ਬਲੀ ਤਾਂ ਲੈ ਲਈ ਹੈ, ਪਰ ਪ੍ਰੇਮ ਪੰਡਿਤ ਦੇ ਮੰਦਰ ਦਾ ਸੜਕ ਅਮਲਾ ਵਾਲ਼ ਤਕ ਨਹੀਂ ਵਿੰਗਾ ਕਰ ਸਕਿਆ।

ਪੁਸਤਕਾਂ ਤੋਂ ਬਾਹਰ ਦੀ ਕਹਾਣੀ 'ਜੁਬਾੜੇ' ਦਾ ਸਰੋਤ, ਅੰਜ ਵੀ ਸਿਆਸਤ ਵਿਚ ਪਰਿਵਾਰਵਾਦ ਦਾ ਖੁੱਲ੍ਹਮ-ਖੁੱਲ੍ਹਾ ਖ਼ਲਾਰ ਵੀ ਹੈ ਅਤੇ ਹਰ ਸ਼ਹਿਰ, ਹਰ ਕਸਬੇ ਵਿਚ, ਤੰਗੀਆਂ-ਤੁਰਸ਼ੀਆਂ ਦੀ ਜਿੱਲ੍ਹਣ ਵਿਚ ਫਸੀ ਕਿਸਾਨੀ ਦੀਆਂ ਉਪਜਾਊ ਜ਼ਮੀਨਾਂ ਕੌਡੀਆਂ ਭਾਅ ਹਥਿਆ ਕੇ ਉਸਾਰੇ ਜਾ ਰਹੇ ਪੈਲਿਸਾਂ, ਰੀਜ਼ੋਰਟਾਂ, ਵੱਡੇ-ਹੱਟਾਂ ਦੇ ਨਾਲ ਨਾਲ ਸ਼ਹਿਰਾਂ ਵੱਲੋਂ ਨਾਲ ਲਗਦੇ ਪਿੰਡਾਂ ਨੂੰ ਇਕ ਤਰ੍ਹਾਂ ਖਾਣ-ਨਿਗਲਣ ਦੀ ਹਾਬੜੀ ਮੁਹਿੰਮ ਵਾਂਗ ਉਸਰਦੀਆਂ ਕਾਲੋਨੀਆਂ ਕਿਸੇ ਵੀ ਸੂਝਵਾਨ ਪਾਠਕ ਲਈ ਓਪਰੀਆਂ ਨਹੀਂ ਹਨ।

ਇੱਥੇ ਇਹ ਮੰਨ ਲੈਣ ਵਿਚ ਕੋਈ ਝਿਜਕ ਨਹੀਂ ਕਿ ਸਮਕਾਲ ਦੇ ਸੰਸਾਰੀਕਰਨ ਦੇ ਵਰਤਾਰੇ ਨੇ, ਸੂਚਨਾ-ਤਕਨਾਲੋਜੀ ਦੇ ਤੇਜ਼-ਤਰਾਰ ਯੁੱਗ ਵਿਚ ਨਵ-ਪੂੰਜੀਵਾਦ ਦੇ ਕਰੂਰ ਪਰਪੰਚ ਨੇ, ਮਨੁੱਖ ਦੀ ਬੌਧਿਕਤਾ, ਮਾਨਸਿਕਤਾ ਤੇ ਭਾਵੁਕਤਾ ਦੇ ਸਮੀਕਰਨ ਨਿਘਾਰ ਦੀ ਸਭ ਤੋਂ ਹੇਠਲੀ ਹੱਦ ਤਕ ਉੱਥਲ-ਪੁੱਥਲ ਕਰ ਦਿੱਤੇ ਹਨ। ਸਾਡੀ ਬੋਲੀ ਦੇ ਲੇਖਕ ਸਮੇਤ ਕਲਾ ਖੇਤਰ ਦਾ ਸ਼ਾਇਦ ਹੀ ਕੋਈ ਸੰਵੇਦਨਸ਼ੀਲ ਵਿਅਕਤੀ ਵਿਉਪਾਰੀਕਰਨ ਦੇ ਇਸ ਵਿਕਰਾਲ ਪ੍ਰਭਾਵ ਤੋਂ ਬਚਿਆ ਹੋਵੇ। ਹੁਣ ਕਲਾਕਾਰਾਂ ਦੀ ਪ੍ਰਗਤੀਸ਼ੀਲ ਗਿਣ ਹੁੰਦੀ ਸੰਵੇਦਨਾ ਵੀ, ਉੱਤਰ-ਆਧੁਨਿਕ ਹੋਈ ਪਾਪੂਲਇਜ਼ਮ ਦੀ ਗ੍ਰਿਫ਼ਤ ਵਿਚ ਆ ਗਈ ਹੈ। 'ਗੜ੍ਹੀ ਬਖਸ਼ਾ ਸਿੰਘ' ਕਹਾਣੀ ਸੰਗ੍ਰਹਿ ਅੰਦਰਲੀ ਕਹਾਣੀ 'ਥਰਸਟੀ ਕਰੋਅ' ਕਲਾ-ਖੇਤਰ ਅੰਦਰ ਪਸਰ ਗਈ ਪੈਸੇ ਤੇ ਪ੍ਰਸਿੱਧੀ ਦੀ ਪ੍ਰਾਪਤੀ ਲਈ ਸੰਗੀਤ ਵਰਗੀ ਪਾਰਸ ਗਿਣ ਹੁੰਦੀ ਸਿਨਫ਼ ਵਿਚ ਵੀ ਬਲਿਊ-ਡਾਕੂਮੈਂਟੇਸ਼ਨ ਦੇ ਨੰਗ-ਨੰਗੇਜ ਦੀ ਦਖ਼ਲਅੰਦਾਜ਼ੀ ਉੱਤੇ ਫ਼ਿਕਰਮੰਦ ਹੈ।

ਇਸ ਕਹਾਣੀ ਦੀ ਮੁੱਢਲੀ ਤੰਦ ਦਸੂਹਾ ਸਥਿਤ ਡੀ. ਏ. ਵੀ. ਕਾਲਿਜ ਦੇ ਇਕ ਪ੍ਰਾਧਿਆਪਕ ਨਾਲ ਜਾ ਜੁੜਦੀ ਹੈ। ਉਹ ਤੇ ਉਸਦੀ ਪਤਨੀ ਸਰਕਾਰੀ ਸਹਾਇਤਾ ਪ੍ਰਾਪਤ ਪੋਸਟਾਂ ਉੱਤੇ ਹੁੰਦਿਆਂ ਹੋਇਆਂ ਵੀ, ਆਪਣੀ ਆਮਦਨ ਦੀ ਚੜ੍ਹਤ ਵੇਲੇ ਦੀਆਂ ਸੋਮੋਂ ਟੈਕਸੀਆਂ ਦੇ ਮਾਲਕ ਸਨ। ਥੋੜ੍ਹਾ ਕੁ ਹੋਰ ਨੀਝ ਲਾਉਣ 'ਤੇ ਪਤਾ ਲੱਗਾ ਸੀ ਕਿ ਇਹੋ ਜਿਹਾ ਵਰਤਾਰਾ ਕਿਸੇ ਇਕ ਸਥਾਨ, ਸੰਸਥਾ ਜਾਂ ਸ਼ਹਿਰ ਤਕ ਸੀਮਤ ਨਹੀਂ ਬਲਕਿ ਇਸ ਦਾ ਵਿਕਰਾਲ ਰੂਪ ਸਰਕਾਰੀ ਮੁਲਾਜ਼ਮਾਂ ਸਮੇਤ ਹਰ ਥਾਂ ਹਰ ਮਹਿਕਮੇਂ ਅੰਦਰ ਵੱਖ ਵੱਖ ਢੰਗਾਂ ਨਾਲ ਖਿੱਲਰਿਆ ਪਿਆ ਸੀ+ਹੈ।

ਇਹ ਠੀਕ ਹੈ ਕਿ ਗਲੋਬਲ ਪਿੰਡ ਦੇ ਅਖੌਤੀ ਵਿਕਾਸ ਮਾਡਲ ਨੇ ਵਿਸ਼ਵ ਵਿਆਪੀ ਸੰਕਟ ਖੜ੍ਹੇ ਕੀਤੇ ਹਨ। ਇਕ ਭਾਸ਼ਾ, ਇਕ ਸਭਿਆਚਾਰ ਵੱਲ ਨੂੰ ਵਧ ਰਹੇ ਇਸ ਵਰਤਾਰੇ ਨੇ ਸਭਿਆਚਾਰਕ ਅਨੇਕਤਾਵਾਂ ਦੀ ਬੇਸ਼ਕੀਮਤੀ ਦੌਲਤ ਨੂੰ ਵੀ ਖੋਰਾ ਲਾਇਆ ਹੈ ਅਤੇ ਮਨੁੱਖ ਅੰਦਰਲੀ ਮਨੁੱਖਤਾ ਨੂੰ ਅੰਦਰੋ-ਅੰਦਰ ਖਾ ਕੇ ਇਸ ਦੀ ਦ੍ਰਿਸ਼ਟੀ ਨੂੰ ਵੀ ਧੁੰਧਲਾ ਕੀਤਾ ਹੈ। ਤਾਂ ਵੀ ਸਾਡੇ ਜਨ-ਸਮੂਹ ਦੇ ਇਕ ਵੱਡੇ ਹਿੱਸੇ ਨੂੰ, ਨਾ ਤਾਂ ਮੰਡੀ ਆਰਥਿਕਤਾ ਦੀ ਚਮਕ-ਦਮਕ ਹੀ ਰਾਸ ਆਉਂਦੀ ਦਿਸਦੀ ਹੈ ਤੇ ਨਾ ਹੀ ਇਸ ਦੇ ਬੀਮਾਰ ਸਭਿਆਚਾਰ ਕਾਰਨ ਵਿਭਾਜਤ ਹੋਏ ਰਿਸ਼ਤਿਆਂ ਦੀ ਅਨੈਤਿਕਤਾ।

ਅੱਜੋਕੇ ਕੇਂਦਰੀਕ੍ਰਿਤ ਵਿਕਾਸ-ਪ੍ਰਬੰਧ ਦਾ ਇਕ ਨਾਂਹ-ਪੱਖ ਇਹ ਵੀ ਹੈ ਕਿ ਇਸ ਸਾਹਮਣੇ ਬਦਲਵਾਂ ਮਾਡਲ ਪੇਸ਼ ਕਰਨ ਵਾਲੀਆਂ ਸਾਡੇ ਮੁਲਕ ਦੀਆਂ ਖੱਬੀਆਂ ਧਿਰਾਂ ਨੇ ਜਾਂ ਤਾਂ ਉਸੇ ਮਾਡਲ ਦੀ ਪ੍ਰਸੰਗਕਤਾ ਨੂੰ ਹੂ-ਬ-ਹੂ ਪ੍ਰਵਾਨ ਕਰ ਲਿਆ ਹੈ, ਜਾਂ ਫਿਰ ਆਪਣੇ ਵਰਤਾਰੇ ਨੂੰ ਅਪਡੇਟ ਕਰਕੇ, ਵਿਸ਼ਵੀਕ੍ਰਿਤ ਨੀਤੀਆਂ ਦੇ ਅਨੁਸਾਰੀ ਹੋਣ ਦਾ ਨਿਰਨਾ ਲੈ ਲਿਆ ਹੈ। ਇਸ ਦੇ

ਸਿੱਟੇ ਵਜੋਂ ਸਾਡੇ ਸਾਹਿਤ, ਵਿਸ਼ੇਸ਼ ਕਰਕੇ ਕਹਾਣੀ ਲੇਖਕ ਨੇ ਮੰਡੀ ਦਾ ਕਹਾਣੀਕਾਰ ਬਣਨ ਨੂੰ ਪਹਿਲ ਦੇ ਦਿੱਤੀ ਜਾਂ ਫਿਰ ਸਮੁੱਚੇ ਮਾਨਵੀ ਸਮਾਜ ਦੀ ਥਾਂ ਇਸ ਅੰਦਰਲੇ ਜਾਤੀ, ਉਪ-ਜਾਤੀ ਟੋਟਿਆਂ ਦੁਆਲੇ ਆਪਣੀ ਕਲਮ ਨੂੰ ਕੇਂਦਰਤ ਕਰ ਲਿਆ। ਫਲ-ਸਰੂਪ ਅੱਜ ਦੀ ਚੋਖੀ ਪੰਜਾਬੀ ਕਹਾਣੀ ਯੋਗ-ਅਯੋਗ ਜਿਨਸੀ ਸੰਬੰਧਾਂ ਦੁਆਲੇ, ਜਾਂ ਦਲਿਤ ਗਿਣ ਹੁੰਦੇ ਵਰਗਾਂ ਦੀਆਂ ਲੋੜਾਂ-ਔਕੜਾਂ ਦੇ ਉਪ-ਭਾਵੁਕ ਵਰਨਣ ਦੁਆਲੇ ਹੀ ਪਰਿਕਰਮਾ ਕਰਦੀ ਜਾਪਦੀ ਹੈ।

ਪ੍ਰਗਤੀਸ਼ੀਲਤਾ-ਪ੍ਰਗਤੀਵਾਦ ਵਰਗੇ ਸੰਕਲਪ ਤਾਂ ਅੱਜ ਦੀ ਕਹਾਣੀ ਨੇ ਜਿਵੇਂ ਕਿਸੇ ਡੂੰਘੀ ਕਬਰ ਅੰਦਰ ਦਫ਼ਨਾ ਦਿੱਤੇ ਹੋਣ। ਪਰ ਮੇਰੀ ਕਹਾਣੀ ਲਿਖਤ ਨੂੰ ਅਜੇ ਤਕ ਵੀ ਇਹ ਦੋਨੋਂ ਸੰਕਲਪ ਕਿਸੇ ਵੀ ਤਰ੍ਹਾਂ ਬੀਤ ਚੁੱਕੇ ਸਮੇਂ ਦੀ ਦਾਸਤਾਨ ਨਹੀਂ ਜਾਪਦੇ। ਮੈਨੂੰ ਅੱਜ ਵੀ ਇਹਨਾਂ ਅੰਦਰ ਪੂਰੀ ਦੀ ਪੂਰੀ ਮਨੁੱਖਤਾ ਲਈ ਕਲਿਆਣਕਾਰੀ ਵਿਵਸਥਾ ਉਸਾਰ ਲੈਣ ਦੀ ਸ਼ਕਤੀ ਦਾ ਆਭਾਸ ਹੈ। ਭਾਵੇਂ ਕਿ, ਇਤਿਹਾਸ ਦੀਆਂ ਕਈ ਸਾਰੀਆਂ ਉਦਾਹਰਨਾਂ ਵਰਗਾ ਤਿਆਗ ਤੇ ਦ੍ਰਿੜ ਸੰਕਲਪ ਇਸ ਸਿਧਾਂਤ ਦੇ ਪੈਰੋਕਾਰਾਂ ਅੰਦਰੋਂ ਅਲੋਪ ਹੋ ਗਿਆ ਹੈ, ਤਾਂ ਵੀ ਹੋ ਚੀ ਮਿੰਨ੍ਹ ਦੀ ਸਾਦਗੀ ਤੇ ਬਚਨਬੱਧਤਾ ਦੀ ਉਦਾਹਰਨ ਇਹਨਾਂ ਕਾਮਿਆਂ ਅੰਦਰੋਂ ਖਿਸਕ ਚੁੱਕੀ ਦ੍ਰਿੜਤਾ ਨੂੰ ਮੁੜ ਪੈਰਾਂ ਸਿਰ ਕਰ ਸਕਦੀ ਹੈ।

ਸਾਡੇ ਦੇਸ਼ ਦੇ ਸਾਬਕਾ ਰਾਸ਼ਟਰਪਤੀ ਆਰ. ਕੇ. ਨਾਰਾਇਣਨ ਨੇ ਦੱਸਿਆ ਸੀ ਕਿ ਉਹ ਆਈ. ਐੱਫ਼. ਐੱਸ. ਵਿਚ ਨਿਯੁਕਤ ਹੋ ਕੇ ਵੀਅਤਨਾਮ ਦੇ ਪ੍ਰਧਾਨ ਹੋ ਚੀ ਮਿੰਨ੍ਹ ਨੂੰ ਉਸ ਦੇ ਰਾਸ਼ਟਰਪਤੀ ਨਿਵਾਸ 'ਤੇ ਮਿਲਣ ਗਏ। ਮਹੱਲ ਬਹੁਤ ਸ਼ਾਨਦਾਰ ਇਮਾਰਤ ਸੀ। ਉਹਨਾਂ ਨੂੰ ਦੱਸਿਆ ਗਿਆ ਕਿ ਪ੍ਰਧਾਨ ਜੀ ਇਸ ਮਹੱਲ ਵਿਚ ਨਹੀਂ, ਨਾਲ ਲਗਦੇ ਛੋਟੇ ਜਿਹੇ ਮਕਾਨ ਵਿਚ ਨਿਵਾਸ ਕਰਦੇ ਹਨ। ਮਹੱਲ ਸਿਰਫ਼ ਸਰਕਾਰੀ ਮਹਿਮਾਨਾਂ ਲਈ ਵਰਤਿਆ ਜਾਂਦਾ ਹੈ। ਨਾਰਾਇਣਨ ਉਸ ਘਰ ਵਿਚ ਚਲੇ ਗਏ। ਜਾਂਦਿਆਂ ਉਹਨਾਂ ਦੇਖਿਆ ਕਿ ਪ੍ਰਧਾਨ ਹੋ ਚੀ ਮਿੰਨ੍ਹ ਮੱਝ ਚੋ ਰਹੇ ਸਨ। ਹੋ ਚੀ ਮਿੰਨ੍ਹ ਨੇ ਇਹ ਵੀ ਦੱਸਿਆ ਕਿ ਉਹਨਾਂ ਨੂੰ ਰਾਸ਼ਨ ਤੇ ਕੱਪੜੇ ਆਮ ਨਾਗਰਿਕਾਂ ਵਾਂਗ ਹੀ ਮਿਲਦੇ ਹਨ।

ਇਹ ਸ਼ਾਇਦ ਵੀਅਤਨਾਮੀ ਪ੍ਰਧਾਨ ਵਰਗੇ ਕਾਰਜਕਰਤਾਵਾਂ ਦੀ ਉਦਾਹਰਨ ਦਾ ਸਿੱਟਾ ਹੋਵੇ ਕਿ ਮੇਰੀ ਕਹਾਣੀ 'ਗੜ੍ਹੀ ਬਖਸ਼ਾ ਸਿੰਘ' ਦਾ ਪਾਤਰ ਸਮਿੱਤਰ ਆਪਣੇ ਉਮਰ ਭਰ ਦੇ ਜੋਟੀਦਾਰ, ਤਿਆਗ ਤੇ ਦ੍ਰਿੜ-ਸੰਕਲਪ ਦੇ ਧਾਰਨੀ ਰਹੇ ਕਾਮਰੇਡ ਜੱਥੇਦਾਰ ਗੁਰਬਖਸ਼ ਸਿੰਘ ਦੇ ਅਕਾਲ ਚਲਾਣਾ ਕਰ ਜਾਣ ਪਿੱਛੋਂ, ਉਸ ਦੀ ਸੋਗੀ ਸੱਥ 'ਤੇ ਬੈਠਾ ਟਿਕਟਿਕੀ ਲਾਈ ਅਜੇ ਵੀ ਜੱਥੇਦਾਰ ਵਰਗੇ ਕਿਸੇ ਦੀ ਆਮਦ ਨੂੰ ਤਾਂਘ ਰਿਹਾ ਹੈ। ਇਵੇਂ ਹੀ 'ਅਕਾਲਗੜ੍ਹ', ਕਹਾਣੀ ਦੇ ਪਾਤਰ, ਪਿਆਰਾ ਤੇ ਗਿਆਨੀ ਬੰਤ ਸਿੰਘ; 'ਜੁਬਾੜੇ' ਕਹਾਣੀ ਦੇ ਮਹਿੰਗਾ ਸਿੰਘ-ਬਚਨ ਕੌਰ; 'ਇਕ ਕੰਢੇ ਵਾਲਾ ਦਰਿਆ' ਦੇ ਕਰਮੋਂ; 'ਜਿੰਨ' ਕਹਾਣੀ ਦੇ ਕਿਰਪਾ ਸਿੰਘ; 'ਪੌੜੀ' ਕਹਾਣੀ ਦੇ ਪਾਲਾ ਸਿੰਘ; 'ਅੱਧੇ-ਅਧੂਰੇ' ਕਹਾਣੀ ਦੇ ਪਾਤਰ ਸਾਧੂ; 'ਸੌਰੀ ਜਗਨ' ਦੇ ਅਖ਼ਤਰ; 'ਬੂਟਾ ਰਾਮ ਪੂਰਾ ਹੋ ਗਿਆ' ਦੇ ਕਾਮਰੇਡ ਹਰਭਜਨ; 'ਝਾਂਜਰ' ਕਹਾਣੀ ਦੀ ਬੰਤੀ; 'ਮਿੱਟੀ' ਕਹਾਣੀ ਦੇ ਆਤੂ ਬੁੜ੍ਹੇ; 'ਛਿੰਝ' ਕਹਾਣੀ ਦੇ ਮਾਂ ਜੀ; 'ਹਥਿਆਰ' ਕਹਾਣੀ ਦੇ ਨੌਕਰ ਮੁੰਡੇ, 'ਜੜ੍ਹ' ਕਹਾਣੀ ਦੇ ਮਾਸਟਰ ਸ਼ਾਮ ਸੁੰਦਰ ਵਰਗੇ ਪਾਤਰਾਂ ਦੀਆਂ ਹੋਰ ਵੀ ਕਈ ਉਦਾਹਰਨਾਂ ਹਨ, ਜਿਹਨਾਂ ਕਾਰਨ ਮੇਰੀਆਂ ਕਹਾਣੀਆਂ ਦੀ ਪੜ੍ਹਤ ਨੂੰ ਪ੍ਰਗਤੀਵਾਦੀ ਲੇਖਣੀ ਹੋਣ ਦਾ ਮਾਣ ਮਿਲਦਾ ਰਿਹਾ।

ਇਹ ਇਸ ਮਾਣ ਦਾ ਹੀ ਸਿੱਟਾ ਸਮਝਿਆ ਜਾਏ ਕਿ ਮੈਂ ਆਪਣੀ ਲਿਖਤ-ਚੇਤਨਾ ਨੂੰ ਅਮਰਜੀਤ ਢੁੱਡੀਕੇ ਦੀ ਗ਼ਜ਼ਲ ਦੇ ਇਸ ਸ਼ਿਅਰ ਅੰਦਰਲੇ ਸੁਨੇਹੇ ਤੋਂ ਲਾਂਭੇ ਨਹੀਂ ਲੈ ਜਾ ਸਕਿਆ, ਅਤੇ ਨਾ ਹੀ ਇਸ ਦੀ ਅਗਾਂਹ ਤੋਂ ਉਮੀਦ ਕੀਤੀ ਜਾਣੀ ਚਾਹੀਦੀ ਹੈ।

ਆਖ਼ਰੀ ਕਤਰਾ ਜਦੋਂ ਤਕ ਤੇਲ ਦਾ ਉਸਦੇ ਕੋਲ ਸੀ,
ਨ੍ਹੇਰ ਸੰਗ ਦੀਵੇ ਦਾ ਲੜਨਾ, ਜੂਝਣਾ ਜਾਰੀ ਰਿਹਾ।00

[ਨੇੜੇ ਐੱਸ. ਡੀ. ਐੱਮ. ਦਫ਼ਤਰ, ਦਸੂਹਾ, ਜ਼ਿਲ੍ਹਾ ਹੁਸ਼ਿਆਰਪੁਰ]



# ਸੰਗੀ ਸਾਥੀ: ਦਰਸ਼ਨ ਖਟਕੜ

## ਸੋਹਣ ਸਿੰਘ ਪੂੰਨੀ

ਸੰਨ 1959 ਦੇ ਅਪਰੈਲ ਮਹੀਨੇ ਦਾ ਕੋਈ ਦਿਨ ਸੀ। ਮੈਂ ਆਪਣੇ ਪਿੰਡ ਜੀਂਦੋਵਾਲ ਦੇ ਪ੍ਰਾਇਮਰੀ ਸਕੂਲ ਤੋਂ ਪੰਜਵੀਂ ਪਾਸ ਕਰਕੇ ਬੰਗਿਆਂ ਦੇ ਗੌਰਮਿੰਟ ਹਾਈ ਸਕੂਲ 'ਚ ਦਾਖ਼ਲਾ ਲਿਆ ਸੀ। ਸਕੂਲ 'ਚ ਇਹ ਮੇਰਾ ਪਹਿਲਾ ਦਿਨ ਸੀ। ਕਲਾਸ ਵਿਚ ਬਹੁਤੇ ਵਿਦਿਆਰਥੀ ਉਹ ਸਨ, ਜਿਨ੍ਹਾਂ ਨੇ ਪੰਜਵੀਂ ਇਸੇ ਸਕੂਲ 'ਚੋਂ ਹੀ ਕੀਤੀ ਸੀ। ਇਸ ਲਈ ਉਹ ਇਕ ਦੂਜੇ ਨਾਲ ਘੁਲੇ-ਮਿਲੇ ਹੋਏ ਸਨ। ਪਰ ਮੈਂ ਸਕੂਲ 'ਚ ਨਵਾਂ ਹੋਣ ਕਰਕੇ ਓਪਰਾ ਓਪਰਾ ਮਹਿਸੂਸ ਕਰ ਰਿਹਾ ਸਾਂ।

ਕਲਾਸ ਵਿਚ ਵਿਦਿਆਰਥੀ ਦਰਮਿਆਨੀ ਜਿਹੀ ਸਿਹਤ ਵਾਲੇ ਇਕ ਮੁੰਡੇ ਦੀ ਕੁੱਛ ਜ਼ਿਆਦਾ ਹੀ ਖੁਸ਼ਾਮਦ ਕਰ ਰਹੇ ਸਨ। ਅਧਿਆਪਕ ਵੀ ਉਸ ਨੂੰ ਬੜੇ ਸਤਿਕਾਰ ਨਾਲ ਬੁਲਾਉਂਦੇ ਸਨ। ਇਸ ਮੁੰਡੇ ਦੀ ਸ਼ਕਲ ਵੀ ਸਾਊ ਜਿਹੀ ਸੀ ਪਰ ਫੇਰ ਵੀ ਮੇਰੇ ਮਨ ਵਿਚ ਈਰਖਾ ਪੈਦਾ ਹੋਈ ਸੀ ਕਿ ਇਹ ਕੀ 'ਸ਼ੈਅ' ਹੈ ?

ਦੂਸਰੇ ਦਿਨ ਸਾਡੇ ਮਾਸਟਰ ਸੋਹਣ ਸਿੰਘ ਅਟਵਾਲ ਨੇ ਇਸ ਮੁੰਡੇ ਦੀ ਕਮੇਟੀਆਂ ਬਣਾਉਣ ਦੀ ਡਿਊਟੀ ਲਗਾਈ। 'ਸਫਾਈ ਕਮੇਟੀ', 'ਸਪੋਰਟਸ ਕਮੇਟੀ' ਤੇ ਕਈ ਹੋਰ ਕਮੇਟੀਆਂ ਬਣ ਗਈਆਂ। ਮੇਰਾ ਵੀ ਦਿਲ ਕਰਦਾ ਸੀ ਕਿ ਮੈਂ ਵੀ ਕਿਸੇ ਕਮੇਟੀ 'ਚ ਹੋਵਾਂ। ਪਰ ਮੈਂ ਤੇ ਨਵਾਂ ਸਾਂ, ਇਸ ਲਈ ਮੇਰਾ ਨਾਂ ਇਨ੍ਹਾਂ ਕਮੇਟੀਆਂ 'ਚ ਨਾ ਆਇਆ। ਆਖਰ 'ਤੇ ਅਟਵਾਲ ਸਾਹਿਬ ਨੇ ਇਸ ਮੁੰਡੇ ਨੂੰ ਤਕੜੇ ਤਕੜੇ ਚਾਰ-ਪੰਜ ਮੁੰਡੇ 'ਡਸਿਪਲਿਨ ਕਮੇਟੀ' ਲਈ ਚੁਣਨ ਨੂੰ ਆਖਿਆ। 'ਡਸਿਪਲਿਨ ਕਮੇਟੀ' 'ਚ ਵੀ ਇਕ ਹੀ ਥਾਂ ਰਹਿ ਗਈ, ਤਾਂ ਮੈਂ ਹੌਂਸਲਾ ਕਰਕੇ ਅੱਗੇ ਹੋ ਇਸ ਮੁੰਡੇ ਨੂੰ ਜਾ ਆਖਿਆ, "ਓਏ ਮੁੰਡੇ, ਮੈਂ ਵੀ ਬਹੁਤ ਤਕੜਾ ਹਾਂ।" ਉਸ ਨੇ ਮੇਰੇ ਵੱਲ ਧਿਆਨ ਨਾਲ ਵੇਖਿਆ। ਮੇਰਾ ਸਰੀਰ ਵੇਖ ਕੇ ਉਸ ਨੂੰ ਪਤਾ ਤਾਂ ਲੱਗ ਹੀ ਗਿਆ ਹੋਣਾਂ ਕਿ ਮੈਂ ਕਿੱਡਾ ਕੁ ਭਲਵਾਨ ਸਾਂ ਪਰ ਫੇਰ ਵੀ ਉਸ ਮੇਰਾ ਨਾਂ 'ਡਸਿਪਲਿਨ ਕਮੇਟੀ' 'ਚ ਲਿਖ ਲਿਆ। ਮੈਨੂੰ ਇਹ ਮੁੰਡਾ ਹੁਣ ਚੰਗਾ ਲੱਗਾ ਸੀ। ਇਹ ਚੰਗਾ ਮੁੰਡਾ ਦਰਸ਼ਨ ਖਟਕੜ ਸੀ।

ਦਰਸ਼ਨ ਜਮਾਤ ਵਿਚ ਸਭ ਤੋਂ ਹੁਸ਼ਿਆਰ ਤੇ ਸਾਊ ਵਿਦਿਆਰਥੀ ਸੀ। ਦਰਸ਼ਨ ਦਾ ਸਾਊ ਤੇ ਮਾਸੂਮ ਚਿਹਰਾ ਅਤੇ ਦੂਜਿਆਂ ਪ੍ਰਤੀ ਉਸ ਦਾ ਵਰਤਾਉ ਇਸ ਤਰ੍ਹਾਂ ਦਾ ਸੀ ਕਿ ਹਰ ਕੋਈ ਉਸ ਨੂੰ ਪਿਆਰ ਕਰਦਾ ਸੀ। ਮੈਨੂੰ ਜ਼ਿੰਦਗੀ 'ਚ ਸਿਆਣੇ ਮੁੰਡੇ ਹਮੇਸ਼ਾ ਚੰਗੇ ਲੱਗੇ ਨੇ। ਮੈਨੂੰ ਦਰਸ਼ਨ ਵੀ ਚੰਗਾ ਲੱਗਾ। ਮੈਂ ਉਹਦੇ ਨੇੜੇ ਹੋਣ ਦੀ ਕੋਸ਼ਿਸ਼ ਕੀਤੀ। ਉਹਨੇ ਅੱਗੇ ਹੋ, ਮੇਰਾ ਉਸ ਵੱਲ ਵਧਾਇਆ ਦੋਸਤੀ ਦਾ ਹੱਥ ਫੜ ਲਿਆ। ਕੁੱਝ ਹੀ ਹਫਤਿਆਂ ਵਿਚ ਅਸੀਂ ਅੱਛੇ ਦੋਸਤ ਬਣ ਗਏ। ਸਾਡਾ ਇਕ ਦੂਜੇ ਦੇ ਘਰ ਆਉਣ ਜਾਣ ਹੋ ਗਿਆ।

ਸਾਡਾ ਪਰਿਵਾਰਕ ਪਿਛੋਕੜ ਇੱਕੋ ਜਿਹਾ ਹੀ ਸੀ। ਉਸ ਦਾ ਬਾਪ ਚੰਨਣ ਸਿੰਘ, ਮੇਰੇ ਬਾਪ ਵਾਂਗ ਥੋੜ੍ਹੀ ਜ਼ਮੀਨ ਵਾਲਾ, ਧੌੜੀ ਦੀ ਜੁੱਤੀ ਪਾਉਣ ਵਾਲਾ, ਸਿੱਧਾ-ਸਾਦਾ ਕਿਸਾਨ ਸੀ। ਗੀਰੋ ਤੇ ਦਾਲੋ, ਦਰਸ਼ਨ ਦੀਆਂ ਦੋ ਨਿੱਕੀਆਂ ਭੈਣਾਂ ਅਤੇ ਜੋਗਾ ਤੇ ਹਰਪਾਲ, ਦੋ ਨਿੱਕੇ ਭਰਾ ਸਨ। ਮਾਂ ਬਚਨੀ ਸੁਘੜ ਸਿਆਣੀ ਸੀ, ਜਿਸ ਦੀ ਸਿਆਣਪ ਸਦਕਾ ਪਰਿਵਾਰ ਤੰਗੀ ਵਿਚ ਵੀ ਡੰਗ ਟਪਾਈ ਜਾ ਰਿਹਾ ਸੀ।

ਕੁੱਝ ਅਰਸੇ ਬਾਅਦ ਸਾਡੇ ਮਾਪੇ ਵੀ ਇਕ ਦੂਜੇ ਨੂੰ ਜਾਨਣ ਲੱਗ ਪਏ। ਹੌਲੀ ਹੌਲੀ ਦਰਸ਼ਨ ਦੀ ਮਾਂ, ਮੇਰੀ ਮਾਂ ਦੀ ਸਹੇਲੀ ਬਣ ਗਈ। ਗਰਮੀਆਂ ਦੇ ਦਿਨਾਂ 'ਚ ਬੰਗੀਂ ਦਵਾਈ ਲੈਣ ਆਈ, ਉਹ ਦੁਪਹਿਰਾ ਸਾਡੇ ਘਰ ਕੱਟ ਜਾਂਦੀ। ਉਹ ਮੇਰੀ ਮਾਂ ਨਾਲ ਬੱਸ ਚੜ੍ਹਕੇ ਆਨੰਦਪੁਰ ਸਾਹਿਬ ਮੱਥਾ ਟੇਕਣ ਵੀ ਗਈ ਸੀ।

ਪੜ੍ਹਨੇ ਨੂੰ ਤਾਂ ਮੈਂ ਵੀ ਚੰਗਾ ਸਾਂ, ਜਮਾਤ ਵਿਚ ਹੋਰ ਵੀ ਬਹੁਤ ਸਾਰੇ ਹੁਸ਼ਿਆਰ ਵਿਦਿਆਰਥੀ ਸਨ, ਪਰ ਦਰਸ਼ਨ ਦੀ ਗੱਲ ਹੀ ਹੋਰ ਸੀ। ਉਹ ਵੱਖਰੀ ਕਿਸਮ ਦਾ ਵਿਦਿਆਰਥੀ ਸੀ। ਉਹ ਜਮਾਤ ਵਿਚ ਪੜ੍ਹਾਏ ਜਾਂਦੇ ਮਜ਼ਮੂਨਾਂ ਵਿਚ ਤਾਂ ਫਸਟ ਆਉਂਦਾ ਹੀ ਸੀ, ਪਰ ਉਹ ਹੋਰ ਵੀ ਬਹੁਤ ਕੁੱਝ ਜਾਣਦਾ ਸੀ। ਉਹ ਉਦੋਂ ਮੈਜ਼ਨੀ ਤੇ ਗੈਰੀਬਾਲਡੀ ਦੀਆਂ ਗੱਲਾਂ ਕਰਿਆ ਕਰਦਾ ਸੀ। ਉਸ ਕੋਲੋਂ ਇਸ ਤਰ੍ਹਾਂ ਦੀਆਂ ਗੱਲਾਂ ਸੁਣ, ਮੈਨੂੰ ਉਹ ਹੋਰ ਵੀ ਚੰਗਾ ਲਗਦਾ। ਨਵਾਂ ਜਾਨਣ ਦੀ ਇੱਛਾ ਮੇਰੇ 'ਚ ਵੀ ਬੜੀ ਤੀਬਰ ਸੀ। ਮੈਂ ਉਸ ਦੇ ਹੋਰ ਨੇੜੇ ਹੁੰਦਾ ਗਿਆ। ਅਸੀਂ ਬਹੁਤਾ ਸਮਾਂ ਇੱਕਠੇ ਹੀ ਬਿਤਾਉਂਦੇ। ਅੱਧੀ ਛੁੱਟੀ ਨੂੰ ਅਸੀਂ ਸਕੂਲ ਦੀ ਲਾਇਬਰੇਰੀ 'ਚ ਜਾ ਕੇ ਪੰਜਾਬੀ ਦੀਆਂ ਅਖ਼ਬਾਰਾਂ ਤੇ ਸਾਹਿਤਕ ਰਿਸਾਲੇ ਪੜ੍ਹਦੇ। 'ਪ੍ਰੀਤ ਲੜੀ', 'ਕਵਿਤਾ', 'ਪੰਜ ਦਰਿਆ', 'ਆਰਸੀ' ਆਦਿ ਸਾਰੇ ਰਿਸਾਲੇ, ਅਸੀਂ ਪੜ੍ਹਿਆ ਕਰਦੇ ਸੀ। ਪੰਜਾਬੀ ਸਾਹਿਤ ਦੀਆਂ ਕਿਤਾਬਾਂ ਅਸੀਂ ਘਰ ਲਿਜਾ ਕੇ ਪੜ੍ਹਦੇ। ਸਕੂਲ 'ਚ ਪੜ੍ਹਦਿਆਂ ਅਸੀਂ ਨਾਨਕ ਸਿੰਘ, ਕੰਵਲ, ਅੰਮ੍ਰਿਤਾ ਤੇ ਗੁਰਬਖਸ਼ ਸਿੰਘ ਕਾਫੀ ਪੜ੍ਹੇ ਸਨ।

ਉਸ ਦੌਰ ਦੇ ਹੋਰ ਅਗਾਂਹਵਧੂ ਮੁੰਡਿਆਂ ਵਾਂਗ ਦਰਸ਼ਨ ਉੱਤੇ ਵੀ 'ਪ੍ਰੀਤ ਲੜੀ' ਦਾ ਬਹੁਤ ਪ੍ਰਭਾਵ ਸੀ। ਸਕੂਲ ਦੇ ਆਖਰੀ ਸਾਲ, ਫਰਵਰੀ, 1964 'ਚ ਖਿੱਚੀ ਦਸਵੀਂ ਜਮਾਤ ਦੀ ਸਾਡੀ ਗਰੁੱਪ ਫੋਟੋ ਵਿਚ ਦਰਸ਼ਨ ਮੇਰੇ ਨਾਲ ਹੱਥ ਵਿਚ 'ਪ੍ਰੀਤ ਲੜੀ' ਫੜੀ ਖੜ੍ਹਾ ਹੈ।

1962 ਦੀਆਂ ਗਰਮੀਆਂ 'ਚ ਗਿਆਨੀ ਪਿਆਰਾ ਸਿੰਘ ਅਠਵਾਲ ਸਾਡੇ ਪੰਜਾਬੀ ਟੀਚਰ ਬਣ ਕੇ ਆਏ ਸਨ। ਉਨ੍ਹਾਂ ਚੰਡੀਗੜ੍ਹੋਂ ਪੰਜਾਬੀ ਦੀ ਨਵੀਂ ਨਵੀਂ ਐੱਮ.ਏ. ਕੀਤੀ ਸੀ। ਉਨ੍ਹਾਂ ਦੇ ਆਉਣ ਤੋਂ ਪਹਿਲਾਂ, ਸਾਡੇ ਤਿਮਾਹੀ ਇਮਤਿਹਾਨ ਹੋ ਚੁੱਕੇ ਸੀ, ਪਰ ਪੰਜਾਬੀ ਦਾ ਪਰਚਾ ਗਿਆਨੀ ਪਿਆਰਾ ਸਿੰਘ ਹੁਰਾਂ ਆ ਕੇ ਮਾਰਕ ਕੀਤਾ ਸੀ। ਉਹ ਸਾਡੀ ਜਮਾਤ 'ਚ ਪਹਿਲੇ ਦਿਨ ਆਏ ਤਾਂ ਉਨ੍ਹਾਂ ਆਉਂਦਿਆਂ ਹੀ ਪਹਿਲਾ ਸਵਾਲ ਇਹ ਕੀਤਾ, "ਤੁਹਾਡੇ 'ਚੋਂ ਦਰਸ਼ਨ ਕੌਣ ਹੈ?" ਦਰਸ਼ਨ ਖੜ੍ਹਾ ਹੋ ਗਿਆ। ਗਿਆਨੀ ਹੁਰਾਂ ਸਾਰਾ ਪੀਰੀਅਡ ਦਰਸ਼ਨ ਦੇ ਉਸ ਪੇਪਰ ਦੀਆ ਸਿਫਤਾਂ ਕਰਦਿਆਂ ਲੰਘਾ ਦਿੱਤਾ, ਜੋ ਉਨ੍ਹਾਂ ਆ ਕੇ ਮਾਰਕ ਕੀਤਾ ਸੀ। ਪੇਪਰ ਵਿਚਲੇ ਦਰਸ਼ਨ ਦੇ ਲੇਖ 'ਮੇਰਾ ਪਿੰਡ' ਬਾਰੇ ਬੋਲੇ ਉਨ੍ਹਾਂ ਦੇ ਸ਼ਬਦ ਮੈਨੂੰ ਅੱਜ ਵੀ ਯਾਦ ਹਨ। ਉਨ੍ਹਾਂ ਆਖਿਆ ਸੀ, "ਸਾਡੀ ਚੰਡੀਗੜ੍ਹ ਵਾਲੀ ਐੱਮ.ਏ. ਦੀ ਜਮਾਤ ਦਾ ਕੋਈ ਵੀ ਵਿਦਿਆਰਥੀ ਦਰਸ਼ਨ ਦੇ ਇਸ ਲੇਖ ਜਿੰਨਾ ਵਧੀਆ ਲੇਖ ਨਹੀਂ ਸੀ ਲਿਖ ਸਕਦਾ।"

ਗਿਆਨੀ ਜੀ ਮਾਰਕਸੀ ਵਿਚਾਰਾਂ ਦੇ ਸਨ। ਉਨ੍ਹਾਂ ਸਾਡੀ ਜਮਾਤ ਬਾਰੇ ਅੰਦਾਜ਼ਾ ਲਾ ਲਿਆ ਸੀ ਕਿ ਸਾਰੇ ਹੀ ਵਿਦਿਆਰਥੀ ਵਧੀਆ ਨੰਬਰਾਂ 'ਚ ਪਾਸ ਹੋਣ ਵਾਲੇ ਹਨ। ਇਸ ਲਈ ਉਹ ਕੋਰਸ ਦੀਆਂ ਕਿਤਾਬਾਂ ਬਾਰੇ ਘੱਟ ਤੇ ਦੂਸਰੀਆਂ ਬਾਰੇ ਜ਼ਿਆਦਾ ਗੱਲਾਂ ਕਰਦੇ ਸੀ, ਖਾਸ ਕਰਕੇ ਰੂਸੀ ਸਾਹਿਤ ਦੀਆਂ ਕਿਤਾਬਾਂ ਬਾਰੇ। ਅਸੀਂ ਰੂਸੀ ਨਾਵਲਾਂ ਬਾਰੇ ਡਿਸਕਸ਼ਨ ਕਰਦੇ, 'ਮਾਂ' ਬਾਰੇ, 'ਸੂਰਮੇ ਦੀ ਸਿਰਜਣਾ' ਬਾਰੇ ਜਾਂ ਕਿਸੇ ਹੋਰ ਰੂਸੀ ਨਾਵਲ ਬਾਰੇ। ਇਸ ਡਿਸਕਸ਼ਨ ਵਿਚ ਦਰਸ਼ਨ ਦਾ ਪੱਧਰ ਉਹ ਹੀ ਹੁੰਦਾ ਸੀ, ਜੋ ਗਿਆਨੀ ਪਿਆਰਾ ਸਿੰਘ ਜੀ ਦਾ।

ਸਾਡੀ ਜਮਾਤ ਦੇ ਸੈਕਸ਼ਨ 'ਸੀ' ਦੇ ਵਿਦਿਆਰਥੀਆਂ ਨੂੰ ਪੜ੍ਹਾਉਣ ਲਈ ਕਈ ਕਈ ਦਿਨ ਕੋਈ ਅਧਿਆਪਕ ਹੀ ਨਹੀਂ ਸੀ ਆਉਂਦਾ। ਇਸ ਤਰ੍ਹਾਂ ਦੇ ਕਈ ਕਾਰਨਾਂ ਕਰਕੇ ਇਹ ਵਿਦਿਆਰਥੀ ਪੜ੍ਹਾਈ ਵਿਚ ਬਹੁਤ ਪਿੱਛੇ ਰਹਿ ਗਏ ਸਨ। ਦਸਵੀਂ ਦੇ ਅੱਧ 'ਚ ਜਾ ਕੇ ਸੈਕਸ਼ਨ 'ਸੀ' 'ਚ ਸਿਰਫ ਦਸ-ਪੰਦਰਾਂ ਵਿਦਿਆਰਥੀ ਰਹਿ ਗਏ ਸਨ ਤੇ ਉਨ੍ਹਾਂ ਨੂੰ ਸਾਡੇ ਸੈਕਸ਼ਨ 'ਬੀ' ਨਾਲ ਰਲ਼ਾ ਦਿੱਤਾ ਗਿਆ ਸੀ। ਸਾਡੇ ਮਾਸਟਰਾਂ ਨੂੰ ਡਰ ਸੀ ਕਿ ਇਸ ਤਰ੍ਹਾਂ ਉਨ੍ਹਾਂ ਦੇ ਰਿਜ਼ਲਟ ਉੱਤੇ ਭੈੜਾ ਅਸਰ ਪਵੇਗਾ। ਆਪਣਾ ਰਿਜ਼ਲਟ ਚੰਗਾ ਬਣਾਈ ਰੱਖਣ ਲਈ ਸਾਡੇ ਇਹ ਮਾਸਟਰ ਇਨ੍ਹਾਂ ਕਮਜ਼ੋਰ ਵਿਦਿਆਰਥੀਆਂ ਨੂੰ ਕੁੱਟ ਕੁੱਟ ਕੇ ਸਕੂਲੋਂ ਭਜਾਉਣਾ ਚਾਹੁੰਦੇ ਸਨ। ਹਿਸਾਬ ਅਤੇ ਅੰਗਰੇਜ਼ੀ ਦੇ ਮਾਸਟਰ ਤਾਂ ਇਨ੍ਹਾਂ ਨੂੰ ਬੁਰੀ ਤਰ੍ਹਾਂ ਕੁੱਟਦੇ ਸਨ। ਦਰਸ਼ਨ ਇਨ੍ਹਾਂ ਵਿਦਿਆਰਥੀਆਂ ਨੂੰ



ਕੁੱਟ ਪੈਂਦੀ ਨਹੀਂ ਸੀ ਵੇਖ ਸਕਦਾ। ਉਸ ਨੇ ਕੁੱਟ ਤੋਂ ਬਚਾਉਣ ਲਈ ਇਨ੍ਹਾਂ ਮੁੰਡਿਆਂ ਨੂੰ ਹਰ ਰੋਜ਼ ਸਕੂਲੋਂ ਬਾਅਦ ਘੰਟਾ ਡੇਢ-ਘੰਟਾ ਪੜ੍ਹਾਉਣਾ ਸ਼ੁਰੂ ਕਰ ਦਿੱਤਾ। ਅਗਲੇ ਦਿਨ ਸਕੂਲ ਲੱਗਣ ਤੋਂ ਪਹਿਲਾਂ, ਦਰਸ਼ਨ ਇਨ੍ਹਾਂ ਮੁੰਡਿਆਂ ਨਾਲ ਫੇਰ ਬੈਠਦਾ ਤੇ ਯਕੀਨੀ ਬਣਾਉਂਦਾ ਕਿ ਉਨ੍ਹਾਂ ਨੇ ਆਪਣਾ ਸਕੂਲ ਦਾ ਕੰਮ ਕੀਤਾ ਹੋਇਆ ਹੋਵੇ ਤੇ ਉਨ੍ਹਾਂ ਨੂੰ ਆਪਣਾ ਸਬਕ ਯਾਦ ਹੋਵੇ।

ਕੋਮਲ ਮਨ ਤੇ ਮਹੀਨ ਸੋਚ ਵਾਲਾ ਸਾਊ ਦਰਸ਼ਨ, ਸਕੂਲੋਂ ਬਾਅਦ ਮੇਰੇ ਪਿੰਡ ਕੋਲ ਦੀ ਲੰਘ ਕੇ, ਚਾਰ ਮੀਲ ਦੀ ਦੂਰੀ 'ਤੇ ਪੈਂਦੇ ਆਪਣੇ ਪਿੰਡ ਮੰਗੂਵਾਲ ਨੂੰ ਤੁਰ ਕੇ ਜਾਇਆ ਕਰਦਾ ਸੀ। ਇਕ ਦਿਨ ਉਹ ਇਕੱਲਾ ਹੀ ਜਾ ਰਿਹਾ ਸੀ। ਉਸ ਨੇ ਵੇਖਿਆ ਕਿ ਮੇਰੇ ਪਿੰਡ ਦੇ ਸਾਹਮਣੇ, ਸਾਡੇ ਖੇਤਾਂ ਕੋਲ, ਬੰਗਾ-ਨਵਾਂਸ਼ਹਿਰ ਸੜਕ ਦੇ ਕਿਨਾਰੇ ਖਤਾਨਾਂ 'ਚ ਮੇਰੇ ਪਿੰਡ ਦੇ ਦਲਿਤਾਂ ਦੀ ਤੇਰਾਂ-ਚੌਦਾਂ ਸਾਲ ਦੀ ਕੁੜੀ ਖੜ੍ਹੀ ਸੀ। ਉਸ ਨੇ ਸੁੱਕੇ ਬਾਲਣ ਦੀ ਵੱਡੀ ਸਾਰੀ ਪੰਡ ਤਿਆਰ ਕੀਤੀ ਹੋਈ ਸੀ, ਜੋ ਉਹ ਇਕੱਲੀ ਚੁੱਕ ਕੇ ਆਪਣੇ ਸਿਰ 'ਤੇ ਨਹੀਂ ਸੀ ਰੱਖ ਸਕਦੀ। ਉਸ ਦਲਿਤ ਕੁੜੀ ਨੇ ਦਰਸ਼ਨ ਵੱਲ ਵੇਖਿਆ ਤਾਂ ਸੀ, ਪਰ ਉਹ ਮੱਦਦ ਮੰਗਣ ਦਾ ਹੌਂਸਲਾ ਨਹੀਂ ਸੀ ਕਰ ਸਕੀ। ਦਰਸ਼ਨ ਨੇ ਆਪ ਕੁੜੀ ਕੋਲ ਜਾ ਕੇ ਪੰਡ ਉਸ ਦੇ ਸਿਰ 'ਤੇ ਰਖਾ ਦਿੱਤੀ ਸੀ। ਮੈਂ ਸਕੂਲੋਂ ਆ ਕੇ ਚਾਚੇ ਨੂੰ ਖੇਤਾਂ 'ਚ ਚਾਹ ਦੇਣ ਗਿਆ, ਤਾਂ ਸੜਕ ਪਾਰ ਕਰਦਿਆਂ ਦੇਖਿਆ ਕਿ ਦਰਸ਼ਨ ਖਤਾਨਾਂ 'ਚ ਕਾਪੀ ਪੈਨਸਲ ਲਈ ਬੈਠਾ, ਉਸ ਕੁੜੀ ਬਾਰੇ ਕਵਿਤਾ ਲਿਖ ਰਿਹਾ ਸੀ। ਇਹ ਕਵਿਤਾ ਪ੍ਰੋਫੈਸਰ ਮੋਹਨ ਸਿੰਘ ਦੀ 'ਕੁੜੀ ਪੋਠੋਹਾਰ ਦੀ' ਵਰਗੀ ਨਹੀਂ ਸੀ। ਮੈਨੂੰ ਉਸ ਕਵਿਤਾ ਦੇ ਬੋਲ ਤਾਂ ਹੁਣ ਯਾਦ ਨਹੀਂ, ਪਰ ਇਸ ਵਿਚ ਉਸ ਕੁੜੀ ਦੇ ਨੰਗੇ ਪੈਰਾਂ, ਉਸ ਦੇ ਪਾਟੇ ਕੱਪੜਿਆਂ ਤੇ ਉਸ ਦੇ ਸਕੂਲ ਨਾ ਜਾਣ ਦੇ ਕਾਰਨਾਂ ਬਾਰੇ ਗੱਲ ਕੀਤੀ ਹੋਈ ਸੀ। ਬਾਅਦ 'ਚ ਇਹ ਕਵਿਤਾ ਧਨਵੰਤ ਸਿੰਘ ਸੀਤਲ ਵੱਲੋਂ ਕੱਢੇ ਜਾਂਦੇ ਰਿਸਾਲੇ 'ਭਾਰਤੀ ਨਾਰੀ' ਵਿਚ ਛਪੀ ਸੀ।

ਦਰਸ਼ਨ ਬਹੁਪੱਖੀ ਸ਼ਖ਼ਸੀਅਤ ਵਾਲਾ ਮੁੰਡਾ ਸੀ। ਉਹ ਸਾਊ, ਮਿੱਠ-ਬੋਲੜਾ, ਨਰਮ-ਦਿਲ, ਦਿਆਲੂ ਤੇ ਮਨੁੱਖਤਾ ਨੂੰ ਪਿਆਰ ਕਰਨ ਵਾਲਾ ਦਲੇਰ ਮੁੰਡਾ ਸੀ। ਪੜ੍ਹਾਈ 'ਚ ਹੁਸ਼ਿਆਰ ਹੋਣ ਦੇ ਨਾਲ ਨਾਲ ਉਹ ਖਿਡਾਰੀ ਵੀ ਵਧੀਆ ਸੀ। ਉਹ ਸਕੂਲ ਦੀ ਹਾਕੀ ਟੀਮ ਦਾ ਮੈਂਬਰ ਸੀ। ਕੱਬਡੀ, ਵਾਲੀਬਾਲ ਤੇ ਫੁੱਟਬਾਲ ਬਹੁਤ ਸੋਹਣਾ ਖੇਡ ਲੈਂਦਾ ਸੀ। ਹਾਈ ਜੰਪ ਸਕੂਲ ਵਿਚ ਸਭ ਤੋਂ ਜ਼ਿਆਦਾ ਉਹ ਹੀ ਲਾਉਂਦਾ ਸੀ। ਕਵਿਤਾ ਦੇ ਨਾਲ ਨਾਲ ਉਹ ਵਾਰਤਕ ਵੀ ਕਮਾਲ ਦੀ ਲਿਖਦਾ ਸੀ। ਉਸ ਦੀ ਅਣਛਪੀ ਵਾਰਤਕ ਦੇ ਕਈ ਪੈਰ੍ਹੇ ਮੈਨੂੰ ਅੱਜ ਵੀ ਕਵਿਤਾ ਵਾਂਗ ਜ਼ੁਬਾਨੀ ਯਾਦ ਹਨ। ਅਕਤੂਬਰ 1964 'ਚ ਲਿਖੇ ਉਸ ਦੇ ਕਿਸੇ ਅਣਛਪੇ ਲੇਖ ਦੀਆਂ ਕੁਝ ਸਤਰਾਂ: "...ਪੂਰਨ ਆਇਆ, ਹੁਸਨ ਤੱਕਿਆ, ਸੋਚਿਆ ਮੇਰਾ ਹੋ ਕੇ ਰਹਿ ਜਾਵੇ। ਜੋਗੀ ਤੁਰ ਜਾਣਾ ਜਾਣਦੇ ਨੇ। ਤੁਰਦੇ ਜਾਣਾ ਹੀ ਜੀਵਨ ਹੈ, ਰੁਕ ਜਾਣਾ ਮੌਤ।" ਦਰਸ਼ਨ ਡਰਾਮੇ 'ਚ ਅਦਾਕਾਰੀ ਬਹੁਤ ਸੋਹਣੀ ਕਰ ਲੈਂਦਾ ਸੀ। ਸੱਤਵੀਂ-ਅੱਠਵੀਂ 'ਚ ਪੜ੍ਹਦਿਆਂ ਹੀ ਉਹਨੇ ਆਪਣੇ ਪਿੰਡ ਡਰਾਮਾ ਕਲੱਬ ਬਣਾਈ ਸੀ। ਗ਼ਰੀਬ ਤੇ ਅਨਪੜ੍ਹ ਮਾਪਿਆਂ ਦੇ ਪੇਂਡੂ ਮੁੰਡੇ ਨੇ ਸੰਗੀਤ ਦੀ ਸਿਖਲਾਈ ਤਾਂ ਕੀ ਲੈਣੀ ਸੀ, ਪਰ ਉਂਝ ਦਰਸ਼ਨ ਗਾ ਬਹੁਤ ਸੋਹਣਾ ਲੈਂਦਾ ਸੀ।

ਸ਼ਹੀਦ ਭਗਤ ਸਿੰਘ ਦਾ ਪਿੰਡ ਖਟਕੜ ਕਲਾਂ, ਬੰਗਿਆਂ ਤੋਂ ਢਾਈ-ਤਿੰਨ ਮੀਲ ਦੂਰ, ਮੇਰੇ ਤੇ ਦਰਸ਼ਨ ਦੇ ਪਿੰਡਾਂ ਦੇ ਵਿਚਕਾਰ ਪੈਂਦਾ ਹੈ। ਉੱਥੇ ਹਰ ਸਾਲ 23 ਮਾਰਚ ਨੂੰ ਸ਼ਹੀਦ ਭਗਤ ਸਿੰਘ ਦੀ ਬਰਸੀ 'ਤੇ ਬੜਾ ਵੱਡਾ ਮੇਲਾ ਲੱਗਦਾ ਹੈ। ਮੈਂ ਤੇ ਦਰਸ਼ਨ ਇਹ ਮੇਲਾ ਵੇਖਣ ਜਾਇਆ ਕਰਦੇ ਸਾਂ। ਅਕਾਲੀਆਂ, ਕਾਂਗਰਸੀਆਂ ਤੇ ਕਮਿਊਨਿਸਟਾਂ ਨੇ ਆਪੋ-ਆਪਣੀਆਂ ਸਟੇਜਾਂ ਲਾਈਆਂ ਹੁੰਦੀਆਂ ਸਨ। ਅਸੀਂ ਬਹੁਤਾ ਸਮਾਂ ਕਾਮਰੇਡਾਂ ਵਾਲੇ ਪਾਸੇ ਹੀ ਰਹਿੰਦੇ। ਇਕ ਵਾਰ ਰਾਤ ਨੂੰ ਕਾਮਰੇਡਾਂ ਦੀ ਸਟੇਜ 'ਤੇ ਜੁਗਿੰਦਰ ਬਾਹਰਲਾ ਆਪਣੀ ਟੀਮ ਨਾਲ ਡਰਾਮਾ ਖੇਡ ਰਿਹਾ ਸੀ। ਜੁਗਿੰਦਰ ਸੂਟ-ਬੂਟ ਪਾਈ, ਸਿਰ 'ਤੇ ਹੈਟ ਟਿਕਾਈ, ਹੱਥ 'ਚ ਫੜੀ ਸੋਟੀ ਘੁਮਾਉਂਦਾ ਆਪਣੇ

ਸਾਹਮਣੇ ਖੜ੍ਹੇ ਹਿੰਦੁਸਤਾਨੀ ਲੀਡਰਾਂ ਵੱਲ ਵੇਖਦਿਆਂ ਗੀਤ ਗਾ ਰਿਹਾ ਸੀ :

*ਮੈਨੂੰ ਗੋਰਾ ਗੋਰਾ ਕਹਿੰਦੇ ਨੇ, ਮੈਂ ਬੇਟਾ ਇੰਗਲਿਸਤਾਨ ਦਾ*
*ਹਰ ਚੀਜ਼ 'ਤੇ ਕਬਜ਼ਾ ਮੇਰਾ, ਮੈਂ ਮਾਲਕ ਹਿੰਦੁਸਤਾਨ ਦਾ*

ਫੇਰ ਇਹ 'ਗੋਰਾ' ਅੱਖਾਂ ਨਾਲ ਸ਼ਰਾਰਤਾਂ ਜਿਹੀਆਂ ਕਰਦਾ, ਬੜੀ ਆਕੜ ਨਾਲ ਉਨ੍ਹਾਂ ਲੀਡਰਾਂ ਤੋਂ ਪੁੱਛਦਾ ਸੀ, "ਠੀਕ ਆ ਨਾ ਠੀਕ ?" ਲੀਡਰ ਹੱਥ ਜੋੜੀ ਖੜ੍ਹੇ, ਸਿਰ ਨਿਵਾ ਨਿਵਾ ਕੇ, 'ਗੋਰੇ' ਨਾਲ ਸਹਿਮਤੀ ਪ੍ਰਗਟਾਅ ਰਹੇ ਸਨ। ਲੋਕ ਖਿੜ-ਖਿੜਾ ਕੇ ਹੱਸ ਰਹੇ ਸਨ। ਪਰ ਦਰਸ਼ਨ ਨਹੀਂ ਸੀ ਹੱਸਿਆ। ਉਹ ਚੁੱਪ ਕੀਤਾ ਸੰਜੀਦਾ ਰੌਂਅ 'ਚ ਬੈਠਾ ਰਿਹਾ ਸੀ। ਉਹਦੇ ਵਾਸਤੇ ਸਟੇਜ 'ਤੇ ਹੋ ਰਿਹਾ ਡਰਾਮਾ ਹੱਸਣ ਵਾਲੀ ਨਹੀਂ, ਉਦਾਸ ਕਰਨ ਵਾਲੀ ਗੱਲ ਸੀ।

ਸ਼ਹੀਦ ਭਗਤ ਸਿੰਘ ਦਾ ਭਤੀਜਾ ਦਵਿੰਦਰ, ਸਾਥੋਂ ਦੋ ਜਮਾਤਾਂ ਪਿੱਛੇ ਪੜ੍ਹਦਾ ਸੀ। ਲੰਮੇਂ ਕੱਦ ਤੇ ਭਰਵੇਂ ਸਰੀਰ ਵਾਲੇ, ਇਸ ਸੁਨੱਖੇ ਮੁੰਡੇ ਨੂੰ ਸ਼ਹੀਦ ਭਗਤ ਸਿੰਘ ਦਾ ਭਤੀਜਾ ਹੋਣ ਕਰਕੇ, ਅਸੀਂ ਬੜਾ ਪਿਆਰ ਕਰਦੇ ਸਾਂ। ਉਮਰ 'ਚ ਵੱਡੇ ਤੇ ਦਸਵੀਂ 'ਚ ਪੜ੍ਹਦੇ ਹੋਣ ਕਰਕੇ, ਉਹ ਸਾਡਾ ਬੜਾ ਸਤਿਕਾਰ ਕਰਦਾ ਸੀ। ਭਗਤ ਸਿੰਘ ਨਾਲ ਰਲ਼ਕੇ 8 ਅਪਰੈਲ 1929 ਨੂੰ ਦਿੱਲੀ ਨੈਸ਼ਨਲ ਅਸੈਂਬਲੀ ਵਿਚ ਬੰਬ ਸੁੱਟਣ ਵਾਲਾ ਬੀ.ਕੇ.ਦੱਤ 1963 ਦੀਆਂ ਗਰਮੀਆਂ 'ਚ ਸ਼ਹੀਦ ਭਗਤ ਸਿੰਘ ਦੀ ਮਾਂ ਵਿਦਿਆਵਤੀ ਨੂੰ ਮਿਲਣ ਖਟਕੜ ਕਲੀਂ ਆਇਆ ਹੋਇਆ ਸੀ। ਦਵਿੰਦਰ ਨੇ ਸਾਨੂੰ ਦੱਤ ਹੁਰਾਂ ਬਾਰੇ ਆ ਦੱਸਿਆ। ਸਕੂਲੋਂ ਬਾਅਦ ਦਰਸ਼ਨ ਤੇ ਮੈਂ ਦੱਤ ਨੂੰ ਮਿਲਣ ਲਈ ਸ਼ਹੀਦ ਭਗਤ ਸਿੰਘ ਦੇ ਘਰ ਜਾ ਪੁੱਜੇ।

ਮਾਂ ਵਿਦਿਆਵਤੀ ਨੇ ਦੱਸਿਆ ਕਿ ਦੱਤ ਤੇ ਭਗਤ ਸਿੰਘ ਦਾ ਭਣੋਈਆ ਮਾਸਟਰ ਨਰੰਜਣ ਸਿੰਘ, ਬਾਹਰ ਖੇਤਾਂ ਵੱਲ ਗਏ ਹੋਏ ਨੇ। ਮਾਂ ਦੇ ਦੱਸੇ ਅਨੁਸਾਰ ਅਸੀਂ ਰੇਲਵੇ ਸਟੇਸ਼ਨ ਵਾਲੇ ਪਾਸੇ ਚਲੇ ਗਏ। ਅੱਗੋਂ ਦੱਤ ਤੇ ਮਾਸਟਰ ਨਰੰਜਣ ਸਿੰਘ ਆਉਂਦੇ ਦਿਸ ਪਏ। ਉਨ੍ਹਾਂ ਕੋਲ ਪੁੱਜ ਕੇ ਅਸੀਂ ਦੱਤ ਨੂੰ ਆਪਣੇ ਬਾਰੇ ਦੱਸਿਆ ਕਿ ਤੁਹਾਨੂੰ ਮਿਲਣ ਆਏ ਹਾਂ। ਉਸ ਭਲੇ ਬੰਦੇ ਨੇ ਬੜੇ ਪਿਆਰ ਨਾਲ ਸਾਨੂੰ ਉੱਥੇ ਸਟੇਸ਼ਨ ਉੱਤੇ ਬੈਂਚ 'ਤੇ ਬਿਠਾ ਲਿਆ। ਉਸ ਨੇ ਸਾਡੇ ਨਾਲ ਤੀਹ-ਚਾਲੀ ਮਿੰਟ ਬੜੇ ਉਤਸ਼ਾਹ ਨਾਲ ਗੱਲਾਂ ਕੀਤੀਆਂ। ਗੱਲਾਂ ਕਰਦਿਆਂ ਦੱਤ, ਦਰਸ਼ਨ ਵੱਲ ਬੜੇ ਗਹੁ ਤੇ ਪਿਆਰ ਨਾਲ ਵੇਖ ਰਿਹਾ ਸੀ। ਦੱਤ ਨੂੰ ਦਰਸ਼ਨ 'ਚੋਂ ਸ਼ਾਇਦ ਭਗਤ ਸਿੰਘ ਦਿਸਦਾ ਹੋਵੇ। ਜੁਦਾ ਹੋਣ ਵੇਲੇ ਦੱਤ ਨੇ ਸਾਨੂੰ ਆਖਿਆ ਸੀ, "...ਨੌਜਵਾਂ, ਦੇਸ਼ ਮੇਂ ਕਰਨੇ ਵਾਲਾ ਅਭੀ ਭੀ ਬਹੁਤ ਕੁਝ ਪੜਾ ਹੈ।" ਵਾਪਸੀ ਉੱਤੇ ਮੈਂ ਖ਼ੁਸ਼ ਸਾਂ ਕਿ ਦੱਤ ਨੂੰ ਮਿਲਕੇ ਆ ਰਿਹਾ ਹਾਂ, ਪਰ ਦਰਸ਼ਨ ਸੋਚੀਂ ਪਿਆ ਹੋਇਆ ਸੀ। ਦਰਸ਼ਨ ਕੀ ਸੋਚਦਾ ਸੀ ? ਮੈਂ ਕਦੀ ਪੁੱਛਿਆ ਤੇ ਨਹੀਂ ਸੀ, ਪਰ ਹੁਣ ਸੋਚਦਾਂ, ਕਿ ਉਹ ਸ਼ਾਇਦ ਦੱਤ ਦੇ ਉਸ ਫਿਕਰੇ, "ਨੌਜਵਾਂ, ਦੇਸ਼ ਮੇਂ ਕਰਨੇ ਵਾਲਾ ਅਭੀ ਭੀ ਬਹੁਤ ਕੁੱਛ ਪੜਾ ਹੈ" ਬਾਰੇ ਸੋਚਦਾ ਹੋਵੇ।

ਦੱਤ ਨਾਲ ਸਾਡੀ ਮਿਲਣੀ ਤੋਂ ਅਗਲੇ ਦਿਨ, ਖਟਕੜ ਕਲੀਂ ਉਸ ਦੇ ਮਾਣ ਵਿਚ ਜਲਸਾ ਕੀਤਾ ਗਿਆ ਸੀ। ਇਹ ਜਲਸਾ ਸ਼ਾਮ ਨੂੰ ਹਨੇਰਾ ਹੋਏ ਹੋਇਆ ਸੀ। ਮੈਨੂੰ ਇਸ ਜਲਸੇ ਦੇ ਹੋਣ ਬਾਰੇ ਮੌਕੇ ਸਿਰ ਖਬਰ ਨਹੀਂ ਸੀ ਮਿਲੀ, ਇਸ ਕਰਕੇ ਮੈਂ ਉੱਥੇ ਜਾ ਨਹੀਂ ਸੀ ਸਕਿਆ। ਪਰ ਦਰਸ਼ਨ ਆਪਣੇ ਪਿੰਡ ਦੇ ਦੋ-ਤਿੰਨ ਮੁੰਡਿਆਂ ਨਾਲ ਇਹ ਜਲਸਾ ਵੇਖਣ ਗਿਆ ਸੀ। ਜਲਸੇ ਤੋਂ ਅਗਲੇ ਦਿਨ ਦਰਸ਼ਨ ਨੇ ਮੈਨੂੰ ਇਸ ਬਾਰੇ ਦੱਸਿਆ ਸੀ। ਦਰਸ਼ਨ ਦੇ ਦੱਸਣ ਅਨੁਸਾਰ ਜਲਸਾ ਪਿੰਡ ਦੇ ਥੜ੍ਹੇ 'ਤੇ ਹੋਇਆ ਸੀ। ਥੜ੍ਹੇ 'ਤੇ ਟੁੱਟਾ ਜਿਹਾ ਮੇਜ਼ ਰੱਖ ਕੇ, ਉਸ ਉੱਤੇ ਨਿੱਕੀ ਜਿਹੀ ਲਾਲਟੈਣ ਟਿਕਾਈ ਹੋਈ ਸੀ। ਸਟੇਜ ਸਕੱਤਰ ਦਾ ਕੰਮ ਸਾਡੇ ਹਿੰਦੀ ਦੇ ਮਾਸਟਰ, ਖਟਕੜ ਕਲਾਂ ਵਾਲੇ ਰਾਮ ਮੂਰਤੀ ਹੁਰਾਂ ਕੀਤਾ ਸੀ। ਦਰਸ਼ਨ ਨੇ ਬੜਾ ਉਦਾਸ ਹੋ ਕੇ ਮੈਨੂੰ ਦੱਸਿਆ ਸੀ ਕਿ ਇਸ ਜਲਸੇ 'ਚ ਸਿਰਫ ਪੰਦਰਾਂ-ਵੀਹ ਬੰਦੇ ਆਏ ਸਨ। ਦੱਤ ਨੂੰ ਇਸ ਤਰ੍ਹਾਂ ਅਣਗੌਲਿਆਂ ਕੀਤਾ ਜਾਣ ਕਰਕੇ, ਮੈਨੂੰ ਤੇ ਦਰਸ਼ਨ ਨੂੰ ਬੰਗਿਆਂ ਦੇ ਲੋਕਾਂ 'ਤੇ ਬਹੁਤ ਗਿਲਾ ਸੀ; ਖਾਸ ਤੌਰ 'ਤੇ ਪ੍ਰੋਫੈਸਰਾਂ,



ਅਧਿਆਪਕਾਂ, ਵਕੀਲਾਂ ਤੇ ਸਿਆਸਤਦਾਨਾਂ ਉੱਤੇ। ਸਾਡਾ ਦਿਲ ਕਰਦਾ ਸੀ ਕਿ ਦੱਤ ਦੇ ਮਾਣ ਵਿਚ ਬੰਗੀਂ ਬਹੁਤ ਵੱਡਾ ਸਮਾਗਮ ਹੋਵੇ। ਲੋਕੀਂ ਹੁੰਮ-ਹੁਮਾ ਕੇ ਇਸ ਸਮਾਗਮ ਵਿਚ ਆਉਣ। ਦੱਤ ਦੇ ਗਲ਼ ਵਿਚ ਫੁੱਲਾਂ ਦੇ ਹਾਰ ਪਾਏ ਜਾਣ। ਉਹ ਸਟੇਜ 'ਤੇ ਖੜ੍ਹਾ, ਸ਼ਹੀਦ ਭਗਤ ਸਿੰਘ ਤੇ ਉਸ ਦੇ ਸਾਥੀਆਂ ਦੇ 'ਸੁਪਨਿਆਂ' ਬਾਰੇ, ਉਨ੍ਹਾਂ ਦੀਆਂ ਕੁਰਬਾਨੀਆਂ ਬਾਰੇ ਗੱਲਾਂ ਕਰੇ। ਲੋਕ ਜ਼ੋਰ ਜ਼ੋਰ ਦੀ ਤਾੜੀਆਂ ਮਾਰਨ ਤੇ ਜੋਸ਼ ਵਿਚ 'ਇਨਕਲਾਬ-ਜ਼ਿੰਦਾਬਾਦ' ਦੇ ਨਾਹਰੇ ਲਾਉਣ। ਪਰ ਅਜਿਹਾ ਕੁੱਛ ਨਹੀਂ ਸੀ ਹੋ ਸਕਿਆ। ਅਸੀਂ ਛੋਟੇ ਸਾਂ ਤੇ ਵੱਡੇ ਸੁੱਤੇ ਪਏ ਸਨ। ਦੱਤ ਬੰਗਿਆਂ ਤੋਂ ਇੰਝ ਮੁੜ ਗਿਆ ਸੀ ਜਿਵੇਂ ਉਹ ਕੁਝ ਹੁੰਦਾ ਹੀ ਨਾ ਹੋਵੇ। ਕੀ ਸੋਚਦਾ ਹੋਊ ਉਹ ਬੰਗਿਆਂ ਦੇ ਲੋਕਾਂ ਬਾਰੇ ! ਲੋਕਾਂ ਉੱਤੇ ਸ਼ਹੀਦ ਭਗਤ ਸਿੰਘ ਦਾ ਪਾਹ ਨਾ ਚੜ੍ਹਿਆ ਵੇਖ ਦੱਤ ਬੜਾ ਉਦਾਸ ਹੋਇਆ ਹੋਵੇਗਾ।

ਬੰਗਿਆਂ ਦਾ ਸਿਨਮਾ ਸਾਡੇ ਪਿੰਡ ਦੇ ਨੇੜੇ ਹੋਣ ਕਰਕੇ, ਮੈਂ ਪਿੰਡ ਦੇ ਮੁੰਡਿਆਂ ਨਾਲ ਰਲ਼ਕੇ ਉੱਥੇ ਲੱਗਣ ਵਾਲੀ ਹਰ ਫਿਲਮ ਵੇਖ ਲੈਂਦਾ ਸੀ, ਜੋ ਤਕਰੀਬਨ ਹਰ ਹਫਤੇ ਬਦਲ ਜਾਂਦੀ ਸੀ। ਸਕੂਲ 'ਚ ਪੜ੍ਹਦਿਆਂ ਮੈਂ ਬਹੁਤ ਸਾਰੀਆਂ ਫਿਲਮਾਂ ਦਰਸ਼ਨ ਨਾਲ ਰਲ਼ਕੇ ਵੀ ਵੇਖੀਆਂ ਸਨ। ਪੰਜ ਆਨਿਆਂ ਵਾਲੇ ਟਿਕਟ ਲੈ ਕੇ ਅਸੀਂ ਥਰਡ ਕਲਾਸ 'ਚ ਬੈਠਦੇ ਸਾਂ। ਦਰਸ਼ਨ ਦੇ ਨਾਲ ਹੁੰਦਿਆਂ ਮੈਨੂੰ ਫਿਲਮ ਬਹੁਤ ਚੰਗੀ ਲਗਦੀ, ਫਿਲਮ ਦੇ ਮਾਅਨੇ ਹੀ ਬਦਲ ਜਾਂਦੇ ਸਨ ਮੇਰੇ ਲਈ। ਉਹ ਫਿਲਮ ਬਾਰੇ ਗੱਲਾਂ ਹੀ ਇਸ ਤਰ੍ਹਾਂ ਕਰਦਾ ਸੀ। ਫਿਲਮ ਦੀ ਕਹਾਣੀ ਬਾਰੇ, ਡਾਇਰੈਕਸ਼ਨ ਬਾਰੇ, ਗੀਤਾਂ ਬਾਰੇ ਤੇ ਐਕਟਰਾਂ ਦੀ ਅਦਾਕਾਰੀ ਬਾਰੇ ਉਹ ਹੋਰ ਹੀ ਤਰ੍ਹਾਂ ਦੀਆਂ ਗੱਲਾਂ ਕਰਿਆ ਕਰਦਾ ਸੀ, ਜੋ ਮੈਨੂੰ ਬਹੁਤ ਚੰਗੀਆਂ ਲਗਦੀਆਂ। 'ਮੁਗ਼ਲੇ-ਆਜ਼ਮ', 'ਮਦਰ ਇੰਡੀਆ', 'ਆਸ ਕਾ ਪੰਛੀ' ਤੇ 'ਪਾਰਸਮਣੀ' ਆਦਿ ਬਹੁਤ ਸਾਰੀਆਂ ਫਿਲਮਾਂ ਅਸਾਂ ਇਕੱਠਿਆਂ ਵੇਖੀਆਂ ਸਨ।

ਬਹਿਰਾਮ ਵਾਲੇ ਗਿਆਨੀ ਸੁਰੈਣ ਸਿੰਘ ਹੁਰਾਂ ਨਾਲ ਮੇਰੀ ਤੇ ਦਰਸ਼ਨ ਦੀ ਖਾਸ ਨੇੜਤਾ ਸੀ। ਉਨ੍ਹਾਂ ਸਾਨੂੰ ਅੱਠਵੀਂ ਵਿਚ ਪੜ੍ਹਾਇਆ ਸੀ। ਉਹ ਸਾਨੂੰ ਦੋਨਾਂ ਨੂੰ ਛੋਟੇ ਭਰਾਵਾਂ ਜਾਂ ਪੁੱਤਰਾਂ ਵਾਂਗ ਪਿਆਰ ਕਰਦੇ ਸਨ ਤੇ ਹਰ ਮੁਸੀਬਤ ਸਮੇਂ ਸਾਡੇ ਲਈ ਮਸੀਹਾ ਬਣਕੇ ਬਹੁੜਦੇ ਰਹੇ ਸਨ। ਪੜ੍ਹਨ ਲਈ ਨਾ ਦਰਸ਼ਨ ਦੇ ਘਰ ਕੋਈ ਚੱਜ ਦਾ ਥਾਂ ਸੀ, ਨਾ ਮੇਰੇ। ਗਿਆਨੀ ਹੁਰਾਂ ਸਾਨੂੰ ਬੰਗੀਂ ਕਿਰਾਏ 'ਤੇ ਕਮਰਾ ਲੈ ਦਿੱਤਾ ਸੀ। ਦਸਵੀਂ ਦੇ ਇਮਤਿਹਾਨਾਂ ਤੋਂ ਪਹਿਲੇ ਕਈ ਮਹੀਨੇ ਦਰਸ਼ਨ ਤੇ ਮੈਂ ਇਸ ਕਮਰੇ ਵਿਚ ਇਕੱਠੇ ਹੀ ਰਹੇ ਸਾਂ। ਮੇਰਾ ਪਿੰਡ ਨੇੜੇ ਹੋਣ ਕਰਕੇ, ਮੈਂ ਰੋਟੀ ਘਰੋਂ ਖਾ ਆਉਂਦਾ ਸਾਂ ਤੇ ਕਈ ਵਾਰ ਦਰਸ਼ਨ ਲਈ ਵੀ ਮੈਂ ਲੈ ਆਉਂਦਾ ਸਾਂ। ਦਰਸ਼ਨ ਲਈ ਰੋਟੀ ਮੰਗੂਵਾਲ ਤੋਂ ਵੀ ਆ ਜਾਂਦੀ ਸੀ। ਮੰਗੂਵਾਲੋਂ ਆਉਂਦੀਆਂ ਉਨ੍ਹਾਂ ਰੋਟੀਆਂ ਦੀ ਸ਼ਕਲ ਮੈਨੂੰ ਅੱਜ ਵੀ ਯਾਦ ਹੈ। ਦੂਰੋਂ ਆਉਣ ਕਰਕੇ ਤੇ ਠੰਡ ਹੋਣ ਕਰਕੇ ਮੱਕੀ ਦੀਆਂ ਉਹ ਅਣਚੋਪੜੀਆਂ ਤੇ ਸੁੱਕੀਆਂ ਰੋਟੀਆਂ ਟੁੱਟ ਕੇ ਠੀਕਰੀਆਂ ਬਣੀਆਂ ਹੁੰਦੀਆਂ ਸਨ ਤੇ ਨਾਲ ਹੁੰਦਾ ਸੀ ਅਣਤੁੜਕਿਆ ਠੰਡਾ ਸਾਗ। ਮੈਂ ਹੈਰਾਨ ਸਾਂ ਕਿ ਇਸ ਤਰ੍ਹਾਂ ਦੀਆਂ ਸੁੱਕੀਆਂ ਤੇ ਸਖਤ ਰੋਟੀਆਂ ਖਾ ਕੇ ਦਰਸ਼ਨ ਏਨਾ ਨਰਮ ਦਿਲ ਕਿਵੇਂ ਸੀ!

ਸਾਡੇ ਦਸਵੀਂ ਦੇ ਪੇਪਰਾਂ ਤੋਂ ਬਾਅਦ, 1964 ਦੀਆਂ ਗਰਮੀਆਂ 'ਚ, ਗਿਆਨੀ ਸੁਰੈਣ ਸਿੰਘ ਹੁਰਾਂ ਦੀਆਂ ਭੈਣਾਂ ਦੇ ਵਿਆਹ ਸੀ। ਬੰਗਿਆਂ ਤੋਂ ਸ਼ਾਮਿਆਨੇ, ਕਰੌਕਰੀ ਤੇ ਹੋਰ ਸਮਾਨ ਗੱਡੇ ਉੱਤੇ ਲੱਦ ਕੇ ਬਹਿਰਾਮ ਨੂੰ ਲੈ ਜਾਣ ਦੀ ਡਿਊਟੀ ਮੇਰੀ ਤੇ ਦਰਸ਼ਨ ਦੀ ਸੀ। ਇਹ ਸਤਰਾਂ ਲਿਖਦਿਆਂ ਏਨੇ ਸਾਲ ਪਹਿਲਾਂ ਦਾ ਉਹ ਦ੍ਰਿਸ਼ ਮੇਰੀਆਂ ਅੱਖਾਂ ਅੱਗੇ ਇੰਝ ਘੁੰਮ ਰਿਹਾ ਹੈ ਜਿਵੇਂ ਅਜੇ ਕੱਲ੍ਹ ਦੀ ਗੱਲ ਹੋਵੇ। ਦਰਸ਼ਨ ਗੱਡਾ ਹੱਕ ਰਿਹਾ ਸੀ, ਮੈਂ ਪਿੱਛੇ ਬੈਠਾ ਸਾਂ। ਬੰਗਿਆਂ ਤੋਂ ਨਿਕਲ ਕੇ ਅਸੀਂ ਢਾਹਾਂ ਦੇ ਕੱਲਰਾਂ 'ਚ ਜਾ ਰਹੇ ਸੀ ਤੇ ਮੈਂ ਦਰਸ਼ਨ ਨੂੰ ਆਖਿਆ ਸੀ, "ਭਾਅ, ਕੋਈ ਗੀਤ ਸੁਣਾ।" ਤੇ ਦਰਸ਼ਨ ਨੇ ਗੀਤ ਗਾਇਆ ਸੀ, 'ਪਾਰਸਮਣੀ' ਦਾ:

*ਵੋਹ ਜਬ ਯਾਦ ਆਏ ਬਹੁਤ ਯਾਦ ਆਏ*
*ਗ਼ਮ-ਏ- ਜ਼ਿੰਦਗੀ ਕੇ ਅੰਧੇਰੇ ਮੇਂ ਹਮਨੇ*

ਮੈਂ ਆਪਣੀ ਉਮਰ ਦੇ ਸੋਲਾਂ ਸਾਲ ਪੂਰੇ ਕਰਕੇ ਸਤਾਰ੍ਹਵੇਂ 'ਚ ਅਜੇ ਪੈਰ ਹੀ ਧਰਿਆ ਸੀ (ਕਾਗ਼ਜ਼ਾਂ ਮੁਤਾਬਕ ਦਰਸ਼ਨ ਮੈਥੋਂ ਦੋ ਸਾਲ ਵੱਡਾ ਹੈ। ਉਸ ਦਾ ਜਨਮ 12 ਮਈ 1946 ਦਾ ਹੈ)। ਗੀਤ ਸੁਣਕੇ, ਮੈਂ ਬਹੁਤ ਭਾਵੁਕ ਹੋ ਗਿਆ ਸਾਂ। ਗੀਤ ਖਤਮ ਹੋਣ 'ਤੇ ਮੈਂ ਦਰਸ਼ਨ ਨੂੰ ਹੋਰ ਗੀਤ ਗਾਉਣ ਲਈ ਆਖ ਦਿੱਤਾ ਸੀ। ਬਹਿਰਾਮ ਪੁੱਜਣ ਤਕ ਦਰਸ਼ਨ ਨੇ ਮੈਨੂੰ ਕਈ ਗੀਤ ਸੁਣਾਏ ਸਨ।

ਵਿਆਹ ਤੋਂ ਦੂਸਰੇ ਦਿਨ ਮੈਂ, ਦਰਸ਼ਨ ਤੇ ਸਾਡਾ ਦੋਸਤ ਬਲਬੀਰ, ਤਿੰਨੋਂ ਜਣੇ ਬਹਿਰਾਮ ਨੇੜੇ ਵਗਦੀ ਨਹਿਰ 'ਚ ਨਹਾਉਣ ਗਏ ਸਾਂ। ਦਰਸ਼ਨ ਇਸ ਤਰ੍ਹਾਂ ਦੀਆਂ ਸ਼ਰਾਰਤਾਂ ਤੇ ਨਹੀਂ ਸੀ ਕਰਿਆ ਕਰਦਾ, ਪਰ ਉਸ ਦਿਨ ਨਾ ਜਾਣੇ ਕਿਉਂ ਉਹ ਸਾਡੇ ਨਾਲ ਰਲ਼ਕੇ ਇਕ ਦੂਜੇ ਨੂੰ ਗੋਤੇ ਦੇਣ ਦੀ 'ਖੇਡ' ਖੇਡਣ ਲੱਗ ਪਿਆ ਸੀ। ਬਲਬੀਰ ਤੇ ਦਰਸ਼ਨ ਨੇ ਮੇਰਾ ਸਿਰ ਫੜਕੇ ਕਿੰਨੀ ਦੇਰ ਪਾਣੀ ਹੇਠ ਕਰੀ ਰੱਖਿਆ ਸੀ। ਮੇਰਾ ਬੁਰਾ ਹਾਲ ਹੋ ਗਿਆ ਸੀ। ਖ਼ੂਨ ਮੇਰੇ ਸਿਰ ਨੂੰ ਚੜ੍ਹ ਗਿਆ ਸੀ। ਮੇਰਾ ਗੁੱਸਾ ਵੇਖ ਬਲਬੀਰ ਤਾਂ ਦੌੜ ਗਿਆ, ਪਰ ਦਰਸ਼ਨ ਮੇਰੇ ਹੱਥ ਆ ਗਿਆ। ਮੈਂ ਉਸ ਨੂੰ ਧੌਣੋਂ ਫੜਕੇ ਉਸ ਦਾ ਸਿਰ ਕਿੰਨੀ ਦੇਰ ਪਾਣੀ ਹੇਠ ਦੱਬੀ ਰੱਖਿਆ ਸੀ। ਜਦ ਮੈਨੂੰ ਲੱਗਾ ਕਿ ਮਰ ਚੱਲਿਆ ਹੈ, ਤਾਂ ਜਾ ਕੇ ਮੈਂ ਉਸ ਨੂੰ ਛੱਡਿਆ ਸੀ। ਦਰਸ਼ਨ ਦਾ ਸੱਚ-ਮੁੱਚ ਬੁਰਾ ਹਾਲ ਸੀ। ਮੌਤ ਤੋਂ ਬਚਕੇ, ਉਹ ਨਹਿਰ ਦੀ ਪਟੜੀ 'ਤੇ ਜਾ ਖੜੋਤਾ ਸੀ ਤੇ ਮੇਰੇ ਵੱਲ ਮੂੰਹ ਕਰਕੇ ਬੋਲਿਆ ਸੀ, "ਬੇਵਕੂਫਾ, ਤੂੰ ਤੇ ਮੈਨੂੰ ਮਾਰ ਹੀ ਦੇਣਾ ਸੀ।" ਹੁਣ ਉਸ ਘਟਨਾ ਬਾਰੇ ਸੋਚਦਾ ਹਾਂ, ਤਾਂ ਸਰੀਰ ਕੰਬ ਜਾਂਦਾ ਹੈ, ਜੇ ਦਰਸ਼ਨ ਨੂੰ ਸੱਚੀਂ ਕੁੱਝ ਹੋ ਜਾਂਦਾ ਤਾਂ ?

ਦਸਵੀਂ ਪਾਸ ਕਰਕੇ ਅਸੀਂ ਸਿੱਖ ਨੈਸ਼ਨਲ ਕਾਲਿਜ ਬੰਗਾ ਵਿਚ, ਜੋ ਮੇਰੇ ਘਰ ਤੋਂ ਸੱਤ-ਅੱਠ ਸੌ ਗਜ਼ ਹੀ ਦੂਰ ਹੈ, ਦਾਖਲਾ ਲੈ ਲਿਆ ਸੀ। 1953 'ਚ ਖੁੱਲ੍ਹੇ ਇਸ ਕਾਲਿਜ ਨੂੰ ਬਣਾਉਣ ਲਈ ਜ਼ਮੀਨ ਸਾਡੇ ਪਿੰਡ ਜੀਂਦੋਵਾਲ ਨੇ ਦਿੱਤੀ ਸੀ, ਜਿਸ ਕਰਕੇ ਸਾਡੇ ਪਿੰਡ ਦੇ ਮੁੰਡੇ-ਕੁੜੀਆਂ ਦੀ ਫ਼ੀਸ ਮਾਫ਼ ਕਰ ਦਿੱਤੀ ਸੀ। ਪੰਜਾਬ ਯੂਨੀਵਰਸਿਟੀ ਦੇ 'ਬੀ' ਜ਼ੋਨ ਦੇ ਕਾਲਿਜਾਂ ਦੀ ਚੈਂਪੀਅਨਸ਼ਿਪ ਜਿੱਤਣ ਵਾਲੀ ਬੰਗਾ ਕਾਲਿਜ ਦੀ ਫੁੱਟਬਾਲ ਦੀ ਟੀਮ ਦਾ ਉਹ ਪਹਿਲੇ ਸਾਲ ਹੀ ਮੈਂਬਰ ਬਣ ਗਿਆ ਸੀ। ਦਰਸ਼ਨ ਫਾਰਵਰਡ ਲਾਈਨ 'ਚ 'ਲੈੱਫਟ ਇੰਨ' ਖੇਡਦਾ ਸੀ। ਉਹਦੀ ਖੇਡ ਦਾ ਸਟਾਈਲ ਸਮੇਂ ਤੋਂ ਪੱਚੀ ਸਾਲ ਅੱਗੇ ਸੀ। ਪੰਜਾਬ 'ਚ ਉਦੋਂ ਉਹਦੇ ਵਾਂਗ ਕੋਈ ਨਹੀਂ ਸੀ ਖੇਡਦਾ, ਬੰਗਾਲ 'ਚ ਸ਼ਾਇਦ ਹੋਵੇ। ਉਹ ਟੀਮ ਦਾ ਸਭ ਤੋਂ ਛੋਟੀ ਉਮਰ ਦਾ ਖਿਡਾਰੀ ਸੀ ਤੇ ਉਸ ਦੀ ਖੇਡ ਦੀ ਸਾਰੇ ਬੜੀ ਪ੍ਰਸ਼ੰਸਾ ਕਰਦੇ ਸਨ।

ਦਰਸ਼ਨ ਨੇ ਕਾਲਿਜ ਵਿਚ 'ਮੈਡੀਕਲ' ਰੱਖਿਆ ਸੀ ਤੇ ਮੈਨੂੰ ਇਤਿਹਾਸ ਦਾ ਅਧਿਆਪਕ ਬਣਨ ਦਾ ਜਨੂੰਨ ਹੋਣ ਕਰਕੇ ਮੈਂ 'ਆਰਟਸ' ਲਏ ਸੀ। ਮੈਡੀਕਲ ਵਿਚ ਬਹੁਤੇ ਉਹ ਵਿਦਿਆਰਥੀ ਸਨ ਜਿਨ੍ਹਾਂ ਦਸਵੀਂ 'ਚੋਂ ਬਹੁਤ-ਬਹੁਤ ਨੰਬਰ ਲਏ ਸੀ ਤੇ ਜੋ ਬਾਅਦ 'ਚ ਬੜੇ-ਬੜੇ ਡਾਕਟਰ ਬਣੇ ਸਨ। ਪ੍ਰੀ-ਯੂਨੀਵਰਸਿਟੀ ਦੀ ਇਸ ਕਲਾਸ ਨੂੰ ਅੰਗਰੇਜ਼ੀ ਪ੍ਰੋਫੈਸਰ ਗੋਮਤੀ ਪ੍ਰਸਾਦ ਪੜ੍ਹਾਇਆ ਕਰਦੇ ਸੀ, ਜੋ ਇੰਗਲੈਂਡ ਦੇ ਪੜ੍ਹੇ ਹੋਏ ਸੀ। ਸਾਰੀ ਉਮਰ ਹਿੰਦੁਸਤਾਨ ਦੇ ਵੱਡੇ ਵੱਡੇ ਸ਼ਹਿਰਾਂ ਵਿਚ ਪੜ੍ਹਾਉਣ ਤੋਂ ਬਾਅਦ, ਆਖਰੀ ਉਮਰੇ ਉਹ ਆਪਣੇ ਜੱਦੀ ਸ਼ਹਿਰ ਬੰਗੇ ਦੇ ਇਸ ਕਾਲਿਜ ਵਿਚ ਪੜ੍ਹਾਉਣ ਆ ਲੱਗੇ ਸਨ। ਮੇਰਾ ਦੋਸਤ ਅਮਰੀਕ ਵੀ ਦਰਸ਼ਨ ਦੇ ਨਾਲ ਹੀ ਮੈਡੀਕਲ ਰੱਖ ਕੇ ਪੜ੍ਹਦਾ ਸੀ। ਅਮਰੀਕ ਨੇ ਮੈਨੂੰ ਦੱਸਿਆ ਸੀ ਕਿ ਪ੍ਰੋਫੈਸਰ ਗੋਮਤੀ ਪ੍ਰਸਾਦ ਦਰਸ਼ਨ ਬਾਰੇ ਇਹ ਕਹਿੰਦੇ ਸਨ : "ਇਸ ਕਲਾਸ ਮੇਂ ਏਕ ਹੀ ਤੋ ਲੜਕਾ ਹੈ, ਬਾਕੀ ਤੋ ਸਭ ਗਧੇ ਹੈਂ, ਗਧੇ।" ਮੈਨੂੰ ਕਈ ਮੁੰਡਿਆਂ ਤੋਂ ਇਹ ਵੀ ਪਤਾ ਲੱਗਾ ਸੀ ਕਿ ਦਰਸ਼ਨ ਦੀ ਗ਼ੈਰਹਾਜ਼ਰੀ 'ਚ ਪ੍ਰੋਫੈਸਰ ਗੋਮਤੀ ਪ੍ਰਸਾਦ ਉਸ ਬਾਰੇ ਅਕਸਰ ਇਹ ਆਖਿਆ ਕਰਦੇ ਸਨ, "ਹੀ ਇਜ਼ ਏ ਜੀਨੀਅਸ।"

ਫਰਵਰੀ 1965 ਵਿਚ ਦਰਸ਼ਨ ਤੇ ਮੈਂ ਮਹਿੰਦਰਾ ਕਾਲਿਜ ਪਟਿਆਲਾ ਵੱਲੋਂ ਕਰਵਾਏ



'ਇੰਟਰ ਕਾਲਿਜ ਭਾਸ਼ਣ ਮੁਕਾਬਲੇ' ਵਿਚ ਆਪਣੇ ਕਾਲਿਜ ਵੱਲੋਂ ਭਾਗ ਲੈਣ ਗਏ ਸਾਂ। ਉੱਥੇ ਅਸੀਂ ਤਿੰਨ ਰਾਤਾਂ ਪਟਿਆਲੇ ਦੇ 'ਦੁਖ-ਨਿਵਾਰਨ' ਗੁਰਦੁਆਰੇ 'ਚ ਗੁਜ਼ਾਰੀਆਂ ਸਨ ਤੇ ਪਟਿਆਲਾ ਖੂਬ ਘੁੰਮ ਫਿਰ ਕੇ ਵੇਖਿਆ ਸੀ। ਮੋਤੀ ਬਾਗ, ਨੈਸ਼ਨਲ ਇੰਸਟੀਚਿਊਟ ਆਫ ਸਪੋਰਟਸ, ਯਾਦਵਿੰਦਰਾ ਸਟੇਡੀਅਮ ਤੇ ਹੋਰ ਕਈ ਕੁੱਝ। ਮੇਰੇ ਭਾਸ਼ਨ ਦਾ ਵਿਸ਼ਾ ਸੀ, 'ਮੌਤੋਂ ਭੁੱਖ ਬੁਰੀ'। ਭਾਸ਼ਨ ਸਾਰਾ ਲਿਖਿਆ ਹੋਇਆ ਸੀ। ਮੁਕਾਬਲੇ ਵਾਲੇ ਦਿਨ ਸਵੇਰੇ ਸਵੇਰੇ ਮੈਂ ਇਹ ਭਾਸ਼ਨ ਮੂੰਹ-ਜ਼ੁਬਾਨੀ ਦਰਸ਼ਨ ਨੂੰ ਸੁਣਾ ਰਿਹਾ ਸਾਂ। ਭਾਸ਼ਨ ਸੁਣਨ ਤੋਂ ਬਾਅਦ ਦਰਸ਼ਨ ਨੇ ਭਾਸ਼ਨ ਵਾਲੇ ਕਾਗਜ਼ ਮੇਰੇ ਹੱਥੋਂ ਫੜਕੇ ਉਨ੍ਹਾਂ ਦੇ ਮੋਹਰੇ ਲਿਖ ਦਿੱਤਾ ਸੀ :

*ਆਇਆ ਖਿਆਲ ਉੱਡਣ ਦਾ ਜਦ ਦੋਸਤੋ*
*ਚੜ੍ਹਨ ਲਈ ਅਸਮਾਨੀ ਅਸੀਂ ਜੁਟ ਗਏ*
*ਮੌਤ ਦਾ ਨਾ ਡਰ ਸੀ ਦਿਲ ਵਿਚ ਰੱਖਿਆ*
*ਪਰ ਭੁੱਖ ਕਾਰਨ ਖੰਭ ਸਾਡੇ ਟੁੱਟ ਗਏ*

ਕਿਸ ਖੂਬੀ ਨਾਲ ਦਰਸ਼ਨ ਨੇ ਭੁੱਖ ਨੂੰ ਬਿਆਨਿਆ ਸੀ। ਇਨ੍ਹਾਂ ਸਤਰਾਂ ਦੇ ਆਖਰੀ ਹਿੱਸੇ, 'ਪਰ ਭੁੱਖ ਕਾਰਨ ਖੰਭ ਸਾਡੇ ਟੁੱਟ ਗਏ' ਬਾਰੇ ਮੈਨੂੰ ਹਮੇਸ਼ਾ ਹੀ ਫਿਕਰ ਲੱਗਾ ਰਹਿੰਦਾ ਹੈ ਕਿ ਕਿਤੇ ਇਹ ਸਭ ਕੁਝ ਦਰਸ਼ਨ ਨਾਲ ਨਾ ਵਾਪਰ ਜਾਵੇ, ਕਿਤੇ ਭੁੱਖ ਕਾਰਨ ਉਸ ਦੇ ਖੰਭ ਨਾ ਟੁੱਟ ਜਾਣ। ਮੈਂ ਖੁਸ਼ ਹਾਂ ਕਿ ਭੁੱਖ ਉਸ ਦੇ ਖੰਭ ਤੋੜ ਨਹੀਂ ਸਕੀ ਤੇ ਆਸ ਕਰਦਾ ਹਾਂ ਕਿ ਭੁੱਖ ਇਸ ਸਿਰੜੀ ਯੋਧੇ ਦੇ ਖੰਭ ਕਦੇ ਤੋੜ ਵੀ ਨਹੀਂ ਸਕੇਗੀ।

ਪਟਿਆਲੇ ਤੋਂ ਵਾਪਸੀ 'ਤੇ ਰਾਤ ਅਸੀਂ ਲੁਧਿਆਣੇ ਠਹਿਰਨ ਦਾ ਪ੍ਰੋਗਰਾਮ ਬਣਾਇਆ ਸੀ ਕਿਉਂਕਿ ਉੱਥੇ ਦਰਸ਼ਨ ਦੇ ਪਿੰਡ ਦਾ ਮੁੰਡਾ ਕਿਸੇ ਫੈਕਟਰੀ 'ਚ ਕੰਮ ਕਰਦਾ ਸੀ। ਉਹ ਮੁੰਡਾ ਉਸ ਰਾਤ ਲੁਧਿਆਣੇ ਨਹੀਂ ਸੀ। ਇਸ ਲਈ ਰਾਤ ਸਾਨੂੰ ਸਟੇਸ਼ਨ ਉੱਤੇ ਹੀ ਕੱਟਣੀ ਪਈ ਸੀ। ਸ਼ਾਮ ਨੂੰ ਅਸੀਂ 'ਪਰਲ ਸਕੂਟਰ ਫੈਕਟਰੀ' ਤੇ ਕੁੱਝ ਹੋਰ ਵੱਡੀਆਂ ਫੈਕਟਰੀਆਂ ਵੇਖਣ ਗਏ ਸਾਂ। ਇਹ ਫੈਕਟਰੀਆਂ ਵੇਖਣ ਦੀ ਸਾਨੂੰ ਇਜਾਜ਼ਤ ਕਿਵੇਂ ਮਿਲੀ ਸੀ, ਇਹ ਮੈਨੂੰ ਹੁਣ ਯਾਦ ਨਹੀਂ। ਹਾਂ ਇਕ ਫੈਕਟਰੀ 'ਚ ਚੀਨ ਦੀਆਂ ਬਣੀਆਂ ਵੱਡੀਆਂ ਵੱਡੀਆਂ ਮਸ਼ੀਨਾਂ ਲੱਗੀਆਂ ਹੋਈਆਂ ਸਨ। ਚੀਨ ਦੀਆਂ ਬਣੀਆਂ ਮਸ਼ੀਨਾਂ ਲੁਧਿਆਣੇ ਦੀ ਫੈਕਟਰੀ 'ਚ ਲੱਗੀਆਂ ਵੇਖ ਦਰਸ਼ਨ ਕਮਿਊਨਿਸਟ ਚੀਨ ਦੀਆਂ ਪ੍ਰਾਪਤੀਆਂ ਬਾਰੇ ਗੱਲਾਂ ਕਰਨ ਲੱਗਾ ਸੀ। ਰਾਤ ਨੂੰ ਅਸੀਂ ਫਿਲਮ ਦੇਖੀ ਸੀ, ਸਾਢੇ ਨੌਂ ਵਾਲਾ ਸ਼ੋਅ। ਫਿਲਮ ਸੀ, 'ਗੀਤ ਗਾਇਆ ਪੱਥਰੋਂ ਨੇ'। ਫਿਲਮ ਦਾ ਨਾਇਕ ਪੱਥਰਾਂ 'ਚੋਂ ਬੁੱਤ ਤਰਾਸ਼ਦਾ ਸੀ। ਉਹਨੂੰ ਸੁਹਣੇ ਸੁਹਣੇ ਬੁੱਤ ਤਰਾਸ਼ਦੇ ਨੂੰ ਵੇਖ ਕੇ ਦਰਸ਼ਨ 'ਕਮਾਲ' ਆਖੀ ਜਾ ਰਿਹਾ ਸੀ। ਮੈਨੂੰ ਬੁੱਤ-ਤਰਾਸ਼ੀ ਦੀ ਉੱਕਾ ਸਮਝ ਨਹੀਂ ਸੀ, ਪਰ ਦਰਸ਼ਨ ਨੂੰ ਇਸ ਸੂਖਮ ਕਲਾ ਦੀ ਸਮਝ ਸੀ ਤੇ ਉਸ ਨੂੰ ਇਸ ਬਾਰੇ ਗੱਲਾਂ ਕਰਦਿਆਂ ਸੁਣ, ਮੈਨੂੰ ਉਹ ਬਹੁਤ ਚੰਗਾ ਲੱਗ ਰਿਹਾ ਸੀ।

ਉਸ ਸਮੇਂ ਡੀ.ਏ.ਵੀ. ਕਾਲਿਜ ਜਲੰਧਰ ਦਾ ਬੜਾ ਨਾਂ ਸੀ। ਮੈਡੀਕਲ ਕਾਲਿਜ ਵਿਚ ਦਾਖ਼ਲਾ ਲੈਣ ਦੇ ਚਾਹਵਾਨ ਵਿਦਿਆਰਥੀ, ਸਾਰੇ ਪੰਜਾਬ 'ਚੋਂ ਆ ਕੇ ਉੱਥੇ ਪੜ੍ਹਿਆ ਕਰਦੇ ਸਨ। ਦਰਸ਼ਨ ਨੇ ਵੀ ਪ੍ਰੀ-ਯੂਨੀਵਰਸਿਟੀ ਬੰਗਿਆਂ ਤੋਂ ਪਾਸ ਕਰਕੇ ਜਲੰਧਰ ਦਾਖ਼ਲਾ ਜਾ ਲਿਆ। ਖਰਚ ਬਹੁਤਾ ਗਿਆਨੀ ਸੁਰੈਣ ਸਿੰਘ ਹੁਰਾਂ ਦੇਣਾ ਸੀ। 1966 ਦੀ ਜਨਵਰੀ ਦਾ ਮਹੀਨਾ ਸੀ। ਗਿਆਨੀ ਹੁਰਾਂ ਦਰਸ਼ਨ ਲਈ ਪਿੰਨੀਆਂ ਦੀ ਪੀਪੀ ਦੇ ਕੇ, ਮੈਨੂੰ ਜਲੰਧਰ ਭੇਜਿਆ ਸੀ। ਰਾਤ ਨੂੰ ਮੈਂ ਦਰਸ਼ਨ ਕੋਲ ਹੀ ਰਹਿ ਪਿਆ ਸਾਂ। ਉਹਦੇ ਸਰ੍ਹਾਣੇ ਬਹੁਤ ਸਾਰਾ ਮਾਰਕਸੀ ਸਾਹਿਤ ਪਿਆ ਸੀ। ਮੇਰੀਆਂ ਅੱਖਾਂ 'ਚ ਚਿੰਤਾ ਵੇਖ ਉਸ ਆਖਿਆ ਸੀ, "ਫ਼ਿਕਰ ਨਾ ਕਰ ਮਿੱਤਰ, ਮੈਂ ਪੜ੍ਹਾਈ ਬਹੁਤ ਚੰਗੀ ਤਰ੍ਹਾਂ ਕਰ ਰਿਹਾ ਹਾਂ।" ਉਸ ਦੇ ਚੰਗੇ ਵਿਦਿਆਰਥੀ ਹੋਣ ਦਾ ਮੈਨੂੰ ਹਮੇਸ਼ਾ ਮਾਣ ਰਿਹਾ ਸੀ ਤੇ ਜਲੰਧਰ ਪੜ੍ਹਦਿਆ ਵੀ ਉਹ ਇਸ 'ਤੇ ਪੂਰਾ ਉਤਰ ਰਿਹਾ ਸੀ। ਉਸ ਦੇ ਜਮਾਤੀ, ਪੰਜਾਬ ਦੀ 'ਕਰੀਮ', ਉਸ

ਕੋਲੋਂ ਫਿਜ਼ਿਕਸ ਦੇ ਨੁਮੈਰੀਕਲ ਸਮਝਣ ਲਈ ਟੋਲੀਆਂ ਬਣਾ ਬਣਾ ਕੇ ਉਸ ਦੇ ਕਮਰੇ 'ਚ ਆ ਰਹੇ ਸਨ। ਵਿਦਿਆਰਥੀਆਂ ਦੀ ਇਕ ਟੋਲੀ ਚਲੀ ਜਾਂਦੀ ਸੀ ਤੇ ਦੂਸਰੀ ਆ ਜਾਂਦੀ ਸੀ।

ਇਮਤਿਹਾਨਾਂ ਦੇ ਦਿਨਾਂ 'ਚ ਦਰਸ਼ਨ ਸਖਤ ਬਿਮਾਰ ਹੋ ਗਿਆ ਸੀ। ਉਸ ਨੂੰ ਬਹੁਤ ਜ਼ਿਆਦਾ ਬੁਖਾਰ ਚੜ੍ਹਦਾ ਸੀ। ਕੋਈ ਹੋਰ ਵਿਦਿਆਰਥੀ ਹੁੰਦਾ ਤਾਂ ਪੇਪਰ ਨਾ ਦਿੰਦਾ ਪਰ ਦਰਸ਼ਨ ਲਈ ਅਜਿਹਾ ਕਰ ਸਕਣਾ ਸੰਭਵ ਨਹੀਂ ਸੀ ਕਿਉਂਕਿ ਉਹ ਤਾਂ ਗਿਆਨੀ ਹੁਰਾਂ ਦੀ ਮਿਹਰਬਾਨੀ ਸਦਕਾ ਪੜ੍ਹ ਰਿਹਾ ਸੀ। ਉਸ ਨੇ ਸਖਤ ਬਿਮਾਰ ਹੁੰਦਿਆਂ ਹੀ ਪੇਪਰ ਦਿੱਤੇ ਤੇ ਗੱਲ ਉਹ ਹੀ ਹੋਈ ਜਿਸਦਾ ਡਰ ਸੀ। ਦਰਸ਼ਨ ਦੇ ਨੰਬਰ ਪੂਰੇ ਨਾ ਆਏ ਤੇ ਉਸ ਨੂੰ ਮੈਡੀਕਲ ਕਾਲਿਜ ਵਿਚ ਦਾਖ਼ਲਾ ਨਾ ਮਿਲਿਆ।

ਅਗਲੇ ਸਾਲ 1967 'ਚ ਦਰਸ਼ਨ ਨੇ ਚੰਡੀਗੜ੍ਹ ਦੇ ਇਕ ਪ੍ਰਾਈਵੇਟ ਕਾਲਿਜ ਰਾਹੀਂ ਮੱਧ ਪ੍ਰਦੇਸ਼ ਯੂਨੀਵਰਸਿਟੀ 'ਚ ਪ੍ਰੀ-ਮੈਡੀਕਲ ਦਾ ਇਮਤਿਹਾਨ ਦਿੱਤਾ। ਉਹ ਸਾਰੀ ਯੂਨੀਵਰਸਿਟੀ 'ਚੋਂ ਸੱਤਵੇਂ ਨੰਬਰ 'ਤੇ ਆਇਆ। ਪਰ ਇਸ ਵਾਰ ਹੋਰ ਸਮੱਸਿਆ ਖੜ੍ਹੀ ਹੋ ਗਈ ਸੀ। ਮੈਡੀਕਲ ਕਾਲਿਜ ਵਾਲੇ ਦਰਸ਼ਨ ਤੋਂ 'ਮਾਰਕਸ਼ੀਟ' ਮੰਗਦੇ ਸਨ, ਜੋ ਹਾਲਾਂ ਦਰਸ਼ਨ ਕੋਲ ਨਹੀਂ ਸੀ ਪੁੱਜੀ। ਦਰਸ਼ਨ ਨੇ ਉਨ੍ਹਾਂ ਨੂੰ ਬੇਨਤੀ ਕੀਤੀ ਸੀ ਕਿ ਉਹ ਗਜ਼ਟ ਵਿਚ ਉਸ ਦੇ ਨੰਬਰ ਵੇਖ ਸਕਦੇ ਹਨ ਜਾਂ ਮੱਧ ਪ੍ਰਦੇਸ਼ ਯੂਨੀਵਰਸਿਟੀ ਤੋਂ ਪਤਾ ਕਰ ਸਕਦੇ ਹਨ ਪਰ ਕਾਲਿਜ ਵਾਲੇ ਨਹੀਂ ਸੀ ਮੰਨੇ। ਦਰਸ਼ਨ ਦਾਖਲੇ ਤੋਂ ਫਿਰ ਰਹਿ ਗਿਆ ਸੀ।

ਭਾਰਤੀ ਕਮਿਊਨਿਸਟ ਪਾਰਟੀ, ਹਿੰਦ-ਚੀਨ ਜੰਗ ਪਿੱਛੋਂ, 1963 'ਚ ਦੋਫਾੜ ਹੋ ਗਈ ਸੀ। ਬੰਗਿਆਂ ਦੇ ਇਲਾਕੇ 'ਚ ਸੀ.ਪੀ.ਐੱਮ. ਵਾਲਿਆਂ ਦਾ ਜ਼ੋਰ ਸੀ। ਆਪਣਾ ਪ੍ਰਭਾਵ ਹੋਰ ਵਧਾਉਣ ਲਈ ਉਨ੍ਹਾਂ 1967 ਦੀਆਂ ਗਰਮੀਆਂ 'ਚ ਬੰਗਿਆਂ ਨੇੜੇ ਪਿੰਡ ਗੁਣਾਚੌਰ ਵਿਚ ਪਾਰਟੀ ਸਕੂਲ ਲਾਇਆ ਸੀ। ਦਰਸ਼ਨ ਇਸ ਸਕੂਲ ਵਿਚ ਸ਼ਾਮਲ ਹੋਇਆ ਸੀ ਤੇ ਨਾਲ ਉਹ ਮੈਨੂੰ ਵੀ ਲੈ ਗਿਆ ਸੀ। ਰਜਿੰਦਰ ਸਿੰਘ ਸਰੀਂਹ, ਗੁਰਚਰਨ ਸਿੰਘ ਰੰਧਾਵਾ ਤੇ ਬਾਬਾ ਬੂਝਾ ਸਿੰਘ ਮਾਰਕਸਵਾਦ ਪੜ੍ਹਾ ਰਹੇ ਸੀ। ਇਹ ਪਹਿਲਾ ਮੌਕਾ ਸੀ ਜਦੋਂ ਦਰਸ਼ਨ ਕਮਿਊਨਿਸਟ ਪਾਰਟੀ ਦੇ ਕਿਸੇ ਸਕੂਲ ਵਿਚ ਸ਼ਾਮਲ ਹੋਇਆ ਸੀ।

1967 ਦੀਆਂ ਗਰਮੀਆਂ ਦੀ ਗੱਲ ਹੈ। ਮੈਂ ਤੇ ਮੇਰਾ ਇਕ ਮਿੱਤਰ, ਜੋ ਬੰਗੀਂ ਨਵੀਂ ਨਵੀਂ ਵਕਾਲਤ ਕਰਨ ਲੱਗਾ ਸੀ, ਇਕ ਦਿਨ ਸ਼ਾਮ ਨੂੰ ਹਨੇਰਾ ਹੋਏ ਰੇਲਵੇ ਰੋਡ 'ਤੇ ਟਹਿਲਦੇ ਟਹਿਲਦੇ ਜਦੋਂ ਬੰਗਾ-ਨਵਾਂਸ਼ਹਿਰ ਸੜਕ ਉੱਤੇ ਮੇਰੇ ਪਿੰਡ ਵੱਲ ਨੂੰ ਮੁੜੇ ਤਾਂ ਅਸਾਂ ਵੇਖਿਆ ਕਿ ਟਰੱਕ ਯੂਨੀਅਨ ਦੇ ਦਫਤਰ ਅੱਗੇ ਲੜਾਈ ਹੋ ਰਹੀ ਸੀ। ਦਸ-ਪੰਦਰਾਂ ਬੰਦੇ ਤਿੰਨ-ਚਾਰ ਮੁੰਡਿਆਂ ਨੂੰ ਕੁੱਟ ਰਹੇ ਸਨ। ਜਿਨ੍ਹਾਂ ਮੁੰਡਿਆਂ ਨੂੰ ਕੁੱਟਿਆ ਜਾ ਰਿਹਾ ਸੀ ਉਨ੍ਹਾਂ 'ਚੋਂ ਇਕ ਨੂੰ ਮੈਂ ਪਛਾਣ ਲਿਆ। ਮੈਂ ਆਪਣੇ ਮਿੱਤਰ ਵੱਲ ਮਦਦ ਦੀ ਆਸ ਨਾਲ ਵੇਖਦਿਆਂ, ਉਹਦਾ ਨਾਂ ਲੈ ਕੇ ਲਲਕਾਰਾ ਮਾਰਿਆ, "...,ਦਰਸ਼ਨ ਆਂ ਦਰਸ਼ਨ"। ਪਰ ਮੇਰਾ ਵਕੀਲ ਮਿੱਤਰ ਕਾਨੂੰਨ ਜਾਣਦਾ ਹੋਣ ਕਰਕੇ ਅੱਗੇ ਨਾ ਵਧਿਆ। ਮੈਂ ਨਾ ਤਾਂ ਕਾਨੂੰਨ ਜਾਣਦਾ ਸੀ ਤੇ ਨਾ ਹੀ ਇਸ ਵਕਤ ਮੈਨੂੰ ਉਸ ਦੀ ਪ੍ਰਵਾਹ ਸੀ। ਮੈਂ ਛਾਲ ਮਾਰਕੇ ਕੋਲ ਲੱਗੇ ਇੱਟਾਂ ਦੇ ਚੱਕੇ 'ਤੇ ਜਾ ਚੜ੍ਹਿਆ ਤੇ ਇੱਟਾਂ ਵਰ੍ਹਾਉਣ ਲੱਗ ਪਿਆ। ਦਰਸ਼ਨ ਦੀ ਜਾਨ ਨੂੰ ਖਤਰਾ ਸਮਝਦਿਆਂ,ਇੱਟਾਂ ਮੈਂ ਦੁਸ਼ਮਣਾਂ ਦੇ ਸਿਰਾਂ 'ਚ ਮਾਰੀਆਂ ਸੀ। ਪਹਿਲੀ ਇੱਟ ਮੈਂ ਉਹਦੇ ਠੋਕੀ ਸੀ ਜਿਹੜਾ ਸੱਜੇ ਹੱਥ ਫੜੀ ਨੰਗੀ ਕਿਰਪਾਨ ਉਲਾਰਦਾ, ਲਲਕਾਰੇ ਮਾਰਦਾ ਦਰਸ਼ਨ ਹੁਰਾਂ ਵੱਲ ਵਧ ਰਿਹਾ ਸੀ। ਕਿਰਪਾਨ ਉਹਦੇ ਹੱਥੋਂ ਛੁਟ ਕੇ ਪਾਸੇ ਜਾ ਪਈ ਸੀ ਤੇ ਉਹ ਭੁਆਂਟਣੀ ਖਾ ਕੇ ਡਿੱਗ ਪਿਆ ਸੀ। ਦੂਜੀ ਇੱਟ ਮੈਂ ਉੱਥੇ ਸੁੱਟੀ ਸੀ, ਜਿੱਥੇ ਦਰਸ਼ਨ ਹੁਰਾਂ ਨੂੰ ਕੁੱਟਣ ਵਾਲਿਆਂ ਦਾ ਝੁਰਮਟ ਸੀ। ਇਕ ਬੰਦਾ ਹੋਰ ਲੁੜ੍ਹਕ ਗਿਆ ਸੀ। ਮੀਂਹ ਵਾਂਗੂ ਪੈਂਦੀਆਂ ਇੱਟਾਂ ਤੇ ਡਿੱਗਦੇ ਬੰਦੇ ਵੇਖ ਬਾਕੀ ਦੇ ਭੱਜ ਗਏ ਸਨ। ਮੌਕਾ ਮਿਲਦਿਆਂ ਹੀ ਦਰਸ਼ਨ ਤੇ ਉਹਦੇ ਸਾਥੀ ਮੁੰਡੇ ਦੌੜ ਗਏ। ਉਹਨਾਂ ਮੈਨੂੰ ਨਹੀਂ ਸੀ ਵੇਖਿਆ। ਅਗਲੇ ਦਿਨ ਮਿਲਣ 'ਤੇ ਸਾਰੀ ਗੱਲ ਦੀ ਸਮਝ ਆਈ ਕਿ ਹੋਇਆ ਕੀ ਸੀ। ਦਰਸ਼ਨ



ਹੁਰਾਂ ਦੇ ਟਰੱਕ ਯੂਨੀਅਨ ਦੇ ਦਫਤਰ ਅੱਗੋਂ ਲੰਘਣ ਵੇਲੇ ਭੂਤਰੇ ਹੋਏ ਸ਼ਰਾਬੀ ਡਰਾਈਵਰ ਉਨ੍ਹਾਂ ਤੋਂ
ਪਕੌੜਿਆਂ ਵਾਲਾ ਲਫਾਫਾ ਖੋਹਣ ਪੈ ਗਏ ਸਨ ਤੇ ਗੱਲ ਵਧ ਗਈ ਸੀ। ਸਾਊ ਦਰਸ਼ਨ ਆਪਣੀ
ਜ਼ਿੰਦਗੀ ਵਿਚ ਪਹਿਲੀ ਵਾਰ ਕਿਸੇ ਲੜਾਈ 'ਚ ਸ਼ਾਮਲ ਹੋਇਆ ਸੀ।
ਦਰਸ਼ਨ ਨੇ 1967-68 ਦੇ ਸਾਲ, ਬੰਗਿਆਂ ਤੋਂ ਪੰਜ ਮੀਲ ਦੱਖਣ ਵੱਲ ਪੈਂਦੇ, ਮੁਕੰਦਪੁਰ
ਦੇ ਸਕੂਲ ਵਿਚ ਸਾਇੰਸ ਟੀਚਰ ਵਜੋਂ ਪੜ੍ਹਾਇਆ ਸੀ। ਉਸ ਨੂੰ ਮਹੀਨੇ ਦੀ ਸਿਰਫ ਪੰਜਾਹ-ਸੱਠ
ਰੁਪਏ ਤਨਖਾਹ ਮਿਲਦੀ ਸੀ। ਰਾਤ ਨੂੰ ਉਹ ਕਈ ਵਾਰ ਮੇਰੇ ਪਾਸ ਠਹਿਰ ਜਾਂਦਾ ਸੀ। ਮੈਂ ਬੀ.ਏ.
ਦੇ ਆਖਰੀ ਸਾਲ ਦਾ ਵਿਦਿਆਰਥੀ ਸਾਂ। ਰਾਤ ਨੂੰ ਗਿਆਰਾਂ ਕੁ ਵਜੇ ਤਕ ਪੜ੍ਹਕੇ ਮੈਂ ਤਾਂ ਰਜਾਈ 'ਚ
ਮੂੰਹ ਦੇ ਕੇ ਸੌਂ ਜਾਂਦਾ ਸਾਂ ਪਰ ਦਰਸ਼ਨ ਵਿਦਿਆਰਥੀ ਨਾ ਹੁੰਦਿਆਂ ਵੀ ਬਹੁਤ ਦੇਰ ਰਾਤ ਤਕ ਪੜ੍ਹਦਾ
ਰਹਿੰਦਾ ਸੀ। ਉਹ ਮਾਰਕਸੀ ਸਾਹਿਤ ਪੜ੍ਹਿਆ ਕਰਦਾ ਸੀ। ਹੁਣ ਉਹ ਰੂਸੀ ਨਾਵਲ ਨਹੀਂ ਸਗੋਂ
ਮਾਰਕਸਵਾਦੀ ਵਿਚਾਰਧਾਰਾ ਬਾਰੇ ਸੰਜੀਦਾ, ਔਖੀਆਂ ਤੇ ਖੁਸ਼ਕ ਕਿਤਾਬਾਂ ਪੜ੍ਹਦਾ ਸੀ।
ਮਾਰਕਸਵਾਦੀ ਵਿਚਾਰਧਾਰਾ ਬਾਰੇ ਸੰਜੀਦਾ, ਔਖੀਆਂ ਤੇ ਖੁਸ਼ਕ ਕਿਤਾਬਾਂ ਪੜ੍ਹਦਾ ਸੀ।

1968 ਦੀਆਂ ਗਰਮੀਆਂ 'ਚ ਨਕਸਲੀਆਂ ਨੇ ਮੰਗੂਵਾਲ ਪਾਰਟੀ ਸਕੂਲ ਲਾਇਆ ਸੀ।
ਦੁਆਬੇ ਦੇ ਤਿੰਨੋ ਵੱਡੇ ਨਕਸਲੀ ਲੀਡਰ, ਬਾਬਾ ਬੂਝਾ ਸਿੰਘ, ਗੰਧਰਵ ਸੈਨ ਤੇ ਮੇਰਾ ਪੇਂਡੂ
ਹਰਦਿਆਲ ਪੂੰਨੀ ਉੱਥੇ ਹਾਜ਼ਰ ਸਨ। ਪੜ੍ਹਾਉਣ ਦਾ ਬਹੁਤਾ ਕੰਮ ਬਾਬਾ ਬੂਝਾ ਸਿੰਘ ਕਰਦਾ ਸੀ।
ਤਿੰਨ ਦਿਨ ਦਾ ਇਹ ਸਕੂਲ ਦਰਸ਼ਨ ਦੇ ਸਹਿਯੋਗ ਨਾਲ ਲੱਗਾ ਸੀ। ਇਸ ਤੋਂ ਜਲਦੀ ਬਾਅਦ
ਲਿਖਾਰੀ ਸਭਾ ਜਗਤਪੁਰ ਨੇ ਦਰਸ਼ਨ ਨਾਲ ਖਾਸ ਨੇੜਤਾ ਕਰਕੇ, ਉਸ ਦੇ ਪਿੰਡ ਮੰਗੂਵਾਲ ਆਪਣਾ
ਸਾਲਾਨਾ ਸਮਾਗਮ ਕੀਤਾ ਸੀ। ਆਖਰੀ ਦਿਨ ਰਾਤ ਨੂੰ ਕਵੀ ਦਰਬਾਰ ਹੋਣਾ ਸੀ। ਸ਼ਿਵ ਕੁਮਾਰ
ਬਟਾਲਵੀ ਤੇ 'ਛੱਟਾ ਚਾਨਣਾਂ ਦਾ ਦੇਈ ਜਾਣਾ' ਵਾਲਾ ਸੁਰਿੰਦਰ ਗਿੱਲ ਮੰਗੂਵਾਲ ਪੁੱਜੇ ਹੋਏ ਸੀ। ਕਵੀ
ਦਰਬਾਰ ਸ਼ੁਰੂ ਹੋ ਗਿਆ ਸੀ,ਪਰ ਸ਼ਿਵ ਤੇ ਸੁਰਿੰਦਰ ਕਿਤੇ ਨਜ਼ਰ ਨਹੀਂ ਸੀ ਆ ਰਹੇ। ਦਰਸ਼ਨ ਨੇ
ਸਾਡੀ ਤਿੰਨ-ਚਾਰ ਜਣਿਆਂ ਦੀ ਉਨ੍ਹਾਂ ਨੂੰ ਲੱਭ ਕੇ ਲਿਆਉਣ ਦੀ ਡਿਊਟੀ ਲਾਈ। ਅਸੀਂ ਪਿੰਡੋਂ
ਬਾਹਰ ਚੜ੍ਹਦੇ ਵੱਲ ਗਏ ਤਾਂ ਸ਼ਿਵ ਹੁਰੀਂ ਅੱਗੋਂ ਆਉਂਦੇ ਦਿਸ ਪਏ। ਉਹ ਕਿਸੇ ਦੇ ਖੂਹ ਤੋਂ ਰੂੜੀ
ਮਾਰਕਾ ਸ਼ਰਾਬ ਪੀ ਕੇ ਆ ਰਹੇ ਸਨ। ਸ਼ਿਵ ਸਟੇਜ 'ਤੇ ਆ ਕੇ ਲਿਟ ਗਿਆ। ਸ਼ਿਵ ਤੇ ਸੁਰਿੰਦਰ
ਨੂੰ ਸ਼ਰਾਬੀ ਹਾਲਤ 'ਚ ਵੇਖ ਦਰਸ਼ਨ ਬੜਾ ਨਿਰਾਸ ਹੋਇਆ ਸੀ। ਪਿੰਡ 'ਚ ਅਫਵਾਹ ਫੈਲੀ ਹੋਈ
ਸੀ ਕਿ ਪੁਲਸ ਨੇ ਗੋਲੀ ਚਲਾ ਦੇਣੀ ਹੈ, ਇਸ ਲਈ ਕਵੀ ਦਰਬਾਰ 'ਚ ਬਹੁਤ ਘੱਟ ਲੋਕ ਆਏ
ਸਨ। ਬੱਸ, ਪੰਜਾਹ-ਸੱਠ ਕੁ ਬੰਦੇ ਸਟੇਜ ਦੇ ਅੱਗੇ ਬੈਠੇ ਸਨ। ਸ਼ਿਵ ਦੀ ਵਾਰੀ ਆਉਣ 'ਤੇ,
ਦਰਸ਼ਨ ਨੇ ਉਸ ਨੂੰ ਹਲੂਣ ਕੇ ਜਗਾਇਆ। ਸ਼ਿਵ ਨੇ ਪੰਡਾਲ ਵੱਲ ਵੇਖਿਆ। ਫੇਰ ਸ਼ਿਵ ਨੇ ਸਿਰ
ਉਤਾਂਹ ਚੁੱਕ, ਅੱਖਾਂ ਮਲ਼ਦਿਆਂ, ਬਨੇਰਿਆਂ ਵੱਲ ਵੇਖਿਆ। ਬਨੇਰੇ ਖਾਲੀ ਵੇਖ ਸ਼ਿਵ ਰੋ ਪਿਆ ਤੇ
ਉਹ ਬੜਾ ਭਾਵੁਕ ਹੋ ਬੋਲਿਆ, "ਇਸ ਪਿੰਡ 'ਚ ਦੋ ਟਕੇ ਦੀ ਕੰਜਰੀ ਆ ਜਾਏ ਤਾਂ ਬਨੇਰੇ ਟੁੱਟਣੇ
ਆ ਜਾਣਗੇ। ਅੱਜ ਸ਼ਿਵ ਆਇਆ ਤਾਂ ਕੋਈ ਵੀ ਨਹੀਂ ਆਇਆ। ਪਰ ਅਗਲੇ ਸਾਲ ਮੇਰੇ ਇੱਥੇ
ਆਉਣ 'ਤੇ ਇਹ ਬਨੇਰੇ ਖਾਲੀ ਨਹੀਂ ਪਏ ਹੋਣਗੇ।" ਫੇਰ ਸ਼ਰਾਬੀ ਹੋਏ ਸ਼ਿਵ ਨੇ ਆਪਣਾ ਗੀਤ
'ਮੈਂ ਕੰਡਿਆਲੀ ਥੋਹਰ ਵੇ ਸੱਜਣਾ' ਗਾਇਆ ਸੀ।

ਦਰਸ਼ਨ ਨੇ ਮੈਡੀਕਲ ਕਾਲਿਜ ਵਿਚ ਦਾਖਲੇ ਲਈ 1968 'ਚ ਫੇਰ ਅਪਲਾਈ ਕੀਤਾ।
ਪਰ ਮੈਡੀਕਲ ਕਾਲਿਜ ਵਿਚ ਦਾਖਲੇ ਲਈ ਮੈਰਿਟ ਲਿਸਟ ਹੁਣ 1967 ਦੇ ਮੁਕਾਬਲੇ ਬਹੁਤ ਉਪਰ
ਜਾ ਚੁੱਕੀ ਸੀ। ਦਰਸ਼ਨ ਦਾ ਨਾਂ ਮੈਰਿਟ ਲਿਸਟ ਵਿਚ ਫੇਰ ਨਾ ਆਇਆ। ਪਰ ਇਸ ਵਾਰ ਦਰਸ਼ਨ
ਨੇ ਦਾਖਲੇ ਲਈ 'ਆਰਥਿਕ ਤੌਰ ਤੇ ਪਛੜੀ ਜਮਾਤ' ਦੇ ਵਿਦਿਆਰਥੀ ਵਜੋਂ ਵੀ ਅਪਲਾਈ ਕੀਤਾ
ਹੋਇਆ ਸੀ। ਇਸ ਜਮਾਤ ਲਈ ਮੈਡੀਕਲ ਕਾਲਿਜ ਵਿਚ ਪੰਜ ਸੀਟਾਂ ਰਾਖਵੀਆਂ ਸਨ, ਪਰ
ਦਰਸ਼ਨ ਇਸ ਸ਼੍ਰੇਣੀ ਵਿਚ ਵੀ ਛੇਵੇਂ ਨੰਬਰ 'ਤੇ ਸੀ। 'ਆਰਥਿਕ ਤੌਰ ਤੇ ਪਛੜੀ ਜਮਾਤ' ਦੇ ਜਿਨ੍ਹਾਂ
ਵਿਦਿਆਰਥੀਆਂ ਨੂੰ ਦਾਖਲਾ ਮਿਲਿਆ ਸੀ,ਉਹਨਾਂ 'ਚੋਂ ਇੱਕ ਫਰੀਦਕੋਟ ਦੇ ਕਿਸੇ ਧਨਾਢ

ਇੰਡਸਟਰੀਅਲਿਸਟ ਦਾ ਮੁੰਡਾ ਸੀ। ਦਰਸ਼ਨ ਨੂੰ ਇਸ ਦਾ ਪਤਾ ਲੱਗਾ ਤਾਂ ਉਸ ਮੇਰੇ ਨਾਲ ਗੱਲ ਕੀਤੀ। ਜੇ ਅਸੀਂ ਇਹ ਸਾਬਤ ਕਰ ਸਕਦੇ ਕਿ ਫਰੀਦਕੋਟ ਵਾਲਾ ਮੁੰਡਾ 'ਆਰਥਿਕ ਤੌਰ 'ਤੇ ਪਛੜੀ ਜਮਾਤ' ਚੋਂ ਨਹੀਂ ਸਗੋਂ ਅਮੀਰ ਬਾਪ ਦਾ ਪੁੱਤ ਹੈ ਤਾਂ ਦਰਸ਼ਨ ਨੂੰ ਮੈਡੀਕਲ ਕਾਲਿਜ ਵਿਚ ਦਾਖ਼ਲਾ ਮਿਲ ਸਕਦਾ ਸੀ। ਅਸੀਂ ਪੰਜਾਬ ਦੇ ਨਕਸ਼ੇ ਉੱਤੇ ਫਰੀਦਕੋਟ ਵੇਖਿਆ, ਜੋ ਫਿਰੋਜ਼ਪੁਰ ਦੇ ਬਿਲਕੁਲ ਨੇੜੇ ਜਾਪਦਾ ਸੀ। ਫਿਰੋਜ਼ਪੁਰ ਮੇਰੇ ਪਿੰਡ ਦਾ ਮੁੰਡਾ, ਅਮਰੀਕ ਸਿੰਘ ਪੂੰਨੀ, ਡਿਪਟੀ ਕਮਿਸ਼ਨਰ ਲੱਗਾ ਹੋਇਆ ਸੀ। ਪਿੰਡਾਂ 'ਚ ਛੋਟੇ ਮੁੰਡੇ ਆਪਣੇ ਤੋਂ ਵੱਡੇ ਮੁੰਡਿਆਂ ਨੂੰ ਭਰਾ ਹੀ ਸਮਝਿਆ ਕਰਦੇ ਹਨ ਤੇ ਭਰਾ ਵਾਲੇ ਇਸ ਮਾਣ ਵਿਚ ਮੈਂ ਫਿਰੋਜ਼ਪੁਰ ਨੂੰ ਗੱਡੀ ਚੜ੍ਹ ਗਿਆ।

1968 ਦੀਆਂ ਗਰਮੀਆਂ ਦਾ ਕੋਈ ਦਿਨ ਸੀ। ਮੈਂ ਤਿੰਨ ਕੁ ਵਜੇ ਡਿਪਟੀ ਕਮਿਸ਼ਨਰ ਸਾਹਿਬ ਦੀ ਕੋਠੀ ਜਾ ਪੁੱਜਾ। ਪੂੰਨੀ ਸਾਹਿਬ ਮੈਨੂੰ ਵੇਖ ਕੇ ਹੈਰਾਨ ਹੋਏ ਤੇ ਕੁਝ ਘਬਰਾਏ ਵੀ। ਉਨ੍ਹਾਂ ਨੂੰ ਸ਼ਾਇਦ ਡਰ ਸੀ ਕਿ ਮੈਂ ਕੋਈ ਗ਼ਲਤ ਕੰਮ ਕਰਵਾਉਣ ਗਿਆ ਹੋਵਾਂਗਾ। ਪਰ ਮੈਂ ਕੋਈ ਗ਼ਲਤ ਕੰਮ ਕਰਵਾਉਣ ਜਾਂ ਦਰਸ਼ਨ ਲਈ ਭੀਖ ਮੰਗਣ ਨਹੀਂ ਸੀ ਗਿਆ। ਇਕ ਆਦਰਸ਼ਵਾਦੀ ਮੁੰਡਾ ਹੁੰਦਿਆਂ ਮੈਂ ਸਮਝਦਾ ਸਾਂ ਕਿ ਦਰਸ਼ਨ ਵਰਗੇ ਗ਼ਰੀਬ ਵਿਦਿਆਰਥੀ ਨਾਲ ਹੁੰਦੀ ਬੇਇਨਸਾਫੀ ਨੂੰ ਰੋਕਣਾ ਪੂੰਨੀ ਸਾਹਿਬ ਵਰਗੇ ਵੱਡੇ ਅਫਸਰਾਂ ਦਾ ਇਖਲਾਕੀ ਫਰਜ਼ ਸੀ। ਖੈਰ, ਮੈਂ ਆਪਣੇ ਆਉਣ ਦਾ ਪੂੰਨੀ ਸਾਹਿਬ ਨੂੰ ਕਾਰਨ ਦੱਸਿਆ, ਤਾਂ ਉਹ ਕਹਿਣ ਲੱਗੇ, "ਪਹਿਲੀ ਗੱਲ ਤੇ ਇਹ ਹੈ ਕਿ ਫਰੀਦਕੋਟ ਮੇਰੇ ਜ਼ਿਲ੍ਹੇ 'ਚ ਨਹੀਂ; ਸਗੋਂ ਬਠਿੰਡੇ 'ਚ ਪੈਂਦਾ ਹੈ ਤੇ ਦੂਸਰੀ ਇਹ ਕਿ ਫਰੀਦਕੋਟ ਵਾਲੇ ਮੁੰਡੇ ਦਾ 'ਆਰਥਿਕ ਤੌਰ ਤੇ ਪਛੜੀ ਜਮਾਤ' ਦੇ ਵਿਦਿਆਰਥੀ ਹੋਣ ਦਾ ਜੋ ਸਰਟੀਫਿਕੇਟ ਬਣਿਆ ਹੈ, ਉਹ ਕਿਸੇ ਮਨਿਸਟਰ ਤੋਂ ਥੱਲੇ ਨਹੀਂ ਬਣਿਆ ਹੋਣਾ, ਇਸ ਲਈ ਕਿਸੇ ਡਿਪਟੀ ਕਮਿਸ਼ਨਰ ਨੇ ਇਸ ਵਿਚ ਕੁਝ ਨਹੀਂ ਕਰ ਸਕਣਾ।" ਦਰਸ਼ਨ ਦੇ 'ਕੰਮ' ਨਾ ਬਣਨ ਦੀ ਮੈਨੂੰ ਉਦਾਸੀ ਤਾਂ ਹੋਈ ਪਰ ਫੇਰ ਵੀ ਪੂੰਨੀ ਸਾਹਿਬ ਦਾ ਇਮਾਨਦਾਰ ਜਵਾਬ ਮੈਨੂੰ ਬੁਰਾ ਨਾ ਲੱਗਾ।

ਫਿਰੋਜ਼ਪੁਰੋਂ ਬੰਗਾ ਦੂਰ ਹੋਣ ਕਰਕੇ ਰਾਤ ਮੈਂ ਪੂੰਨੀ ਸਾਹਿਬ ਕੋਲ ਹੀ ਠਹਿਰਿਆ। ਸਵੇਰੇ ਫਿਰੋਜ਼ਪੁਰੋਂ ਬੱਸ ਫੜਕੇ, ਐਵੇਂ ਉਤਸੁਕਤਾ ਵਜੋਂ, ਮੈਂ ਫਰੀਦਕੋਟ ਜਾ ਪੁੱਜਾ। ਦਰਸ਼ਨ ਵੱਲੋਂ ਦਿੱਤੀ ਜਾਣਕਾਰੀ ਅਨੁਸਾਰ ਮੈਂ ਪੁੱਛਦਾ-ਪੁਛਾਉਂਦਾ 'ਆਰਥਿਕ ਤੌਰ ਤੇ ਪਛੜੀ ਜਮਾਤ' ਵਾਲੇ ਉਸ ਮੁੰਡੇ ਦੇ ਬਾਪ ਦੀ ਫੈਕਟਰੀ ਅੱਗੇ ਜਾ ਖੜੋਤਾ। ਬਹੁਤ ਵੱਡੀ ਫੈਕਟਰੀ ਸੀ ਉਨ੍ਹਾਂ ਦੀ। ਕਾਰਾਂ ਤੇ ਟਰੱਕ ਅੰਦਰ ਵੜ ਤੇ ਨਿਕਲ ਰਹੇ ਸਨ। ਦਰਸ਼ਨ ਦਾ ਹੱਕ ਖੋਹਣ ਵਾਲੇ ਧਨਾਢਾਂ ਦੀ ਇਸ ਫੈਕਟਰੀ ਨੂੰ ਮਲੀਆਮੇਟ ਕਰਨ ਨੂੰ ਦਿਲ ਕਰਦਾ ਸੀ ਮੇਰਾ।

ਫਰੀਦਕੋਟੋਂ ਗੱਡੀ ਫੜਕੇ ਰਾਤ ਨੂੰ ਗਿਆਰਾਂ ਕੁ ਵਜੇ ਮੈਂ ਲੁਧਿਆਣੇ ਆ ਉਤਰਿਆ। ਲੁਧਿਆਣਿਉਂ ਅੱਗੇ ਫਗਵਾੜੇ ਨੂੰ ਗੱਡੀ ਸਵੇਰੇ ਤਿੰਨ ਵਜੇ ਚੱਲਣੀ ਸੀ। ਮੈਂ ਸਟੇਸ਼ਨ ਤੋਂ ਬਾਹਰ ਨਿਕਲ ਕੇ ਢਾਬੇ 'ਤੇ ਰੋਟੀ ਖਾਧੀ ਤੇ ਸਟੇਸ਼ਨ ਉੱਤੇ ਵਾਪਸ ਆ ਕੇ ਪਲੇਟਫਾਰਮ ਦੇ ਬੈਂਚ ਉੱਤੇ ਬੈਠ ਗਿਆ। ਟਿਕਟਾਂ ਵਾਲੀ ਖਿੜਕੀ ਅਜੇ ਖੁੱਲ੍ਹੀ ਨਹੀਂ ਸੀ। ਮੈਨੂੰ ਬੈਂਚ 'ਤੇ ਬੈਠੇ ਨੂੰ ਵੇਖ ਇਕ ਪੁਲਸੀਏ ਨੇ ਆ ਕੇ ਮੈਨੂੰ ਪੁੱਛਿਆ ਕਿ ਮੈਂ ਕਿੱਥੋਂ ਆਇਆ ਹਾਂ? ਮੈਂ ਦੱਸ ਦਿੱਤਾ ਕਿ ਮੈਂ ਫਰੀਦਕੋਟ ਤੋਂ ਆਇਆ ਹਾਂ। ਉਹ ਮੇਰਾ ਟਿਕਟ ਪੁੱਛਣ ਲੱਗਾ। ਮੈਂ ਇਮਾਨਦਾਰੀ ਨਾਲ ਸਾਰੀ ਕਹਾਣੀ ਦੱਸ ਦਿੱਤੀ ਕਿ ਬਾਹਰ ਜਾ ਕੇ ਢਾਬੇ ਤੋਂ ਰੋਟੀ ਖਾ ਕੇ ਆਇਆ ਹਾਂ ਤੇ ਬਾਹਰ ਜਾਣ ਲੱਗਿਆਂ ਟਿਕਟ ਮੈਂ ਗੇਟ ਉੱਤੇ ਟਿਕਟ ਕੁਲੈਕਟਰ ਨੂੰ ਦੇ ਦਿੱਤਾ ਸੀ ਤੇ ਫਗਵਾੜੇ ਲਈ ਨਵਾਂ ਟਿਕਟ ਅਜੇ ਖਰੀਦਣਾ ਹੈ। ਉਹ ਬੈਂਚ 'ਤੇ ਡੰਡਾ ਮਾਰਕੇ ਕਹਿਣ ਲੱਗਾ, "ਸਾਨੂੰ ਚਾਰਦੈਂ?" ਉਹਨੇ ਮੈਨੂੰ ਬਿਨਾਂ ਟਿਕਟ ਸਫਰ ਕਰਨ ਦਾ ਚਾਰਜ ਲਾ ਕੇ ਅੰਦਰ ਕਰਨ ਦਾ ਡਰਾਵਾ ਦਿੱਤਾ। ਮੈਂ ਡਰ ਗਿਆ ਸਾਂ। ਮੈਨੂੰ ਘਬਰਾਇਆ ਵੇਖ, ਉਸ ਨੇ ਮੇਰੀ ਮਦਦ ਕਰਨ ਲਈ ਪੇਸ਼ਕਸ਼ ਕੀਤੀ ਤੇ ਮੇਰੀ ਜੇਬ 'ਚੋਂ ਸਾਰੇ ਪੈਸੇ, ਸੱਤ ਰੁਪਏ ਕੱਢ ਲਏ। ਥੋੜ੍ਹੀ ਦੇਰ ਬਾਅਦ ਉਹਨੇ ਮੈਨੂੰ ਲੁਧਿਆਣੇ ਤੋਂ ਫਗਵਾੜੇ ਤਕ ਦਾ



ਟਿਕਟ ਲਿਆ ਦਿੱਤਾ, ਫਗਵਾੜੇ ਤੋਂ ਬੰਗਿਆਂ ਤਕ ਦੇ ਟਿਕਟ ਦੇ ਪੈਸੇ ਮੋੜ ਦਿੱਤੇ ਤੇ ਬਾਕੀ ਦੇ ਪੈਸੇ ਆਪ ਰੱਖ ਲਏ। ਆਪਣੇ ਦੇਸ਼ ਭਾਰਤ ਅਤੇ ਉਸ ਦੇ ਲੋਕਾਂ ਨੂੰ ਅਥਾਹ ਪਿਆਰ ਕਰਨ ਵਾਲੇ ਕਾਲਿਜ ਪੜ੍ਹਦੇ ਪੇਂਡੂ ਮੁੰਡੇ ਨੂੰ ਆਪਣੇ ਦੇਸ਼ ਦੀ ਅਸਲੀਅਤ ਦਾ, ਉਸ ਦੇ ਲੋਕਾਂ ਦੇ ਆਚਰਣ ਦਾ ਅਤੇ ਉਸ ਦੇ ਕੁਰੱਪਟ ਸਿਸਟਮ ਦਾ ਤਲਖ ਤਜਰਬਾ ਹੋ ਰਿਹਾ ਸੀ।

ਫਿਰੋਜ਼ਪੁਰੋਂ ਵਾਪਸ ਆ ਕੇ ਮੈਂ ਦਰਸ਼ਨ ਨੂੰ ਸਾਰੀ ਗੱਲ ਦੱਸੀ। ਦਰਸ਼ਨ ਦਾ ਡਾਕਟਰ ਬਣਕੇ ਗ਼ਰੀਬਾਂ ਦਾ ਇਲਾਜ ਕਰਨ ਦਾ 'ਸੁਪਨਾ' ਪੂਰਾ ਨਾ ਹੋ ਸਕਿਆ। ਮੈਂ ਦਰਸ਼ਨ ਕੋਲ ਦੁੱਖ ਜ਼ਾਹਰ ਕੀਤਾ ਤਾਂ ਉਹ ਬੋਲਿਆ, "ਮਿੱਤਰ, ਮੁਲਕ ਬਿਮਾਰ ਹੈ, ਉਸਦਾ ਇਲਾਜ ਕਰਾਂਗੇ।"

ਮੈਂ 1968 ਵਿਚ ਬੀ.ਏ. ਕਰ ਲੈਣੀ ਸੀ, ਪਰ ਕੁਝ ਨਿੱਜੀ ਕਾਰਨਾਂ ਕਰਕੇ ਮੈਂ ਇਮਤਿਹਾਨ ਨਾ ਦੇ ਸਕਿਆ। ਮੇਰਾ ਸਾਲ ਮਰ ਗਿਆ।

ਜੁਲਾਈ 1968 'ਚ ਕਾਲਿਜ ਖੁੱਲ੍ਹੇ ਤਾਂ ਦਰਸ਼ਨ ਨੇ ਬੰਗੀਂ ਬੀ.ਏ. ਦੇ ਦੂਜੇ ਸਾਲ 'ਚ ਦਾਖਲਾ ਲੈ ਲਿਆ। ਅਸੀਂ ਫੇਰ ਕਾਲਿਜ 'ਚ ਇੱਕਠੇ ਹੋ ਗਏ। ਪੰਜਾਬ 'ਚ ਨਕਸਲਬਾੜੀ ਦੀ ਹਵਾ ਚਾਰੇ ਪਾਸੇ ਫੈਲ ਰਹੀ ਸੀ। ਦਰਸ਼ਨ ਪਾਰਟੀ ਮੈਂਬਰ ਬਣਨਾ ਚਾਹੁੰਦਾ ਸੀ। ਮੈਂ ਉਸ ਨੂੰ ਸਲਾਹ ਦਿੱਤੀ ਸੀ ਕਿ ਉਹਨੂੰ ਪਹਿਲਾਂ ਪੜ੍ਹਾਈ ਖਤਮ ਕਰਨੀ ਚਾਹੀਦੀ ਹੈ, ਪਰ ਦਰਸ਼ਨ ਨਹੀਂ ਸੀ ਮੰਨਿਆਂ। ਮੈਂ ਉਸ ਨੂੰ ਮਾਂ ਦਾ ਵਾਸਤਾ ਪਾਇਆ, ਤਾਂ ਉਹ ਬੋਲਿਆ ਸੀ, "ਮਿੱਤਰ, ਹੁਣ ਸਾਰੀਆਂ ਮਾਵਾਂ ਹੀ ਆਪਣੀਆਂ ਮਾਵਾਂ ਨੇ"। ਦਰਅਸਲ, ਦਰਸ਼ਨ ਮੁਕੰਦਪੁਰ ਸਕੂਲ 'ਚ ਪੜ੍ਹਾਉਂਦਿਆਂ ਮਾਰਚ 1968 'ਚ ਪਾਰਟੀ ਮੈਂਬਰ ਬਣ ਗਿਆ ਸੀ। ਇਹ ਪਹਿਲੀ ਵਾਰ ਸੀ ਜਦੋਂ ਦਰਸ਼ਨ ਨੇ ਮੇਰੇ ਕੋਲੋਂ ਕੋਈ ਗੱਲ ਲੁਕੋਈ ਸੀ। ਦਰਸ਼ਨ ਨੇ ਬੰਗੇ ਕਾਲਿਜ ਪੜ੍ਹਦਿਆਂ ਉੱਥੇ ਸਟੂਡੈਂਟ ਯੂਨੀਅਨ ਬਣਾਈ ਸੀ, ਜਿਸ ਦਾ ਉਹ ਮੈਨੂੰ ਪ੍ਰਧਾਨ ਬਣਾਉਣਾ ਚਾਹੁੰਦਾ ਸੀ। ਪਰ ਮੈਂ ਹੁਣ 1959 ਵਾਲਾ 'ਤਕੜਾ ਮੁੰਡਾ' ਨਹੀਂ ਸਾਂ। ਮੈਂ ਆਪਣੇ ਮਾਂ-ਪਿਉ ਲਈ ਕੁਝ ਕਰਨਾ ਚਾਹੁੰਦਾ ਸਾਂ। ਇਸ ਕਰਕੇ ਤੇ ਕਈ ਹੋਰ ਕਾਰਨਾਂ ਕਰਕੇ, ਮੈਂ ਸਟੂਡੈਂਟ ਯੂਨੀਅਨ ਦਾ ਪ੍ਰਧਾਨ ਜਾਂ ਨਕਸਲੀਆ ਨਾ ਬਣਿਆ। ਦਰਸ਼ਨ ਨੂੰ ਮੈਂ ਦੱਸ ਦਿੱਤਾ ਤੇ ਉਸ ਨੇ ਮੇਰੇ ਫੈਸਲੇ ਦਾ ਸਤਿਕਾਰ ਕੀਤਾ।

1968 ਦੇ ਆਖਰੀ ਮਹੀਨਿਆਂ ਦੌਰਾਨ ਬੰਗੇ ਕਾਲਿਜ ਵਿਚ ਬੜਾ ਕੁਝ ਵਾਪਰਿਆ ਸੀ। ਪੰਜਾਬ ਦੇ ਕਿਸੇ ਕਾਲਿਜ ਵਿਚ ਪੁਲਸ ਨੇ ਗੋਲੀ ਚਲਾ ਕੇ ਮੁੰਡੇ ਮਾਰ ਦਿੱਤੇ ਸਨ। ਰੋਸ ਵਜੋਂ ਬੰਗੇ ਕਾਲਿਜ ਵਿਚ ਵੀ ਹੜਤਾਲ ਹੋਈ ਸੀ। ਬੰਗਾ ਪੁਲਸ ਨੇ ਮੁਜ਼ਾਹਰਾ ਕਰਦੇ ਵਿਦਿਆਰਥੀ ਕੁੱਟੇ ਸਨ। ਰੋਹ ਵਿਚ ਆਏ ਵਿਦਿਆਰਥੀਆਂ ਬੰਗੇ ਥਾਣੇ ਦਾ ਘਿਰਾਓ ਤੇ ਪਥਰਾਓ ਕੀਤਾ, ਜੋ ਦੋ ਤਿੰਨ ਦਿਨ ਚਲਦਾ ਰਿਹਾ। ਆਖਰ ਅਫਸਰਾਂ ਨੇ ਜਲੰਧਰੋਂ ਪੰਜਾਬ ਆਰਮਡ ਪੁਲੀਸ ਦੇ ਤਿੰਨ-ਚਾਰ ਸੌ ਸਿਪਾਹੀ ਮੰਗਵਾ ਲਏ ਸਨ। ਉਸ ਦਿਨ ਪੁਲਸ ਨੇ ਕਾਲਿਜ ਨੂੰ ਘੇਰਾ ਪਾਇਆ ਹੋਇਆ ਸੀ, ਪਰ ਦਰਸ਼ਨ ਕਿਸੇ ਤਰ੍ਹਾਂ ਭੇਸ ਵਟਾ ਕੇ ਕਾਲਿਜ ਵਿਚ ਪੁੱਜ ਗਿਆ ਸੀ। ਉਸ ਨੇ ਦਸ-ਗਿਆਰਾਂ ਵਜੇ ਕਾਲਿਜ ਦੇ ਵਿਦਿਆਰਥੀਆਂ 'ਚ ਭਾਸ਼ਣ ਕੀਤਾ ਸੀ ਤੇ ਇਸ ਤੋਂ ਬਾਅਦ ਕਾਲਿਜ ਦੇ ਪਿਛਲੇ ਪਾਸਿਉਂ ਦੀ ਹੋ ਕੇ ਮੇਰੇ ਪਿੰਡ ਦੇ ਕਮਾਦ ਦੇ ਖੇਤਾਂ 'ਚ ਜਾ ਵੜਿਆ ਸੀ। ਉਸ ਪਾਸੇ ਖੜ੍ਹੇ ਪੁਲਸ ਦੇ ਸਿਪਾਹੀ ਉਸ ਪਿੱਛੇ ਭੱਜੇ ਸੀ ਪਰ ਦਰਸ਼ਨ ਉਨ੍ਹਾਂ ਦੇ ਹੱਥ ਨਹੀਂ ਸੀ ਆਇਆ। ਕੰਡਿਆਂ ਵਾਲੀ ਤਾਰ ਦੀ ਵਾੜ ਟੱਪਦਿਆਂ ਡਿਗ ਪਿਆ ਦਰਸ਼ਨ ਦਾ ਬੈਗ ਪੁਲਸ ਦੇ ਹੱਥ ਆ ਗਿਆ ਸੀ। ਬੈਗ ਵਿਚ ਦਰਸ਼ਨ ਦੀ ਡਾਇਰੀ ਸੀ।

ਮੈਨੂੰ ਟਾਈਫਾਈਡ ਬੁਖਾਰ ਹੋ ਕੇ ਹਟਿਆ ਸੀ। ਪਿਛਲੇ ਦੋ ਹਫਤਿਆਂ ਤੋਂ ਮੈਂ ਕਾਲਿਜ ਵੀ ਨਹੀਂ ਸੀ ਜਾ ਸਕਿਆ, ਪਰ ਕਾਲਿਜ ਦੀ ਹੜਤਾਲ ਤੇ ਪੁਲਸ ਨਾਲ ਹੁੰਦੀਆਂ ਝੜਪਾਂ ਦੀਆਂ ਖਬਰਾਂ ਮੈਨੂੰ ਪਿੰਡ ਦੇ ਮੁੰਡਿਆਂ ਤੋਂ ਮਿਲਦੀਆਂ ਰਹੀਆਂ ਸਨ। ਦਰਸ਼ਨ ਦੀ ਡਾਇਰੀ ਫੜੇ ਜਾਣ ਵਾਲੇ ਦਿਨ ਮੈਂ ਕਾਲਿਜ ਤੋਂ ਕਿਲੋਮੀਟਰ ਦੂਰ ਆਪਣੇ ਖੂਹ 'ਤੇ ਬੈਠਾ ਕਿਤਾਬ ਪੜ੍ਹ ਰਿਹਾ ਸਾਂ। ਕਾਲਿਜ ਦੇ ਤਿੰਨ-ਚਾਰ ਮੁੰਡਿਆਂ ਨੇ ਆ ਕੇ ਮੈਨੂੰ ਦਰਸ਼ਨ ਦੀ ਡਾਇਰੀ ਦੇ ਫੜੇ ਜਾਣ ਬਾਰੇ ਦੱਸਿਆ

ਤੇ ਇਹ ਵੀ ਕਿ ਪੁਲਸ ਕਹਿ ਰਹੀ ਹੈ ਕਿ ਦਰਸ਼ਨ ਚੀਨ ਦਾ ਏਜੰਟ ਹੈ ਤੇ ਉਹ ਚੀਨ ਦੀ ਸਰਕਾਰ ਤੋਂ ਪੰਜ ਸੌ ਰੁਪਏ ਮਹੀਨਾ ਲੈਂਦਾ ਹੈ। ਉਨ੍ਹਾਂ ਮੁੰਡਿਆਂ ਨੇ ਇਹ ਵੀ ਦੱਸਿਆ ਕਿ ਪੁਲਸ ਕਹਿੰਦੀ ਹੈ ਕਿ ਜੇ ਕਿਸੇ ਨੂੰ ਸ਼ੱਕ ਹੋਵੇ ਤਾਂ ਉਹ ਖੁਦ ਆ ਕੇ ਡਾਇਰੀ ਵੇਖ ਸਕਦਾ ਹੈ।

ਮੈਂ ਉਠ ਕੇ ਉਸੇ ਵੇਲੇ ਉਨ੍ਹਾਂ ਮੁੰਡਿਆਂ ਨਾਲ ਕਾਲਿਜ ਜਾ ਪਹੁੰਚਾ। ਕਾਲਿਜ ਦੀ ਮੋਹਰਲੀ ਗਰਾਊਂਡ ਵਿਚ ਹਜ਼ਾਰ-ਬਾਰਾਂ ਸੌ ਵਿਦਿਆਰਥੀ ਖੜ੍ਹੇ ਸਨ। ਉਹ ਦਰਸ਼ਨ ਨੂੰ ਕੋਸ ਰਹੇ ਸਨ, "ਦੇਖੋ ਜੀ, ਸਮਝਿਆ ਕੀ ਸੀ, ਨਿਕਲਿਆ ਕੀ?" ਮੈਂ ਵਿਦਿਆਰਥੀਆਂ ਵਿਚੋਂ ਦੀ ਰਾਹ ਬਣਾ ਕੇ ਪਉੜੀਆਂ ਚੜ੍ਹ ਕੇ ਕਾਲਿਜ ਹਾਲ ਦੇ ਮੋਹਰੇ ਬਣੇ ਵੱਡੇ ਛੱਜੇ 'ਤੇ ਜਾ ਪੁੱਜਾ। ਉੱਥੇ ਜਲੰਧਰ ਦਾ ਐੱਸ.ਪੀ., ਨਵੇਂ ਸ਼ਹਿਰ ਦਾ ਮਜਿਸਟਰੇਟ, ਬੰਗਿਆਂ ਦਾ ਥਾਣੇਦਾਰ, ਹੋਰ ਕਈ ਵੱਡੇ ਵੱਡੇ ਅਫਸਰ ਤੇ ਸਾਡੇ ਪ੍ਰਿੰਸੀਪਲ ਸਾਹਿਬ ਧੁੱਪੇ ਕੁਰਸੀਆਂ 'ਤੇ ਬੈਠੇ ਸਨ। ਮੈਂ 'ਸਾਸਰੀ ਕਾਲ' ਜਾ ਬੁਲਾਈ ਤੇ ਦਰਸ਼ਨ ਦੀ ਡਾਇਰੀ ਬਾਰੇ ਪੁੱਛਿਆ। ਐੱਸ.ਪੀ. ਸਾਹਿਬ ਮੇਰੇ ਵੱਲ ਵੇਖ ਪੁੱਛਣ ਲੱਗੇ, "ਤੂੰ ਪਛਾਣ ਲਏਂਗਾ ਦਰਸ਼ਨ ਦੀ ਲਿਖਾਈ?" ਮੈਂ 'ਹਾਂ' ਵਿਚ ਸਿਰ ਹਿਲਾ ਦਿੱਤਾ। ਐੱਸ.ਪੀ.ਸਾਹਿਬ ਨੇ ਬੈਗ 'ਚੋਂ ਡਾਇਰੀ ਕੱਢ ਕੇ ਖੋਲ੍ਹੀ ਤੇ ਮੈਨੂੰ ਵਿਖਾ ਕੇ ਪੜ੍ਹਨ ਲੱਗੇ,"...ਤ੍ਰੀਕ ਨੂੰ ਸਾਡੀ 'ਬੰਦਰਗਾਹ' ਵਿਚ ਮੀਟਿੰਗ ਹੋਈ।" ਐੱਸ.ਪੀ. ਸਾਹਿਬ ਮੈਨੂੰ ਸਮਝਾਉਣ ਲੱਗੇ ਕਿ 'ਬੰਦਰਗਾਹ' ਖਮਾਚੋਂ ਪਿੰਡ ਲਈ ਕੋਡ ਵਰਡ ਹੈ। ਫੇਰ ਉਹ ਅਗਲੇ ਸਫੇ ਤੋਂ ਪੜ੍ਹਨ ਲੱਗੇ, "...ਤ੍ਰੀਕ ਨੂੰ ਜਗਤਪੁਰ 'ਚ ਮੀਟਿੰਗ ਹੋਈ। ਘਰ ਦੀ ਸੁਆਣੀ ਨੇ ਆਪਣੇ ਬੱਚਿਆਂ ਲਈ ਰੱਖੇ ਦੁੱਧ ਦੀ ਚਾਹ ਬਣਾ ਕੇ ਸਾਨੂੰ ਪਿਲਾਈ। ਮੇਰੀਆਂ ਅੱਖਾਂ 'ਚ ਹੰਝੂ ਭਰ ਆਏ। ਕਿੰਨੀ ਹਮਦਰਦੀ ਹੈ ਲੋਕਾਂ 'ਚ ਸਾਡੇ ਲਈ।" ... "ਠੀਕ ਆ ਨਾ ਠੀਕ" ਕਹਿ ਕੇ ਐੱਸ.ਪੀ. ਸਾਹਿਬ ਨੇ ਕਾਹਲੀ ਕਾਹਲੀ ਦੋ-ਤਿੰਨ ਵਰਕੇ ਉਲੱਦ ਕੇ ਪੜ੍ਹੇ ਤੇ ਮੈਨੂੰ ਕਹਿਣ ਲੱਗੇ, "ਹੋ ਗਈ ਤਸੱਲੀ?"

ਦਰਸ਼ਨ ਦੀ ਲਿਖਾਈ ਤਾਂ ਮੈਂ ਡਾਇਰੀ ਵੇਖਦਿਆਂ ਹੀ ਪਛਾਣ ਲਈ ਸੀ। ਐੱਸ.ਪੀ. ਸਾਹਿਬ ਮੇਰੇ ਖੱਬੇ ਹੱਥ ਕੁਰਸੀ 'ਤੇ ਬੈਠੇ ਸਨ। ਮੈਂ ਉਨ੍ਹਾਂ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਪੁੱਛਿਆ, "ਉਹ ਕਿੱਥੇ ਲਿਖਿਆ ਹੈ ਕਿ ਦਰਸ਼ਨ ਚੀਨ ਦਾ ਏਜੰਟ ਹੈ ਤੇ ਪੰਜ ਸੌ ਰੁਪਏ ਮਹੀਨਾ ਲੈਂਦਾ ਹੈ?" ਐੱਸ.ਪੀ. ਸਾਹਿਬ ਥੋੜ੍ਹਾ ਘਬਰਾ ਗਏ। ਉਨ੍ਹਾਂ ਨੂੰ ਮੇਰੇ ਕੋਲੋਂ ਇਸ ਤਰ੍ਹਾਂ ਜੁਰਅਤ ਨਾਲ ਸਵਾਲ ਪੁੱਛੇ ਜਾਣ ਦੀ ਆਸ ਨਹੀਂ ਸੀ। ਫੇਰ ਉਹ ਸੰਭਲ ਕੇ ਬੋਲੇ, "ਉਹ ਦੂਸਰੀ ਡਾਇਰੀ 'ਚ ਲਿਖਿਆ ਹੋਇਆ ਹੈ ਤੇ ਉਹ ਅਸੀਂ ਚੰਡੀਗੜ੍ਹ ਗਵਰਨਰ ਨੂੰ ਭੇਜ ਦਿੱਤੀ ਹੈ।" ਮੈਂ ਐੱਸ.ਪੀ. ਸਾਹਿਬ 'ਤੇ ਹੋਰ ਸਵਾਲ ਕਰਨ ਹੀ ਲੱਗਾ ਸਾਂ ਕਿ ਮੇਰੇ ਸੱਜੇ ਪਾਸੇ ਕੁਰਸੀ 'ਤੇ ਬੈਠੇ, ਬੰਗਿਆਂ ਦੇ ਵੱਡੇ ਥਾਣੇਦਾਰ ਨੇ ਖੰਘੂਰਾ ਮਾਰ ਕੇ ਮੇਰਾ ਧਿਆਨ ਆਪਣੀ ਵੱਲ ਖਿੱਚਿਆ। ਮੈਂ ਉਸ ਵੱਲ ਵੇਖਿਆ ਤਾਂ ਉਹ ਆਪਣਾ ਸੱਜਾ ਹੱਥ ਆਪਣੀ ਖੱਬੀ ਬਾਂਹ ਥੱਲਿਓਂ ਲੰਘਾ ਕੇ ਉਸ ਨਾਲ ਆਪਣੇ ਖੱਬੇ ਪਾਸੇ ਲਟਕਦੇ ਪਿਸਤੌਲ ਨੂੰ ਮੇਰੇ ਵੱਲ ਘੁਮਾ ਕੇ ਮੈਨੂੰ ਉਸ ਦੀ ਨਾਲ਼ੀ ਵਿਖਾ ਰਿਹਾ ਸੀ। ਮੈਨੂੰ ਗੱਲ ਦੀ ਸਮਝ ਆ ਗਈ ਸੀ। ਬਹੁਤੇ ਸਵਾਲ ਪੁੱਛਣ 'ਤੇ ਗੋਲੀ ਮਾਰਨ ਦੀ ਧਮਕੀ ਦੇ ਰਿਹਾ ਹੈ। ਮੈਂ ਕੁਰਸੀ ਤੋਂ ਉਠ ਕੇ ਪਉੜੀਆਂ ਉਤਰਨ ਲੱਗਾ। ਹੇਠਾਂ ਪਉੜੀਆਂ ਅੱਗੇ ਖੜ੍ਹੇ ਵਿਦਿਆਰਥੀ ਮੇਰੀ ਉਡੀਕ ਕਰ ਰਹੇ ਸਨ। ਮੈਂ ਪਉੜੀਆਂ ਦੇ ਅੱਧ 'ਚ ਆ ਕੇ ਰੁਕ ਗਿਆ ਤੇ ਤਕਰੀਰ ਕਰਨ ਲੱਗਾ। ਉਪਰ ਜੋ ਕੁਝ ਹੋਇਆ ਸੀ, ਮੈਂ ਉਹ ਸਭ ਕੁਝ ਵਿਦਿਆਰਥੀਆਂ ਨੂੰ ਦੱਸ ਦਿੱਤਾ। ਮੈਂ ਦੱਸਿਆ ਕਿ ਡਾਇਰੀ ਤਾਂ ਦਰਸ਼ਨ ਦੀ ਹੀ ਹੈ ਤੇ ਇਹਦੇ ਵਿਚ ਆਹ ਆਹ ਗੱਲਾਂ ਲਿਖੀਆਂ ਨੇ, ਪਰ ਚੀਨ ਤੋਂ ਪੈਸੇ ਲੈਣ ਵਾਲੀ ਗੱਲ ਕਿਤੇ ਨਹੀਂ ਹੈਗੀ। ਮੈਂ ਵਿਦਿਆਰਥੀਆਂ ਨੂੰ ਸੰਬੋਧਤ ਹੁੰਦਿਆਂ ਆਖਿਆ, "ਇਹ ਕਹਿੰਦੇ ਨੇ ਕਿ ਦੂਸਰੀ ਡਾਇਰੀ ਚੰਡੀਗੜ੍ਹ ਗਵਰਨਰ ਨੂੰ ਭੇਜ ਦਿੱਤੀ ਹੈ, ਇਨ੍ਹਾਂ ਨੂੰ ਪੁੱਛੋ ਕਿ ਦਰਸ਼ਨ ਨੇ ਦੋ ਡਾਇਰੀਆਂ ਰੱਖਣੀਆਂ ਸਨ? ਨਾਲੇ ਜੇ ਇਹ ਗੱਲ ਲਿਖੀ ਹੁੰਦੀ ਤਾਂ ਇਨ੍ਹਾਂ ਨੇ ਤਾਂ ਤੁਹਾਨੂੰ ਕੱਲੇ ਕੱਲੇ ਨੂੰ ਉਪਰ ਸੱਦ ਕੇ ਉਹ ਡਾਇਰੀ ਵਿਖਾਉਣੀ ਸੀ।" ਵਿਦਿਆਰਥੀਆਂ ਨੇ 'ਪੰਜਾਬ ਪੁਲੀਸ...ਮੁਰਦਾਬਾਦ' ਦੇ ਨਾਹਰੇ ਲਾ ਦਿੱਤੇ।



ਐੱਸ.ਪੀ. ਸੁਖਪਾਲ ਮੇਰੇ ਪਿੱਛੇ ਪਉੜੀਆਂ ਦੇ ਸਿਖਰ ਖੜ੍ਹਾ ਕਚੀਚੀਆਂ ਵੱਟ ਰਿਹਾ ਸੀ। ਮੈਂ ਉਹਦੀ ਪ੍ਰਵਾਹ ਕੀਤੇ ਬਿਨਾਂ ਚਾਰ-ਪੰਜ ਮਿੰਟ ਤਕਰੀਰ ਕੀਤੀ ਤੇ ਪੁਲਸ ਦਾ ਝੂਠ ਨੰਗਾ ਕਰਕੇ ਪਉੜੀਆਂ ਉਤਰ ਕੇ ਵਿਦਿਆਰਥੀਆਂ ਵਿਚ ਜਾ ਵੜਿਆ।

ਕਾਲਿਜ ਦੇ ਸਾਹਮਣੇ ਦੱਖਣ ਵੱਲ ਬੰਗਾ-ਨਵਾਂਸ਼ਹਿਰ ਸੜਕ ਉੱਤੇ, ਜਲੰਧਰੋਂ ਮੰਗਵਾਈ ਪੀ.ਏ.ਪੀ. ਦੇ ਤਿੰਨ-ਚਾਰ ਸੌ ਸਿਪਾਹੀ ਖੜ੍ਹੇ ਸਨ। ਮੈਂ ਚੜ੍ਹਦੇ ਵੱਲ ਗੁਰਦੁਆਰੇ ਕੋਲ ਦੀ ਹੋ ਕੇ ਸੰਤਰਿਆਂ ਦੇ ਬਾਗ ਵਿਚ ਦੀ ਲੰਘ, ਤਾਰਾਂ ਦੀ ਵਾੜ ਟੱਪ ਕੇ ਆਪਣੇ ਪਿੰਡਾ ਜਾ ਵੜਿਆ। ਪੁਲਸ ਦੇ ਡਰੋਂ ਮੈਂ ਮਾਹਿਲਪੁਰ ਨੇੜੇ ਗੋਂਦਪੁਰ ਆਪਣੀ ਮਾਸੀ ਦੇ ਚਲਾ ਗਿਆ। ਪਰ ਪੁਲਸ ਮੈਨੂੰ ਫੜਨ ਵਾਸਤੇ ਸਾਡੇ ਘਰ ਨਹੀਂ ਸੀ ਆਈ ਤੇ ਕੁਝ ਦਿਨਾਂ ਬਾਅਦ ਟਿਕ-ਟਕਾਅ ਹੋਣ 'ਤੇ ਮੈਂ ਪਿੰਡ ਵਾਪਸ ਆ ਗਿਆ ਸਾਂ। ਮੇਰੇ ਵਾਪਸ ਆਉਣ ਤੋਂ ਅਗਲੇ ਦਿਨ ਸਾਡੇ ਖੇਤਾਂ ਕੋਲ ਸੈਰ ਕਰਦੇ ਪ੍ਰਿੰਸੀਪਲ ਜਗਜੀਤ ਸਿੰਘ 'ਰਾਂਝਾ' ਮੈਨੂੰ ਮਿਲ ਪਏ। ਉਹ ਪੁਰਾਣੇ ਕਾਂਗਰਸੀ ਸਨ ਤੇ ਮੇਰੇ ਪਿੰਡ ਦੇ ਕਾਲਿਜ ਦੇ ਪ੍ਰਿੰਸੀਪਲ ਹੋਣ ਕਰਕੇ ਮੇਰਾ ਉਨ੍ਹਾਂ ਨਾਲ ਕਾਫੀ ਨੇੜ ਸੀ। ਉਨ੍ਹਾਂ ਮੈਨੂੰ ਆਪਣੇ ਨਾਲ ਤੋਰ ਲਿਆ ਤੇ ਕਹਿਣ ਲੱਗੇ, "ਪਤੈ, ਉਹ ਐੱਸ.ਪੀ. ਤੇਰੇ ਬਾਰੇ ਕੀ ਕਹਿੰਦਾ ਸੀ?" ਮੈਂ ਸਵਾਲੀਆ ਨਜ਼ਰ ਨਾਲ ਤੱਕਿਆ ਤਾਂ ਬੋਲੇ, "ਉਹ ਕਹਿੰਦਾ ਸੀ, ਦਰਸ਼ਨ ਨਾਲੋਂ ਵੀ ਜ਼ਿਆਦਾ ਖ਼ਤਰਨਾਕ ਹੈ,ਜਿਹੜਾ ਮੇਰੇ ਸਾਹਮਣੇ ਖੜ੍ਹਕੇ ਪੁਲਸ ਦੀ ਮਿੱਟੀ ਪੁੱਟੀ ਜਾਂਦਾ ਹੈ।" ਮੈਂ ਨੀਵੀਂ ਪਾਈ ਖੜ੍ਹਾ ਰਿਹਾ ਤੇ ਪ੍ਰਿੰਸੀਪਲ ਸਾਹਿਬ ਬੋਲੇ, "ਮੈਂ ਸਮਝਾਇਆ ਸੀ ਉਹਨੂੰ ਤੇਰੇ ਬਾਰੇ ਕਿ ਨਕਸਲੀਆ ਨੁਕਸਲੀਆ ਕੁਝ ਨਹੀਂ, ਬੱਸ ਬੇਵਕੂਫ ਹੈ।" ਨਕਸਲੀਆਂ ਦੀ ਸੀ.ਆਈ.ਡੀ. ਕਰਨ ਲਈ ਬੰਗੇ ਉਦੋਂ ਥਾਣੇਦਾਰ ਕਰਨੈਲ ਸਿੰਘ ਹੁੰਦਾ ਸੀ। ਉਹ 'ਪੁਲਸੀਆ' ਘੱਟ ਤੇ 'ਬੰਦਾ' ਜ਼ਿਆਦਾ ਸੀ। ਉਸ ਦੀਆਂ ਰਿਪੋਰਟਾਂ ਤੋਂ ਵੀ ਪੁਲਸ ਨੂੰ ਮੇਰੇ ਬਾਰੇ ਜਾਣਕਾਰੀ ਹੋਣੀ ਹੈ ਕਿ ਮੈਂ ਨਕਸਲੀਆ ਨਹੀਂ,ਦਰਸ਼ਨ ਦਾ ਦੋਸਤ ਸਾਂ। ਵੈਸੇ ਵੀ ਉਦੋਂ ਪੰਜਾਬ ਪੁਲਸ ਦੇ ਮੂੰਹ ਅਜੇ ਏਨਾ ਖੂਨ ਨਹੀਂ ਸੀ ਲੱਗਾ। ਇਸ ਤਰ੍ਹਾਂ ਮੇਰਾ ਬਚਾਅ ਹੋ ਗਿਆ ਸੀ।

ਦਰਸ਼ਨ ਇਨ੍ਹਾਂ ਦਿਨਾਂ 'ਚ ਅੰਡਰਗਰਾਊਂਡ ਹੋ ਗਿਆ ਸੀ। ਲੋਕ ਗੱਲਾਂ ਕਰਦੇ ਸਨ ਕਿ ਦਰਸ਼ਨ ਨੂੰ ਗੋਲੀ ਦਾ ਹੁਕਮ ਹੋ ਗਿਆ ਹੈ। ਗਿਆਨੀ ਸੁਰੈਣ ਸਿੰਘ ਹੁਰੀਂ ਤੇ ਮੈਂ ਦਰਸ਼ਨ ਲਈ ਬਹੁਤ ਫਿਕਰਮੰਦ ਸਾਂ। ਗਿਆਨੀ ਹੁਰੀਂ ਦਰਸ਼ਨ ਨੂੰ ਪੰਜਾਬ 'ਚੋਂ ਕੱਢ ਕੇ ਕਿਤੇ ਬਾਹਰ ਭੇਜਣਾ ਚਾਹੁੰਦੇ ਸਨ। ਦਰਸ਼ਨ ਨੂੰ ਮਿਲਣ ਲਈ ਮੈਂ ਤੇ ਗਿਆਨੀ ਜੀ ਸਾਇਕਲਾਂ 'ਤੇ ਸਵਾਰ ਹੋ, ਨਹਿਰੇ ਪੈ ਕੇ, ਬਹਿਰਾਮ ਤੋਂ ਮਾਹਿਲ ਗਹਿਲਾਂ ਨੂੰ ਗਏ ਸਾਂ, ਜਿੱਥੇ ਦਰਸ਼ਨ ਦੇ ਹੋਣ ਬਾਰੇ ਮੈਨੂੰ ਪਤਾ ਲੱਗਾ ਸੀ। ਨਵੰਬਰ ਦੀ ਦੁੱਧ-ਚਿੱਟੀ ਚਾਨਣੀ ਰਾਤ ਸੀ। ਨਹਿਰ ਦੇ ਦੋਨੋਂ ਪਾਸੀਂ ਜੱਟਾਂ ਦੇ ਵਾਹੇ ਸੁਹਾਗੇ ਖੇਤ ਕਣਕ ਬੀਜਣ ਲਈ ਤਿਆਰ ਪਏ ਸਨ। ਮੈਨੂੰ ਇਨ੍ਹਾਂ ਖੇਤਾਂ 'ਚੋਂ ਮਿੱਟੀ ਦੀ ਮਹਿਕ ਆ ਰਹੀ ਸੀ। ਗਿਆਨੀ ਹੁਰਾਂ ਮੇਰੇ ਨਾਲ ਇਨਕਲਾਬੀਆਂ ਦੀਆਂ, ਬਾਗੀਆਂ ਦੀਆਂ ਗੱਲਾਂ ਛੋਹ ਲਈਆਂ ਸਨ। ਬੱਬਰਾਂ ਦੀਆਂ ਮਿਸਾਲਾਂ ਦਿੰਦਿਆਂ ਗਿਆਨੀ ਹੁਰਾਂ ਮੈਨੂੰ ਸਮਝਾਇਆ ਸੀ ਕਿ ਇਨਕਲਾਬੀਆ ਨੂੰ ਬਹੁਤੀ ਵਾਰ ਇਨ੍ਹਾਂ ਦੇ ਨਾਲ ਦੇ ਹੀ ਫੜਾਇਆ ਕਰਦੇ ਹਨ; ਕਈ ਵਾਰ ਲਾਲਚ ਕਰ ਕੇ ਤੇ ਕਈ ਵਾਰ ਪੁਲਸ ਤੋਂ ਆਪਣੀ ਜਾਨ ਬਚਾਉਣ ਲਈ। ਰਾਤ ਨੂੰ ਗਿਆਰਾਂ ਕੁ ਵਜੇ ਅਸੀਂ ਬੰਗੇ ਕਾਲਿਜ ਪੜ੍ਹਦੀ, ਨਕਸਲੀਆਂ ਦੀ ਹਮਦਰਦ ਕੁੜੀ, ਜਸਵੀਰ ਦੇ ਘਰ ਪੁੱਜੇ। ਜਸਵੀਰ ਦੇ ਪਿਤਾ ਜੀਤ ਸਿੰਘ, ਭਰਾ ਸਤਵੰਤ ਤੇ ਚਾਚਾ ਛਿੰਦਾ ਵੀ ਨਕਸਲੀਆਂ ਦੇ ਹਮਦਰਦ ਸਨ। ਉੱਥੋਂ ਪਤਾ ਲੱਗਾ ਕਿ ਦਰਸ਼ਨ ਥਾਂਦੀਏਂ ਗੁਰਮੇਲ 'ਕਨੇਡੀ' ਕੋਲ ਹੈ। ਅੱਧੀ ਰਾਤ ਗਏ ਅਸੀਂ ਥਾਂਦੀਏਂ ਪੁੱਜ ਕੇ ਦਰਸ਼ਨ ਨੂੰ ਮਿਲੇ। ਗਿਆਨੀ ਹੁਰੀਂ ਦਰਸ਼ਨ ਨੂੰ ਪੰਜਾਬ ਛੱਡ ਜਾਣ ਲਈ ਮਨਾਉਣ ਲੱਗੇ। ਦਰਸ਼ਨ 'ਹਾਂ' 'ਹੂੰ' ਕਰੀ ਗਿਆ। ਪਰ ਮੈਨੂੰ ਪਤਾ ਸੀ ਕਿ ਦਰਸ਼ਨ ਸਿਰਫ ਗਿਆਨੀ ਹੁਰਾਂ ਦੇ ਸਤਿਕਾਰ ਕਰ ਕੇ ਸਿੱਧੀ ਨਾਂਹ ਨਹੀਂ ਸੀ ਕਰ ਰਿਹਾ।

ਦਰਸ਼ਨ ਨੂੰ ਕੋਈ ਨਾ ਮੋੜ ਸਕਿਆ। ਨਾ ਮਾਂ, ਨਾ ਬਾਪ, ਨਾ ਗਿਆਨੀ ਹੁਰੀਂ, ਨਾ ਮੈਂ ਤੇ ਨਾ ਹੀ ਕੋਈ ਹੋਰ। ਉਹ ਨਕਸਲੀ ਲਹਿਰ 'ਚ ਬਹੁਤ ਅੱਗੇ ਜਾ ਚੁੱਕਾ ਸੀ।

ਮੈਂ ਬੀ.ਏ. ਕਰਕੇ ਜੁਲਾਈ 1969 'ਚ ਚੰਡੀਗੜ੍ਹ ਇਤਿਹਾਸ ਦੀ ਐੱਮ.ਏ. ਕਰਨ ਜਾ ਲੱਗਾ। ਚੰਡੀਗੜ੍ਹ ਮੈਂ ਸਿਰਫ ਪੜ੍ਹਾਕੂ ਮੁੰਡਾ ਹੁੰਦਾ ਸਾਂ। ਮਾਰਚ 1970 ਦੇ ਸ਼ੁਰੂ 'ਚ ਮੈਨੂੰ ਮੰਗੂਵਾਲੋਂ ਬੀਬੀ ਦੀ ਚਿੱਠੀ ਆਈ ਕਿ ਗੀਰੋ ਤੇ ਦਾਲੋ ਦੇ ਵਿਆਹ ਹਨ। ਵਿਆਹਾਂ ਤੋਂ ਪਹਿਲੀ ਰਾਤ ਮੈਂ ਮੰਗੂਵਾਲ ਸਾਂ। ਬੜਾ ਉਦਾਸ ਤੇ ਤਣਾਅ ਵਾਲਾ ਮਾਹੌਲ ਸੀ। ਘਰ ਵਿਚ ਘਰਦਿਆਂ ਤੋਂ ਬਿਨਾਂ ਸਿਰਫ ਮੈਂ, ਲਿਖਾਰੀ ਸਭਾ ਜਗਤਪੁਰ ਵਾਲਾ ਮਹਿੰਦਰ ਦੁਸਾਂਝ ਤੇ ਉਹਦੇ ਸਾਥੀ ਲੇਖਕ ਸਨ। ਪਿੰਡ 'ਚੋਂ ਕੋਈ ਨਹੀਂ ਸੀ ਆਇਆ। ਪੁਲਸ ਪਿੰਡ ਨੂੰ ਘੇਰਾ ਪਾਈ ਖੜ੍ਹੀ ਸੀ। ਅਫਵਾਹ ਸੀ ਕਿ ਦਰਸ਼ਨ ਭੈਣਾਂ ਦੇ ਵਿਆਹ 'ਤੇ ਜ਼ਰੂਰ ਆਵੇਗਾ ਤੇ ਗੋਲ਼ੀ ਚੱਲੇਗੀ। ਪਰ ਮੈਂ ਦਰਸ਼ਨ ਨੂੰ ਬਹੁਤ ਚੰਗੀ ਤਰ੍ਹਾਂ ਜਾਣਦਾ ਸਾਂ। ਮੈਨੂੰ ਪਤਾ ਸੀ ਕਿ ਉਹ 'ਬੱਕੀ ਵਾਲਾ ਮਿਰਜ਼ਾ ਜੱਟ' ਨਹੀਂ, ਸਗੋਂ ਸਮਝਦਾਰ ਕਾਮਰੇਡ ਮੁੰਡਾ ਹੈ, ਇਸ ਲਈ ਵਿਆਹਾਂ 'ਤੇ ਨਹੀ ਆਵੇਗਾ। ਅੱਧੀ ਰਾਤ ਗਏ ਪਿੰਡ ਦੇ ਜਗੀਰਦਾਰਾਂ ਦਾ ਮਾਸਟਰ, ਮੁੱਛਾਂ ਨੂੰ ਤਾਅ ਦਿੰਦਾ, ਪੁਲਸ ਲੈ ਕੇ ਅੰਦਰ ਆ ਵੜਿਆ ਸੀ। ਉਹ ਦਰਸ਼ਨ ਦੀ ਭਾਲ਼ ਕਰ ਰਹੇ ਸਨ। ਥਾਣੇਦਾਰ ਨੇ 'ਕੁੜੀਆਂ' ਨੂੰ ਡਰਾਇਆ ਧਮਕਾਇਆ ਤੇ ਸੋਟੀਆਂ ਮਾਰੀਆਂ ਸੀ। ਗੀਰੋ ਤੇ ਦਾਲੋ ਦੀਆਂ ਅੱਖਾਂ 'ਚ ਹੰਝੂ ਵੇਖ ਮੈਂ ਬਹੁਤ ਬੇਵੱਸ ਮਹਿਸੂਸ ਕੀਤਾ ਸੀ।

ਗੀਰੋ ਤੇ ਦਾਲੋ ਦੇ ਵਿਆਹਾਂ ਤੋਂ ਦੋ ਮਹੀਨੇ ਬਾਅਦ ਗਰਮੀਆਂ ਦੀਆਂ ਛੁੱਟੀਆਂ 'ਚ ਮੈਂ ਚੰਡੀਗੜ੍ਹੋਂ ਪਿੰਡ ਆਇਆ ਹੋਇਆ ਸਾਂ। ਮਈ ਦੀ ਇਕ ਸ਼ਾਮ ਨੂੰ ਸਾਈਕਲ 'ਤੇ ਸਵਾਰ ਹੋ ਮੈਂ ਮੰਗੂਵਾਲ ਬੀਬੀ ਨੂੰ ਮਿਲਣ ਚਲਾ ਗਿਆ। ਸੂਰਜ ਛਿਪਣ 'ਚ ਘੰਟਾ ਕੁ ਰਹਿੰਦਾ ਸੀ। ਮੈਂ ਬੀਬੀ ਕੋਲ ਤਿੰਨ-ਚਾਰ ਘੰਟੇ ਰਿਹਾ ਤੇ ਵਾਪਸ ਪਿੰਡ ਆ ਕੇ ਸੌਂ ਗਿਆ। ਸਵੇਰੇ ਅਜੇ ਮੈਂ ਸੁੱਤਾ ਹੀ ਪਿਆ ਸਾਂ ਕਿ ਮੰਗੂਵਾਲੋਂ ਬੀਬੀ ਦੇ ਭੇਜੇ ਮੁੰਡੇ ਨੇ ਮੈਨੂੰ ਆਣ ਜਗਾਇਆ। ਬੀਬੀ ਦਾ ਸੁਨੇਹਾ ਸੀ, "ਪਿੰਡ ਕਤਲ ਹੋ ਗਏ ਨੇ, ਤੂੰ ਪਾਸੇ ਹੋ ਜਾ।" ਮੇਰੇ ਮੂੰਹੋਂ ਆਪ-ਮੁਹਾਰੇ ਨਿਕਲਿਆ, "ਸੋਹਣ ਸਿਆਂ, ਤੂੰ ਮਾਰਿਆ ਗਿਆਂ ਮੁਫਤ ਵਿਚ।" ਮੈਨੂੰ ਪਿੰਡ ਵੜਦੇ ਨੂੰ ਮੰਗੂਵਾਲ ਦੇ ਬਹੁਤ ਸਾਰੇ ਲੋਕਾਂ ਨੇ ਵੇਖਿਆ ਸੀ, ਇਸ ਲਈ ਮੇਰਾ ਨਾਂ ਤੇ ਵਿਚ ਆਉਣਾ ਹੀ ਆਉਣਾ ਸੀ।

ਗੀਰੋ ਤੇ ਦਾਲੋ ਦੇ ਵਿਆਹਾਂ ਵੇਲੇ ਪੁਲਸ ਲਿਆਉਣ ਤੇ ਨਕਸਲੀਆਂ ਦੀਆਂ ਡਾਇਰੀਆਂ ਦੇਣ ਵਾਲੇ ਮਾਸਟਰ ਦੇ ਘਰ 'ਤੇ ਹਮਲਾ ਹੋਇਆ ਸੀ। ਮਾਸਟਰ ਦਾ ਸਾਂਢੂ ਥਾਂ 'ਤੇ ਹੀ ਮਾਰਿਆ ਗਿਆ ਸੀ ਤੇ ਮਾਸਟਰ ਗੋਲ਼ੀਆਂ ਲੱਗਣ ਨਾਲ ਬੁਰੀ ਤਰ੍ਹਾਂ ਜ਼ਖਮੀ ਹੋਇਆ ਹਸਪਤਾਲ 'ਚ ਬੇਹੋਸ਼ ਪਿਆ ਸੀ। ਸਾਰੇ ਲੋਕਾਂ ਦੀ ਉਂਗਲ਼ ਨਕਸਲੀਆਂ ਵੱਲ ਹੀ ਉੱਠਦੀ ਸੀ। ਮੇਰਾ ਸ਼ੱਕ ਵੀ ਨਕਸਲੀਆਂ 'ਤੇ ਹੀ ਸੀ, ਪਰ ਮਾਸਟਰ ਦੇ ਘਰਦਿਆਂ ਨੇ ਨਕਸਲੀਆਂ ਤੋਂ ਡਰਦਿਆਂ ਉਨ੍ਹਾਂ ਦੇ ਨਾਂ ਹੀ ਨਹੀਂ ਸੀ ਲਿਖਵਾਏ ਤੇ ਲਗਦੀ ਵਾਲੇ ਭਲਵਾਨ ਸੁੱਚ ਹੁਰਾਂ ਦਾ ਟੱਬਰ ਨਿਹੱਕ ਫਸਾ ਦਿੱਤਾ ਸੀ। ਉਨ੍ਹਾਂ ਨੂੰ ਉਮਰ ਕੈਦ ਹੋ ਗਈ ਸੀ। ਸੁਣਿਐ ਭਲਵਾਨ ਸੁੱਚ ਜੇਲ੍ਹ 'ਚ ਪਾਗਲ ਹੋ ਗਿਆ ਸੀ।

ਮੈਂ ਚੰਡੀਗੜ੍ਹੋਂ ਇਤਿਹਾਸ ਦੀ ਐੱਮ.ਏ. ਕਰਕੇ ਜੁਲਾਈ 1971 'ਚ ਸ਼ਿਵ ਦੇ ਸ਼ਹਿਰ ਬਟਾਲੇ, ਬੇਅਰਿੰਗ ਯੂਨੀਅਨ ਕਰਿਸਚੀਅਨ ਕਾਲਿਜ ਵਿਚ ਪੜ੍ਹਾਉਣ ਜਾ ਲੱਗਾ, ਜਿੱਥੋਂ 1972 ਦੇ ਆਖਰ 'ਤੇ ਮੈਂ ਕਨੇਡਾ ਆ ਗਿਆ। ਮੇਰੇ ਚੰਡੀਗੜ੍ਹ ਪੜ੍ਹਦਿਆਂ ਜਾਂ ਬਟਾਲੇ ਪੜ੍ਹਾਉਂਦਿਆਂ, ਮੇਰੇ ਕੈਰੀਅਰ ਦਾ ਖਿਆਲ ਰੱਖਦਿਆਂ, ਦਰਸ਼ਨ ਮੇਰੇ ਕੋਲ ਇਕ ਵਾਰ ਵੀ ਨਹੀਂ ਸੀ ਆਇਆ।

ਮੇਰੇ ਮਨ ਵਿਚ ਕਈ ਵਾਰ ਸਵਾਲ ਉਠਦਾ ਹੈ ਕਿ ਮੈਂ ਗ਼ਰੀਬ ਸਾਂ, ਹੋਰ ਵੀ ਮੁੰਡੇ ਗ਼ਰੀਬ ਸਨ, ਪਰ ਦਰਸ਼ਨ ਹੀ ਨਕਸਲੀਆ ਕਿਉਂ ਬਣਿਆ ਸੀ? ਇਸ ਗੱਲ ਦੀ ਮੈਨੂੰ ਕਦੀ ਪੂਰੀ ਤਰ੍ਹਾਂ ਸਮਝ ਤਾਂ ਨਹੀਂ ਲੱਗੀ, ਪਰ ਸੋਚਦਾ ਹਾਂ ਕਿ ਸ਼ਾਇਦ ਇਸ ਕਰਕੇ ਕਿ ਉਹ ਸਾਥੋਂ ਸਾਰਿਆਂ ਤੋਂ ਜ਼ਿਆਦਾ ਸਮਝਦਾਰ, ਨਰਮ ਦਿਲ, ਦਿਆਲੂ ਤੇ ਜ਼ਿੰਦਗੀ ਨੂੰ ਬੇਹੱਦ ਪਿਆਰ ਕਰਨ ਵਾਲਾ ਮੁੰਡਾ ਸੀ, ਜੋ ਜ਼ਿੰਦਗੀ ਨੂੰ ਸਹਿਕ ਸਹਿਕ ਕੇ ਮਰਦਿਆਂ ਨਹੀਂ ਸੀ ਵੇਖ ਸਕਦਾ। ○○

[6130 - 132 A Street, Surrey, B.C. V3X 3J6 Canada]



# ਸੁਰਜੀਤ ਹਾਂਸ ਦਾ ਵਿਅਕਤੀਤਵ ਦਰਪਨ : ਸਾਕੀਨਾਮਾ

## ਗੁਲਜ਼ਾਰ ਸਿੰਘ ਸੰਧੂ

ਸੁਰਜੀਤ ਹਾਂਸ ਦਾ ਕੱਦ ਛੋਟਾ, ਬੁੱਧੀ ਤੀਖਣ ਤੇ ਦ੍ਰਿਸ਼ਟੀ ਪਾਰਦਰਸ਼ੀ ਹੈ। ਉਹਦੇ ਕੋਲ ਸਿਆਣਿਆਂ ਵਾਲੀ ਸਿਆਣਪ ਤੇ ਪੜ੍ਹੇ ਲਿਖਿਆਂ ਵਾਲੀ ਚੋਭ ਤੇ ਚਟਖਾਰਾ ਹੈ। ਵੀਹਵੀਂ ਸਦੀ ਦੇ ਸੱਠਵਿਆਂ ਵਿਚ ਉਸ ਦਾ ਕਾਵਿ ਨਾਟਕ 'ਪੁਸ਼ਤਾਂ' ਪੰਜਾਬੀ ਲੋਕਯਾਨ ਦੀ ਮੂੰਹ ਬੋਲਦੀ ਤਸਵੀਰ ਹੈ ਅਤੇ ਨਿੱਕਾ ਨਾਵਲ 'ਮਿੱਟੀ ਦੀ ਢੇਰੀ' ਚੋਅ ਦੇ ਪਾਣੀਆਂ ਕੰਢੇ ਬੈਠੇ ਦੁਆਬੀਆਂ ਦੀ ਇਤਿਹਾਸਕ ਗਾਥਾ। ਉਹ ਧਰਤੀ ਤੇ ਆਕਾਸ਼ ਵਿਚਕਾਰ ਸਿਮਟੀ ਕਿਸੇ ਵੀ ਸ਼ੈਅ ਉੱਤੇ ਅਰਥ ਭਰਪੂਰ ਟਿੱਪਣੀ ਕਰ ਸਕਦਾ ਹੈ। ਉਸਨੂੰ ਮਹਿਫਿਲ ਮਾਨਣ ਤੇ ਇਸਨੂੰ ਲਾਉਣ ਦਾ ਵੱਲ ਆਉਂਦਾ ਹੈ। ਕਾਹਵਾ ਘਰ ਹੋਵੇ, ਬੀਅਰ ਬਾਰ ਜਾਂ ਚੁਰਾਹੇ ਜੰਮਿਆ ਅਹਾਤਾ, ਉਹਦੇ ਲਈ ਸਾਰੇ ਇਕ ਬਰਾਬਰ ਹਨ। ਹਾਂ ਓਪਰੇ ਘਰ ਵਿਚ ਸੁੰਗੜ ਕੇ ਬੈਠਣ ਨਾਲੋਂ ਉਸਨੂੰ ਆਪਣੇ ਘਰ ਪੈਰ ਪਸਾਰ ਕੇ ਬਹਿਣਾ ਤੇ ਵਿਚਰਨਾ ਚੰਗਾ ਲਗਦਾ ਹੈ। ਮੈਂ ਉਸਦੇ ਵਿਹੜੇ ਲੰਡਨ ਵਿਚ ਮਾਹਿਲਪੁਰ ਉਤਰਦਾ ਤੱਕਿਆ ਹੈ ਅਤੇ ਅੰਮ੍ਰਿਤਸਰ ਵਾਲੀ ਆਕਾਸ਼ ਬਿਲਡਿੰਗ ਵਿਚ ਬਰਮਿੰਘਮ ਤੇ ਬਰਕਲੇ। ਉਹ ਇਕ ਤੋਂ ਵੱਧ ਬੇੜੀਆਂ ਦੀ ਸਵਾਰੀ ਕਰ ਸਕਦਾ ਹੈ। ਜੇ ਉਸਦਾ ਇਕ ਪੈਰ 'ਸਿਰਜਣਾ' ਵਿਚ ਹੈ ਤਾਂ ਦੂਜਾ 'ਲਕੀਰ' ਵਿਚ। ਪੰਜਾਬੀ ਯੂਨੀਵਰਸਿਟੀ ਲਈ ਸ਼ੇਕਸਪੀਅਰ ਦੇ ਗਹਿਰ ਗੰਭੀਰ ਨਾਟਕਾਂ ਦਾ ਉਲੱਥਾ ਕਰਦੇ ਸਮੇਂ ਕਾਹਵਾ ਘਰਾਂ ਤੇ ਪੱਬਾਂ ਵਿਚ ਸੁਣਾਏ ਲਤੀਫਿਆਂ ਨੂੰ ਇਕੱਤਰ ਕਰਨਾ ਤਾਂ ਇਕ ਪਾਸੇ, ਪੱਲਿਉਂ ਪੈਸੇ ਖਰਚ ਕੇ ਕਿਤਾਬੀ ਰੂਪ ਦੇਣ ਵਾਲਾ ਉਹ ਵਾਹਿਦ ਵਿਅਕਤੀ ਹੈ। ਮੈਂ ਆਪਣੀ ਗੱਲ ਨੂੰ ਰੂਪ ਤੇ ਆਕਾਰ ਦੇਣ ਲਈ ਉਸਦੀ ਸੱਜਰੀ ਪੁਸਤਕ ਦਾ ਸਹਾਰਾ ਲੈਂਦਾ ਹਾਂ ਜਿਸਨੂੰ ਉਸਨੇ 'ਸਾਕੀਨਾਮਾ' (ਪੰਨੇ 78, ਮੁੱਲ 120 ਰੁਪਏ, ਟਵੰਟੀ ਫਸਟ ਸੈਂਚੁਰੀ ਪਬਲੀਕੇਸ਼ਨਜ਼, ਪਟਿਆਲਾ) ਦਾ ਨਾਂ ਦਿੱਤਾ ਹੈ।

ਕਹਿਣ ਨੂੰ ਇਹ ਪੁਸਤਕ ਲਤੀਫਿਆਂ ਦਾ ਸੰਗ੍ਰਹਿ ਹੈ, ਕਿਸੇ ਸਾਕੀ ਵੱਲੋਂ ਸੁਣੀਆਂ ਤੇ ਇਕੱਤਰ ਕੀਤੀਆਂ ਗੱਲਾਂ। ਨਸ਼ੇ ਦੇ ਲੋਰ ਵਿਚ ਮਾਰੇ ਇਹਨਾਂ ਯੱਕੜਾਂ ਵਿਚਲੀ ਸਿਆਣਪ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਹਾਂਸ ਨੂੰ ਸਿਅਣਪ ਸਾਂਭਣ ਦਾ ਵੱਲ ਆਉਂਦਾ ਹੈ।

ਇਸ ਪੁਸਤਕ ਦੀ ਖੁੱਲ੍ਹੀ ਚਰਚਾ ਕਰਨ ਦੇ ਕਈ ਪੱਖ ਹਨ। ਇਸ ਵਿਚ ਲਤੀਫਿਆਂ ਵਾਲਾ ਰਸ ਹੈ, ਸਿਆਣਿਆਂ ਵਾਲੀ ਸਿਆਣਪ। ਕੌੜੀ ਕਸੈਲ਼ੀ ਤੇ ਠੰਢੀ ਮਿੱਠੀ। ਇਸ ਵਿਚੋਂ ਸੁਰਜੀਤ ਹਾਂਸ ਦੇ ਵਿਅਕਤੀਤਵ ਦੀ ਝਲਕ ਮਿਲਦੀ ਹੈ, ਜਿਹੜਾ ਕਿ ਇਕਹਿਰਾ, ਦੂਹਰਾ ਜਾਂ ਤੀਹਰਾ ਨਹੀਂ, ਇਹਨਾਂ ਤੋਂ ਵੱਧ ਤਹਿਆਂ ਵਾਲਾ ਹੈ। ਚੁਤਹਿਹਾ। ਇਸ ਨੂੰ ਲੱਭਣ ਵਾਸਤੇ 'ਸਾਕੀਨਾਮਾ' ਦੀਆਂ ਤਹਿਆਂ ਫਰੋਲਣੀਆਂ ਪੈਂਦੀਆਂ ਹਨ। ਇਕ ਇਕ ਕਰਕੇ। ਪਹਿਲੀ ਤਹਿ ਨੂੰ ਮੈਂ 'ਬ੍ਰਹਿਮੰਡ ਵਰਖਾ' ਦਾ ਨਾਂ ਦਿੱਤਾ ਹੈ। ਵੇਖੋ ਇਸ ਵਰਖਾ ਦੀਆਂ ਕਣੀਆਂ ਤੇ ਛਰਾਟੇ।

000

- *ਫਰਾਂਸ 'ਚ ਨਗਨ ਮੌਡਲਾਂ ਨੇ ਨੰਗਾ ਜਲੂਸ ਕੱਢਿਆ ਕਿਉਂ ਜੋ ਉਹਨਾਂ ਦੀ ਦਿਹਾੜੀ ਥੋੜ੍ਹੀ ਸੀ। ਉਹਨਾਂ ਦੀ ਹਮਦਰਦੀ ਵਿਚ ਕਲਾਕਾਰ, ਆਰਟ ਟੀਚਰ ਅਤੇ ਸਟੂਡੈਂਟ ਸੜਕ ਦੇ ਦੋਵੇਂ ਬੰਨੇ ਬੈਠੇ ਉਹਨਾਂ ਦੇ ਸਕੈੱਚ sketch ਬਣਾ ਰਹੇ ਸੀ।*
- *ਆਇਰਲੈਂਡ ਵਿਚ ਅੰਗਰੇਜ਼ੀ ਲਿਖਾਰੀ ਗੋਲਡਸਮਿੱਥ ਦੇ ਪਿੰਡ ਉਹਦੀ ਬਰਸੀ ਦੇ ਮੌਕੇ 'ਤੇ ਮੇਲਾ ਲਗਦਾ ਹੈ ਅਤੇ ਅਮਰੀਕਾ ਤੋਂ ਬਹੁਤ ਯਾਤਰੀ ਆਉਂਦੇ ਹਨ। ਹੱਟੀ ਵਾਲੇ ਨੇ ਸ਼ੋਅ-ਕੇਸ਼ ਵਿਚ ਖੋਪਰੀ ਰੱਖੀ ਸੀ ਜਿਸ ਥੱਲੇ ਗੋਲਡਸਮਿੱਥ ਲਿਖਿਆ ਸੀ। ਅਮਰੀਕਨ ਸੌ ਪੌਂਡ*

ਵਿਚ ਗੋਲਡਸਮਿੱਥ ਦੀ ਖੋਪਰੀ ਲੈ ਗਿਆ। ਉਹ ਅਗਲੇ ਸਾਲ ਫੇਰ ਆਇਆ। ਹੱਟੀ ਵਾਲੇ ਨੇ ਛੋਟੀ ਜਿਹੀ ਖੋਪਰੀ ਥੱਲੇ ਗੋਲਡਸਮਿੱਥ ਲਿਖਿਆ ਸੀ। ਅਮਰੀਕਨ ਗੁੱਸੇ ਭਰੀ ਹੈਰਾਨੀ ਨਾਲ ਪੁੱਛਦਾ, "ਮੈਂ ਪਿਛਲੇ ਸਾਲ ਤਾਂ ਗੋਲਡਸਮਿੱਥ ਦੀ ਖੋਪਰੀ ਲੈ ਗਿਆ, ਇਹ ਕਿੱਥੋਂ ਆ ਗਈ?" "ਇਹ ਉਹਦੇ ਬਚਪਨ ਦੀ ਹੈ", ਹੱਟੀ ਵਾਲਾ ਕਹਿੰਦਾ।

• ਖੁਮੀਨੀ ਦੇ ਈਰਾਨ ਵਿਚ ਕ੍ਰਾਂਤੀਕਾਰੀ ਲੜਕੀਆਂ ਨੂੰ ਜਬਰ-ਜਨਾਹ ਕਰਕੇ ਫਾਂਸੀ ਦਿੱਤੀ ਜਾਂਦੀ ਸੀ। ਕਿਸੇ ਅਖ਼ਬਾਰ ਨਵੀਸ ਨੇ ਪੁੱਛਿਆ-"ਇਹ ਕਿਉਂ?" "ਕਿਉਂਕਿ ਕੁਰਆਨ ਵਿਚ ਕੰਵਾਰੀ ਲੜਕੀ ਨੂੰ ਫਾਂਸੀ ਦੇਣੀ ਮਮਨੂਹ ਹੈ", ਪੁਲਸ ਅਧਿਕਾਰੀ ਦਾ ਜਵਾਬ ਸੀ।

• ਯੂਨਾਨੀ ਮਿਥਿਹਾਸ ਵਿਚ ਸੁੰਦਰਤਾ ਦੀ ਦੇਵੀ ਵੀਨਸ ਦਾ ਲੁਹਾਰ ਪਤੀ ਹਫ਼ੀਸਟੱਸ ਧੂੰਏਂ ਨਾਲ ਕਾਲਾ ਹੋਇਆ ਰਹਿੰਦਾ। ਵੀਨੱਸ ਦੀ ਸੂਰਜ ਦੇਵਤਾ ਅਪੋਲੋ ਨਾਲ ਦੋਸਤੀ ਹੋ ਗਈ। ਹਫ਼ੀਸਟੱਸ ਨੇ ਕਈ ਵਾਰ ਮਹਾਦੇਵ ਯੂਸ (Zeus) ਕੋਲ ਸ਼ਿਕਾਇਤ ਕੀਤੀ ਪਰ ਉਹ ਟਾਲਾ ਲਾ ਛੱਡਿਆ ਕਰੇ। ਤੰਗ ਆ ਕੇ ਇਕੱਠੇ ਪਏ ਵੀਨੱਸ-ਅਪੋਲੋ 'ਤੇ ਹਫ਼ੀਸਟੱਸ ਨੇ ਬਾਰੀਕ ਤਾਰ ਦਾ ਤਾਣਾ ਤਣ ਦਿੱਤਾ। ਉੱਤੋਂ ਫੜਾਉਣ ਲਈ ਯੂਸ ਮਹਾਦੇਵ ਨੂੰ ਲੈ ਆਇਆ। ਯੂਸ ਸਿਰ ਮਾਰ ਕੇ ਕਹਿੰਦਾ, "ਅਪੋਲੋ ਦੀ ਥਾਉਂ ਮੈਂ ਹੋਣਾ ਚਾਹੀਦਾ ਸੀ।"

• ਕੋਈ ਚੀਨ 'ਚ ਚਾਰ ਦਿਨ ਰਹਿ ਆਵੇ ਤਾਂ ਕਿਤਾਬ ਲਿਖਣ ਜੋਗਾ ਮਵਾਦ ਲੈ ਆਉਂਦਾ ਹੈ। ਦੋ ਤਿੰਨ ਮਹੀਨੇ ਰਹੇ ਤਾਂ ਮੁਸ਼ਕਲ ਨਾਲ ਪੰਜ ਚਾਰ ਚੀਜ਼ਾ ਬਾਰੇ ਰਾਏ ਦੇ ਸਕਦਾ ਹੈ। ਸਾਲ ਦੋ ਸਾਲ ਰਹੇ ਤਾਂ ਕੋਈ ਗੱਲ ਕਹਿਣ ਦੀ ਜੁਅਰਤ ਨਹੀਂ ਕਰਦਾ।

• ਪਿਛਲੇ ਦਹਾਕੇ ਦੀ ਕਹਾਵਤ ਸੀ: ਜੇ ਕਿਸੇ ਨੇ ਆਪਣਾ ਪੁੱਤਰ ਕਮਿਊਨਿਸਟਵਾਦੀ ਬਣਾਉਣਾ ਹੋਵੇ ਤਾਂ ਉਹਨੂੰ ਪੈਰਿਸ ਪੜ੍ਹਨ ਭੇਜ ਦੇਵੇ: ਜੇ ਸਰਮਾਏਦਾਰ ਬਣਾਉਣਾ ਹੋਵੇ ਤਾਂ ਮਾਸਕੋ।

000

ਸੁਰਜੀਤ ਹਾਂਸ ਬ੍ਰਹਿਮੰਡੀ ਜੀਵ ਹੋਣ ਦੇ ਨਾਲ ਨਾਲ ਆਪਣੇ ਸਾਰੇ ਸਮਕਾਲੀਆਂ ਵਾਂਗ ਸੋਵੀਅਤ ਵਾਰੇ ਪਹਿਰੇ ਦੀ ਉਪਜ ਹੈ। ਮਨੁੱਖੀ ਸੁਭਾਅ ਹੈ ਕਿ ਉਹ ਜਿਸ ਵਾਰੇ ਪਹਿਰੇ ਵਿਚ ਵਿਚਰਦਾ ਹੈ ਉਸਦੀ ਨੁਕਤਾਚੀਨੀ ਕਰਨਾ ਆਪਣਾ ਜਮਾਂਦਰੂ ਹੱਕ ਸਮਝਦਾ ਹੈ। ਹਾਂਸ ਦੀ ਨੁਕਤਾਚੀਨੀ ਵਿਚ ਹਾਂ-ਪੱਖੀ ਅੰਸ਼ ਮਾਰ ਨਹੀਂ ਖਾਂਦੇ। ਚੋਭ ਤਾਂ ਹੈ ਪਰ ਚੋਭ ਨਾਂਹਪੱਖੀ ਨਹੀਂ ਹੁੰਦੀ। ਇਹ ਮੱਠਾ ਤੁਰਦੇ ਬੌਲਦ ਦੇ ਪੁੜਿਆਂ ਵਿਚ ਆਰ ਦਾ ਕੰਮ ਦਿੰਦੀ ਹੈ ਜਿਸ ਨਾਲ ਉਹ ਰਫਤਾਰ ਫੜਦਾ ਹੈ।

ਮੈਂ ਸੋਵੀਅਤ ਵਰਤਾਰੇ ਨਾਲ ਸੰਬੰਧਤ ਟਿੱਪਣੀਆਂ ਵਾਲੀ ਤਹਿ ਨੂੰ 'ਸੋਵੀਅਤ ਦਰਪਨ' ਦਾ ਨਾਂ ਦਿੱਤਾ ਹੈ।

000

• ਇਕ ਰੂਸੀ ਦੂਜੇ ਨੂੰ ਖਿੱਝ ਕੇ ਕਹਿੰਦਾ, "ਤੇਰੀ ਕੋਈ ਆਪਣੀ ਰਾਏ ਵੀ ਹੈ?" ਉਹ ਕਹਿੰਦਾ, "ਹੈ ਤਾਂ ਸਹੀ, ਪਰ ਮੈਂ ਉਹਦੇ ਨਾਲ ਸਹਿਮਤ ਨਹੀਂ।"

• ਸਟਾਲਿਨ ਨੂੰ ਉਹਦਾ ਸ਼ੁਭਚਿੰਤਕ ਕਹਿਣ ਲੱਗਾ, "ਕਾਮਰੇਡ ਜ਼ੁਲਮ ਦੀ ਕੋਈ ਹੱਦ ਹੁੰਦੀ ਹੈ?" ਉਹ ਕਹਿੰਦਾ, " "ਬੇਵਕੂਫੀ ਨਾ ਕਰ, ਜ਼ੁਲਮ ਦੀ ਕੋਈ ਹੱਦ ਨਹੀਂ ਹੁੰਦੀ।"

• ਸਾਇਬੇਰੀਆ ਵਿਚ ਤਿੰਨ ਕੈਦੀ ਆਪਣੀਆਂ ਯਾਦਾਂ ਸਾਂਝੀਆਂ ਕਰ ਰਹੇ ਸਨ। ਪਹਿਲਾ ਕਹਿੰਦਾ, "ਮੈਂ 1934 ਵਿਚ ਕੇ. ਜੀ. ਬੀ. ਦੇ ਮੁਖੀ ਕਾਮਰੇਡ ਵਲਾਸੋਫ ਦੀ ਵਿਰੋਧਤਾ ਕਰਕੇ ਬੜੀ ਗ਼ਲਤੀ ਕੀਤੀ।" ਦੂਸਰਾ ਕਹਿੰਦਾ, "ਅੱਛਾ! ਮੈਂ 1936 ਵਿਚ ਉਹਦੀ ਹਮਾਇਤ ਕਰਕੇ ਬੜਾ ਪਛਤਾਇਆ।" ਤੀਸਰਾ ਕਹਿੰਦਾ, "ਹੱਦ ਹੋ ਗਈ, ਮੈਂ ਆਪ ਕਾਮਰੇਡ ਵਲਾਸੋਫ ਹਾਂ।"



• ਕਹਿੰਦੇ ਹਨ ਕਿ ਗੋਰਬਾਚੋਫ ਨੂੰ ਤੇਜ਼-ਰਫਤਾਰੀ ਦਾ ਸ਼ੌਕ ਹੈ। ਉਹ ਡਰੈਵਰ ਤੋਂ ਅਸੰਤੁਸ਼ਟ ਆਪ ਕਾਰ ਚਲਾਉਣ ਲੱਗ ਪਿਆ। ਅੱਗੇ ਪੁਲਸ ਨੇ ਤੇਜ਼-ਰਫਤਾਰੀ ਦੇ ਜੁਰਮ 'ਚ ਕਾਰ ਰੋਕ ਲਈ ਪਰ ਗੋਰਬਾਚੋਫ ਨੂੰ ਵੇਖ ਕੇ ਅੱਗੇ ਜਾਣ ਦਾ ਇਸ਼ਾਰਾ ਕੀਤਾ। ਨਾਲ ਦਾ ਸਿਪਾਹੀ ਕਹਿੰਦਾ, "ਕੌਣ ਸੀ।" ਪਹਿਲੇ ਦਾ ਜਵਾਬ ਸੀ ਕਿ "ਕੌਣ ਦਾ ਤਾਂ ਪਤਾ ਨਹੀਂ, ਉਹਦਾ ਡਰੈਵਰ ਗੋਰਬਾਚੋਫ ਸੀ।"

ਇਕ ਰੂਸੀ ਟੋਆ ਪੱਟੇ ਤੇ ਦੂਸਰਾ ਮੁੰਦੀ ਜਾਵੇ। ਕਿਸੇ ਪੁੱਛਿਆ, "ਇਹ ਕੀ ਕਰਦਾ ਹੈਂ?" "ਜੀਹਨੇ ਟੋਏ ਵਿਚ ਬਿਰਛ ਗੱਡਣਾ ਸੀ ਉਹ ਆਇਆ ਨਹੀਂ। ਉਹਦੇ ਨਾ ਆਉਣ 'ਤੇ ਕੰਮ ਥੋੜ੍ਹੀ ਬੰਦ ਹੋ ਜਾਣੈ।"

• ਚਾਓ-ਇਨ-ਲਾਈ ਰੂਸ ਗਿਆ। ਖਰੁਸ਼ਚੋਫ ਕਹਿੰਦਾ, "ਆਪਣੇ 'ਚ ਇਕ ਗੱਲ ਸਾਂਝੀ ਹੈ।"

"ਕੀ?"

"ਤੂੰ ਚੀਨ ਦਾ ਪ੍ਰਧਾਨ ਮੰਤਰੀ ਏਂ, ਮੈਂ ਰੂਸ ਦਾ ਪ੍ਰਧਾਨ ਮੰਤਰੀ ਹਾਂ।"

ਥੋੜ੍ਹੀ ਦੇਰ ਬਾਅਦ ਖਰੁਸ਼ਚੋਫ ਕਹਿੰਦਾ, "ਆਪਣੇ 'ਚ ਇਕ ਹੋਰ ਗੱਲ ਸਾਂਝੀ ਹੈ।"

"ਕੀ?"

"ਤੂੰ ਵੀ ਕਮਿਊਨਿਸਟ ਲੀਡਰ ਹੈਂ, ਮੈਂ ਵੀ ਕਮਿਊਨਿਸਟ ਲੀਡਰ ਹਾਂ।"

ਫੇਰ ਥੋੜ੍ਹੇ ਚਿਰ ਮਗਰੋਂ ਖਰੁਸ਼ਚੋਫ ਕਹਿੰਦਾ, "ਪਰ ਆਪਣੇ 'ਚ ਇਕ ਗੱਲ ਦਾ ਫਰਕ ਹੈ।"

"ਕੀ?"

"ਤੂੰ ਜਾਗੀਰਦਾਰ ਦਾ ਤੇ ਮੈਂ ਆਜੜੀ ਦਾ ਪੁੱਤਰ ਹਾਂ।"

"ਨਹੀਂ," ਚਾਓ-ਇਨ-ਲਾਈ ਕਹਿੰਦਾ, "ਆਪਣੇ 'ਚ ਇਹ ਗੱਲ ਵੀ ਸਾਂਝੀ ਹੈ। ਮੈਂ ਆਪਣੀ ਜਮਾਤ ਨਾਲ ਗ਼ੱਦਾਰੀ ਕੀਤੀ ਹੈ, ਤੂੰ ਆਪਣੀ ਜਮਾਤ ਨਾਲ।"

000

ਸੁਰਜੀਤ ਹਾਂਸ ਨੇ ਬ੍ਰਹਿਮੰਡ ਗਮਨ ਵੀ ਕੀਤਾ ਹੈ ਤੇ ਸੋਵੀਅਤ ਯਾਤਰਾ ਵੀ। ਪਰ ਉਹ ਜਿੱਥੇ ਵੀ ਗਿਆ ਤੇ ਜੋ ਕੁਝ ਵੀ ਕਰਦਾ ਰਿਹਾ ਹੈ ਉਸਦਾ ਤੋੜਾ ਕਵਿਤਾ 'ਤੇ ਟੁੱਟਿਆ ਹੈ। ਉਸਦੀਆਂ ਕਾਵਿ ਪੁਸਤਕਾਂ ਦੀ ਗਿਣਤੀ ਇਕ ਦਰਜਨ ਨੂੰ ਜਾ ਢੁਕਦੀ ਹੈ। ਕਵਿਤਾ ਉਸਦੀਆਂ ਮੌਲਿਕ ਲਿਖਤਾਂ ਤੋਂ ਬਾਹਰ ਅਨੁਵਾਦਾਂ ਵਿਚ ਵੀ ਭਾਰੂ ਰਹੀ ਹੈ। ਸਮੁੱਚੇ ਸ਼ੇਕਸਪੀਅਰ ਦਾ ਅਨੁਵਾਦ ਉਸਦੀ ਸਿਖਰ ਹੈ। ਕੁਦਰਤੀ ਹੈ ਕਿ ਇਸਦਾ ਛੱਟਾ 'ਸਾਕੀਨਾਮਾ' ਵਿਚ ਵੀ ਪੈਣਾ ਹੈ।

ਛੱਟਾ ਕੀ ਹੁੰਦਾ ਹੈ? ਇਸ ਸ਼ਬਦ ਦਾ ਸੰਬੰਧ ਕਿਰਸਾਣੀ ਨਾਲ ਹੈ। ਫਸਲਾਂ ਦੀ ਬਿਜਾਈ ਨਾਲ। ਉਦੋਂ ਬਿਜਾਈ ਦੇ ਤਿੰਨ ਸਾਧਨ ਸਨ। ਪੋਰਾ, ਕੇਰਾ ਤੇ ਛੱਟਾ। ਇਨ੍ਹਾਂ ਬਾਰੇ ਇਕ ਅਖਾਣ ਪ੍ਰਚਲਤ ਸੀ।

ਪੋਰਾ ਬਾਦਸ਼ਾਹ, ਕੇਰਾ ਵਜ਼ੀਰ ਤੇ ਛੱਟਾ ਫਕੀਰ

ਕਹਿਣ ਵਾਲੇ ਨੇ ਬਾਦਸ਼ਾਹ, ਵਜ਼ੀਰ ਤੇ ਫਕੀਰ ਵਿਚ ਕੀ ਫਰਕ ਵੇਖਿਆ। ਇਸ ਉੱਤੇ ਤਾਂ ਵੱਖਰਾ ਸੈਮੀਨਾਰ ਹੋ ਸਕਦਾ ਹੈ ਪਰ ਹਾਂਸ ਦੀ ਪਹੁੰਚ ਫਕੀਰਾਂ ਵਾਲੀ ਹੋਣਾ ਕਿਸੇ ਕਿੰਤੂ ਪਰੰਤੂ ਦੀ ਮੁਹਤਾਜ ਨਹੀਂ। ਉਸਨੇ ਕਵਿਤਾ ਦੀ ਦੇਵੀ ਨੂੰ ਆਪਣੇ ਲਤੀਫਿਆਂ ਦੇ ਸੰਕਲਨ ਤੇ ਸੰਪਾਦਨ ਵਿਚ ਵੀ ਗੁੰਦ ਛੱਡਿਆ ਹੈ। ਇਸ ਤਹਿ ਦਾ ਕੋਈ ਨਾਂ ਨਹੀਂ ਹੈ।

• ਸੱਜਣ ਸਾਨੂੰ ਉਹ ਮਿਲੇ, ਜਿਹੜੇ ਸਾਥੋਂ ਵੀ ਸਮਰੱਥ
ਸਾਡੇ ਤੇੜ ਲੰਗੋਟੀਆਂ, ਉਹਨਾਂ ਅੱਗੇ ਪਿੱਛੇ ਹੱਥ

• ਰੰਘੜ ਕਿਉਂ ਰੋਣ ਜਿਹਨਾਂ ਇਸ਼ਕ ਕਮਾਏ
ਰੋਣ ਸੋ ਜਿਹਨਾਂ ਰੰਘੜ ਕਾਰੇ ਲਾਏ

• ਰਾਮ ਰਾਜ ਮੇਂ ਦੂਧ ਹੈ, ਕ੍ਰਿਸ਼ਨ ਰਾਜ ਮੇਂ ਘੀ
ਇੰਦਰਾ ਰਾਜ ਮੇਂ ਚਾਏ ਹੈ, ਭਰ ਭਰ ਲੋਟੇ ਪੀ

ਉਮਰ

ਇਕ ਦਾਹਾ ਦਾਹਾ-ਖੇਲ੍ਹ ਕੇ ਗੰਵਾਇਆ
ਦੋ ਦਾਹੇ ਵੀਹ-ਬੇਲੇ ਵਿਚ ਸ਼ੀਂਹ
ਤਿੰਨ ਦਾਹੇ ਤੀਹ- ਮੰਗੇ ਪੁੱਤਰ ਮਿਲਦੀ ਧੀ
ਚਾਰ ਦਾਹਾ ਚਾਲੀ- ਗਲ 'ਚ ਪਈ ਪੰਜਾਲ਼ੀ
ਪੰਜ ਦਾਹਾ ਪੰਜਾਹਾ- ਗਲ 'ਚ ਪਿਆ ਫਾਹਾ
ਛੇਹ ਦਾਹਾ ਸੱਠ-ਹੱਥ ਵਿਚ ਲੱਠ
ਸੱਤ ਦਾਹਾ ਸੱਤਰ-ਅਕਲ ਗਈ ਬਹੱਤਰ
ਅੱਠ ਦਾਹਾ ਅੱਸੀ-ਮੰਗੇ ਦੁੱਧ ਤੇ ਮਿਲਦੀ ਲੱਸੀ
ਨੌਂ ਦਾਹਾ ਨੱਬੇ-ਗੱਲ ਨਾ ਕੋਈ ਫੱਬੇ
ਦਾਹੋ ਦਾਹੀ ਸੌ- ਹੁਣ ਤਾਂ ਮਗਰੋਂ ਲੈਹ

000

ਕਵਿਤਾ ਦੀ ਇਸ ਬੇਨਾਵੀਂ ਤਹਿ ਵਰਗੀ ਹੀ ਇਕ ਹੋਰ ਤਹਿ ਵੀ ਹੈ ਜਿਹੜੀ 'ਸਾਕੀਨਾਮਾ' ਦੇ ਸੰਪਾਦਕੀ ਰੰਗ ਨੂੰ ਚਾਰ ਚੰਨ ਲਾਉਂਦੀ ਹੈ। ਇਹ ਤਹਿ ਹੈ ਤਲਖ, ਤੁਰਸ਼ ਤੇ ਸ਼ੀਰੀਂ ਵਾਰਤਕ ਦੀ। ਇਸਦਾ ਸੱਚ ਅੱਕ ਵਰਗਾ ਕੌੜਾ ਹੈ ਤੇ ਮਿੱਠਤ ਮਾਖਿਉਂ ਵਰਗੀ ਮਿੱਠੀ। ਇਸਨੂੰ ਆਪਾਂ ਸਤਰੰਗੀ ਕਹਿ ਸਕਦੇ ਹਾਂ ਪਰ ਇਸ ਵਿਚ ਪ੍ਰਗਟ ਰੰਗਾਂ ਨਾਲੋਂ ਅਪ੍ਰਗਟ ਰੰਗ ਕਿਤੇ ਵੱਧ ਹਨ। ਕਿਉਂ ਨਾ ਇਹਨਾਂ ਨੂੰ ਜਾਣੀਏ, ਪਛਾਣੀਏ ਤੇ ਮਾਣੀਏ!

000

• ਕਾਮਯਾਬ ਹੋਣਾ ਕਾਫੀ ਨਹੀਂ, ਦੂਸਰਿਆਂ ਦਾ ਨਾਕਾਮ ਹੋਣਾ ਵੀ ਇੰਨਾ ਹੀ ਜ਼ਰੂਰੀ ਹੈ।

• ਕੋਈ ਹੱਟੀ ਵਾਲੇ ਨੂੰ ਕਹਿੰਦਾ, "ਤੂੰ ਇੰਨਾ ਚੜ੍ਹਕੇ ਭਾਅ ਕਿਉਂ ਲਾਉਨੈਂ? ਰੇਡੀਓ ਤਾਂ ਕਹਿੰਦਾ ਕੀਮਤਾਂ ਘਟ ਗਈਆਂ।" "ਤੂੰ ਰੇਡੀਓ ਤੋਂ ਸੌਦਾ ਲੈ ਆ", ਉਹ ਕਹਿੰਦਾ।

• ਬੇਸਮਝੀ ਚੰਗੇ ਰਾਜ ਅਤੇ ਸਥਾਈ ਸਰਕਾਰ ਦੀ ਗਰੰਟੀ ਹੁੰਦੀ ਹੈ।

• ਯਾਦਾਂ ਉਹ ਲਿਖਦੇ ਹਨ ਜਿਹਨਾਂ ਨੂੰ ਜਿਉਣ ਤੋਂ ਵਿਹਲ ਮਿਲ ਜਾਂਦੀ ਹੈ।

• ਜਾਹ ਜਾਂਦੀ ਹੋਣ ਤੋਂ ਮਗਰੋਂ ਬੰਦੇ 'ਤੇ ਕੁਝ ਖੇੜਾ ਇਸ ਭਰੋਸੇ 'ਤੇ ਆ ਜਾਂਦਾ ਹੈ ਕਿ ਅੱਗੇ ਤੋਂ ਵਿਗੜਣ ਨੂੰ ਕੁਝ ਨਹੀਂ ਰਿਹਾ।

• ਬੰਦਾ ਜਿੰਨਾ ਕਿਸੇ ਦੇ ਨੇੜੇ ਹੁੰਦਾ ਉਨਾ ਹੀ ਉਹਨੂੰ ਘੱਟ ਜਾਣਦਾ।



• ਅਰਾਜਕਤਾਵਾਦੀ (anarchists) ਸਮਾਜਕ ਕ੍ਰਾਂਤੀ ਲਿਆਉਂਦੇ ਨਹੀਂ ਪਰ ਇਹਦੀ ਭਵਿੱਖਬਾਣੀ ਕਰਦੇ ਹਨ।

• ਅਹੁਦੇ ਦੀ ਸ਼ਾਨ ਬਣਾਈ ਦੀ ਹੈ, ਅਹੁਦੇ ਨਾਲ ਸ਼ਾਨ ਨਹੀਂ ਬਣਾਈ ਦੀ।

• "ਹੀਰ ਸਲੇਟੀ ਕਿਉਂ ਸੀ?" "ਕਿਉਂਕਿ ਰਾਂਝਾ ਚਾਕ ਸੀ।"

• ਲੋੜ ਇਕ ਨਹੀਂ ਹੁੰਦੀ, ਲੋੜ ਦੀ ਪਾਲ਼ ਹੁੰਦੀ ਹੈ।

• ਵਿਦੇਸ਼ੀ ਜ਼ੁਬਾਨ ਤਾਂ ਪੰਜ ਸੱਤ ਸਾਲਾਂ 'ਚ ਸਿਖ ਹੋ ਜਾਂਦੀ ਹੈ ਪਰ ਆਪਣੀ ਬੋਲੀ ਸਾਰੀ ਉਮਰ ਨਹੀਂ ਆਉਂਦੀ।

• ਕੋਈ ਡੀਲ ਡੌਲ ਵਾਲੇ ਕਮੀਨੇ ਨੂੰ ਦੂਹਾ ਦੂ ਗਾਲ੍ਹਾਂ ਕੱਢੀ ਜਾਵੇ-ਤੂੰ ਸਾਲਿਆ ਨਿੱਕਾ ਜਿਹਾ ਹੋ, ਬਈ ਦੂਰੋਂ ਹੀ ਪਤਾ ਲੱਗ ਜਾਵੇ ਕਿ ਘਟੀਆ ਬੰਦਾ ਆਉਂਦੈ।

• ਲਿਖਾਰੀ ਦੀ ਸੋਚ ਦੀ ਇਕਾਈ ਸ਼ਬਦ ਹੁੰਦੀ ਹੈ; ਆਮ ਪੜ੍ਹੇ ਲਿਖੇ ਦੀ ਇਕਾਈ ਵਾਕ ਹੁੰਦੀ ਹੈ; ਪਰ ਸਿਆਸਤਦਾਨ ਪੈਰੇ ਦੇ ਪੈਰੇ ਮੂਹੋਂ ਬੋਲ ਦਿੰਦੇ ਹਨ।

• ਕਲਾ ਨੂੰ ਨਾ-ਪਸੰਦ ਕਰਨ ਦੇ ਦੋ ਤਰੀਕੇ ਹਨ। ਇਕ ਸਿੱਧਾ ਨਾਪਸੰਦ ਕਰਨਾ, ਦੂਸਰਾ ਇਹਨੂੰ ਤਰਕ ਅਨੁਸਾਰ ਪਸੰਦ ਕਰਨਾ।

• ਜ਼ਮੀਰ ਡਟਣ ਵੇਲੇ ਜਾਗਣੀ ਚਾਹੀਦੀ ਹੈ ਨਾ ਕਿ ਭੱਜਣ ਸਮੇਂ।

• ਤੂੰ ਇਕ ਮਿੰਟ ਠਹਿਰ, ਮੈਂ ਅੱਧੇ ਘੰਟੇ 'ਚ ਆਇਆ।

• ਜਰਨੈਲਾਂ ਦੀ ਅਗਵਾਈ ਕਬੂਲ ਕਰਦੇ ਸਿਆਸਤਦਾਨ ਬੜੀ ਵਫਾਦਾਰੀ ਨਾਲ ਸੋਚਣ ਲੱਗ ਜਾਂਦੇ ਹਨ ਕਿ ਦੋ ਤੇ ਦੋ ਚਾਰ ਹੁੰਦੇ ਹਨ।

• ਅੱਗੇ ਪੈਸੇ ਧੇਲੇ ਦੀ ਤੰਗੀ ਹੁੰਦੀ ਸੀ, ਹੁਣ ਪਤਾ ਲੱਗਾ ਕਿ ਸਮੇਂ ਦੀ ਤੰਗੀ ਵੀ ਬਹੁਤ ਮਾੜੀ ਹੁੰਦੀ ਹੈ।

• ਵਧ ਚੜ੍ਹਕੇ ਗੱਲਾਂ ਕਰਨੀਆਂ ਮਾੜਿਆਂ ਦਾ ਵਿਸ਼ੇਸ਼ ਅਧਿਕਾਰ ਹੁੰਦਾ ਹੈ।

• ਸ਼ਰਾਬੀ ਧਰਤੀ ਮਾਤਾ ਨੂੰ ਦਾਰੂ ਦਾ ਛਿੱਟਾ ਦੇ ਕੇ ਕਹਿੰਦਾ-"ਲੈ ਹੁਣ ਧਰਤੀ ਮਾਤਾ ਡਿੱਗਿਆਂ ਨੂੰ ਤੂੰ ਹੀ ਸਾਂਭਣਾਂ।"

• ਸ਼ਰਾਬੀ ਸੋਫੀ ਨੂੰ ਕਹੇ ਤੁਸੀਂ ਵੀ ਸਾਡੇ ਵਾਂਗੂੰ ਕਦੇ ਨਾਗਾ ਪਾ ਲਿਆ ਕਰੋ।

• ਕਿਸੇ ਦਾ ਉਪਨਾਉਂ 'ਛੜਾ' ਸੀ। ਵਿਚਾਰੇ ਨੇ ਵਿਆਹ ਕੀ ਕਰਾਇਆ ਸਾਰਾ ਸ਼ਹਿਰ ਉਂਗਲਾਂ ਕਰੇ-ਔਹ ਜਾਂਦੀ ਏ ਛੜੇ ਦੀ ਵਹੁਟੀ।

• ਖੱਚਰ ਅਜਿਹਾ ਜਾਨਵਰ ਹੈ ਜਿਸਨੂੰ ਨਾ ਅਸੀਲ ਹੋਣ ਦਾ ਮਾਣ ਹੁੰਦਾ ਹੈ, ਨਾ ਔਲਾਦ ਦੀ ਆਸ ਹੁੰਦੀ ਹੈ।

• ਗ਼ੁਲਾਮੀ ਦੀਆਂ ਵੀ ਕਈ ਆਜ਼ਾਦੀਆਂ ਹੁੰਦੀਆਂ ਹਨ।

• ਸਾਨੂੰ ਰੋਣ ਅਤੇ ਗੁੱਸੇ ਤੋਂ ਬਿਨਾਂ ਹੋਰ ਕੁਝ ਆਉਂਦਾ ਹੀ ਨਹੀਂ।

• ਇੱਥੇ ਮਦੀਨ ਤਾਂ ਬੜੀਆਂ ਫਿਰਦੀਆਂ ਹਨ, ਕੋਈ ਔਰਤ ਵੀ ਹੋਵੇ।

• ਬੰਦੇ ਨੂੰ ਆਮ ਨਾਲੋਂ ਚੰਗੇ ਗੁਨਾਹ ਕਰਨੇ ਚਾਹੀਦੇ ਹਨ।

• ਕੋਈ ਨੇਕੀ ਅਜਿਹੀ ਨਹੀਂ ਜੀਹਦੀ ਸਜ਼ਾ ਨਾ ਮਿਲੇ।

• ਸ਼ਹਿਰਾਂ ਨੂੰ ਬਸਤੀਆਂ ਘੇਰ ਲੈਂਦੀਆਂ ਹਨ।

• ਲੋਕ ਰਾਏ ਸਿਰ ਜੋ ਮਰਜ਼ੀ ਲਾ ਦਿਉ, ਉਹਨੂੰ ਕਿਸ ਨੇ ਫੜ ਲੈਣੈ?

• ਇੰਨੀ ਸ਼ਾਂਤੀ...ਕਿ ਤਕਲੀਫ ਹੁੰਦੀ ਸੀ।

• ਜੇ ਸ਼ਹਿਰੋਂ ਕੁਝ ਨਾ ਲਈਏ ਤਾਂ ਸਰਾਪ ਲਗਦੈ।

• ਕਰਮ ਦੀ ਆਚਾਰਕ ਸਾਦਗੀ ਹੁੰਦੀ ਹੈ ਜਿਹੜੀ ਵਿਚਾਰ ਦੀ ਨਹੀਂ ਹੋ ਸਕਦੀ।

• ਲੋਕ ਜਾਂ ਤਾਂ ਜਾਬਰ ਹੋ ਸਕਦੇ ਹਨ ਜਾਂ ਆਪਣੇ 'ਤੇ ਜਬਰ ਕਰਵਾ ਸਕਦੇ ਹਨ, ਜਿਸ ਕਰਕੇ ਇਕ ਪੁਰਖੀ ਰਾਜ ਵਿਚ ਬੜੇ ਖੁਸ਼ ਰਹਿੰਦੇ ਹਨ।

• ਬਹਿਸ ਵਾਲੀ ਗੱਲ ਦੇ ਤਿੰਨ ਪੱਖ ਹੁੰਦੇ ਹਨ, ਮੇਰਾ, ਤੁਹਾਡੇ ਅਤੇ ਸੱਚ ਦਾ।

• ਭਾਈਚਾਰੇ ਦੀ ਭਲਾਈ ਬੰਦੇ ਦਾ ਨਿੱਜੀ ਮੁਆਮਲਾ ਹੁੰਦਾ ਹੈ।

• ਇਕ ਵਕਤ ਆਉਂਦਾ ਹੈ ਜਦੋਂ ਬੰਦੇ ਨੂੰ ਸਾਰੀਆਂ ਗੱਲਾਂ ਸੱਚ ਸਮਝ ਕੇ ਕਰਨੀਆਂ ਪੈਂਦੀਆਂ ਹਨ, ਜਿਹੜੀਆਂ ਪਹਿਲਾਂ ਉਹ ਗ਼ਲਤੀਆਂ ਵਾਂਗੂੰ ਕਰਦਾ ਹੁੰਦਾ ਸੀ।

• ਸੁਹਣਾ ਰਾਮ ਸੀ, ਵਰਤਦਾ ਸ਼ਾਮ ਚੰਗਾ ਸੀ।

• ਧਰਮ ਬਿਓਪਾਰ ਵੀ ਹੁੰਦਾ ਹੈ।

• ਬਿਜਲੀ ਦੁਬਾਰਾ ਨਹੀਂ ਪੈਂਦੀ।

• ਕੋਈ ਵਿਦੇਸ਼ ਵਿਚ ਮਹਿੰਗਾਈ ਦੁੱਖੋਂ ਫਾਹਾ ਲੈ ਕੇ ਮਰਨ ਲੱਗਾ ਕਿ ਉਹਦੀ ਬੀਵੀ ਆ ਗਈ। ਵੇਖਦੀ ਕਹਿੰਦੀ..."ਕੋਈ ਅਕਲ ਦੀ ਗੱਲ ਕਰ। ਤੈਨੂੰ ਪਤਾ ਬੰਦੇ ਨੂੰ ਦਫਨਾਉਣ 'ਤੇ ਕਿੰਨਾ ਖਰਚ ਆਉਂਦਾ ਹੈ।"

• ਹਰੇਕ ਵਿੱਦਿਆ ਕਵਿਤਾ ਤੋਂ ਸ਼ੁਰੂ ਹੁੰਦੀ ਅਤੇ ਅਲਜਬਰੇ 'ਚ ਮੁੱਕ ਜਾਂਦੀ ਹੈ।

• ਕਹਿੰਦੇ ਹਨ ਕਿ ਪੈਗੰਬਰ ਨੂੰ 'ਔਰਤ, ਅਤਰ ਅਤੇ ਅਬਾਦਤ' ਦਾ ਬੜਾ ਸ਼ੌਕ ਸੀ। ਪੈਰੋਕਾਰ ਕਹਿੰਦਾ...ਮੈਂ ਉਹਦੀ ਬਰਾਬਰੀ ਨਹੀਂ ਕਰਨੀ। ਇਸ ਲਈ ਆਖਰੀ ਚੀਜ਼ ਛੱਡ ਦਿੱਤੀ ਹੈ।

• ਲਿਖਾਰੀ ਦੀ ਦਸ ਫੀਸਦੀ ਜ਼ਿੰਦਗੀ ਲਿਖਣ ਵਿਚ ਲੰਘਦੀ ਹੈ ਅਤੇ ਨੱਬੇ ਫ਼ੀਸਦੀ ਪ੍ਰਕਾਸ਼ਕ ਨੂੰ ਲੱਭਣ ਵਿਚ।

• ਪੱਛਮੀ ਪੰਜਾਬ ਵਿਚ ਗਿਆਰਾਂ ਨੂੰ ਯਾਰਾਂ ਬੋਲਦੇ ਹਨ। ਕੋਈ ਕਹਿ ਰਿਹਾ ਸੀ - ਵਿਆਹ ਹੋਇਆ ਤਾਂ ਵਹੁਟੀ ਯਾਰਾਂ ਦੀ ਗੱਡੀ ਚੜ੍ਹ ਗਈ।

• ਜੇ ਦੁਨੀਆਂ ਦੇ ਨਕਸ਼ੇ ਵਿਚ ਕਲਪ ਲੋਕ ਨਹੀਂ ਹੈ ਤਾਂ ਉਹ ਕਿਸੇ ਕੰਮ ਦਾ ਨਹੀਂ।

• ਘਰਾਟ ਚਲਦੇ ਸਨ। ਕੋਈ ਦੂਸਰੇ ਆਦਮੀ ਦੇ ਆਟੇ ਦੇ ਗਲ਼ੇ 'ਚੋਂ ਮੁੱਠੀਆਂ ਭਰ ਭਰ ਕੇ ਆਪਣੀ ਬੋਰੀ 'ਚ ਪਾਈ ਜਾਵੇ। ਉਹਨੂੰ ਕਿਸੇ ਪੁੱਛਿਆ "ਇਹ ਕੀ ਕਰਦਾ ਏਂ।" "ਜੀ ਮੈਂ ਪਾਗਲ ਹਾਂ", ਉਹ ਕਹਿੰਦਾ। "ਜੇ ਤੂੰ ਪਾਗਲ ਏਂ ਤਾਂ ਆਪਣੇ ਆਟੇ ਦੀਆਂ ਮੁੱਠੀਆਂ ਮੇਰੀ ਬੋਰੀ 'ਚ ਕਿਉਂ ਨਹੀਂ ਪਾਉਂਦਾ?" "ਮੈਂ ਅਜੇ ਇੰਨਾ ਪਾਗ਼ਲ ਨਹੀਂ।" ਜਵਾਬ ਸੀ।

• ਕੋਈ ਮਰਾਸੀ ਨੂੰ ਕਹਿੰਦਾ, ਬੜੀਆਂ ਗੱਲਾਂ ਆਉਂਦੀਆਂ। ਉਹ ਕਹਿੰਦਾ, ਹੋਰ ਸਾਨੂੰ ਮਨੀਆਡਰ ਆਉਣੇ ਸੀ।

000

ਸੁਰਜੀਤ ਹਾਂਸ ਦੀ ਸਿਆਣਪ ਉਪਰੋਕਤ ਕਥਨਾਂ ਤੋਂ ਹਟਵੀਂ ਵੀ ਹੈ। ਤੇਜ਼ ਤਰਾਰ ਹੋਵੇ ਨਾ ਹੋਵੇ, ਅਕਲ-ਵਿਹੂਣੀ ਕਿਧਰੇ ਵੀ ਨਹੀਂ। ਕਦੀ ਕਦਾਈਂ ਬਿਰਤਾਂਤਕ ਵੀ ਹੋ ਜਾਂਦੀ ਹੈ। ਖੁੰਢ ਚਰਚਾ ਵਰਗੀ। ਆਪਣੀ ਗੱਲ ਮੁਕਾਉਣ ਤੋਂ ਪਹਿਲਾਂ ਮੈਂ ਇਸ ਚਰਚਾ ਦੇ ਨਿੱਕੇ ਤੇ ਵੱਡੇ ਦੋਵੇਂ ਰੂਪ ਪੇਸ਼ ਕਰਨਾ ਚਾਹਾਂਗਾ। ਇਕ-ਸਤਰੇ ਚਟਖਾਰੇ ਨਾਲੋਂ ਵੱਡੇ ਤੇ ਕਥਾ-ਵਾਰਤਾ ਨਾਲੋਂ ਛੋਟੇ। ਉਸਨੂੰ ਕਥਾ-ਵਾਰਤਾ ਨਾਲ ਐਲਰਜੀ ਹੈ। ਜੇ ਕੋਈ ਗੱਲ ਲਟਕ ਜਾਵੇ ਤਾਂ ਉਹ ਕਾਹਲਾ ਪੈ ਜਾਂਦਾ ਹੈ। ਇਸ ਤਹਿ ਲਈ 'ਖੁੰਢ ਚਰਚਾ' ਤੋਂ ਬਿਨਾਂ ਮੈਨੂੰ ਹੋਰ ਕੋਈ ਨਾਂ ਨਹੀਂ ਸੁੱਝਿਆ।

0 0 0



• ਕਈ ਸ਼ੇਖੀ ਮਾਰਦੇ ਹਨ...ਮੈਂ ਬੇੜਾ ਗ਼ਰਕ ਕਰ ਦੇਊਂਗਾ। ਪਰ ਉਹ ਜਾਣਦੇ ਨਹੀਂ ਕਿ ਇਹ ਕੰਮ ਰਲ ਮਿਲ ਕੇ ਹੁੰਦਾ ਹੈ, ਇਕੱਲੇ ਦੇ ਕਰਨ ਦਾ ਨਹੀਂ।

• ਉੱਲੂ ਵਿਕਦੇ ਹਨ। ਵੱਡੇ ਦਾ ਮੁੱਲ ਦਸ ਰੁਪੈ, ਛੋਟੇ ਦਾ ਵੀਹ। ਗਾਹਕ ਹੱਟੀ ਵਾਲੇ ਨੂੰ ਕਹਿੰਦਾ, "ਇਹ ਕਿਉਂ?" ਹੱਟੀ ਵਾਲਾ ਕਹਿੰਦਾ, "ਵੱਡਾ ਤਾਂ ਉੱਲੂ ਹੈ, ਛੋਟਾ ਉੱਲੂ ਦਾ ਪੱਠਾ ਹੈ।"

• ਪ੍ਰਿੰਸੀਪਲ ਮੁੰਡੇ ਨੂੰ ਕਹਿੰਦਾ, "ਤੂੰ ਬਹੁਤਾ ਫਿਰਿਆ ਨਾ ਕਰ। ਤੈਨੂੰ ਕੁੜੀਆਂ ਖਰਾਬ ਕਰਨਗੀਆਂ"। "ਜੀ ਕਦੋਂ?" ਉਹ ਪੁੱਛਦਾ।

• ਭੋਲੇ ਚਪੜਾਸੀ ਨੂੰ ਯੂਨੀਵਰਸਿਟੀ ਦਾ ਡੀਨ ਖਿਝ ਕੇ ਕਹਿੰਦਾ : "ਭੋਲੇ! ਕੋਈ ਅਕਲ ਸਿੱਖ ਲੈ।"

"ਜੀ, ਉਸਕਾ ਹਮ ਕੋ ਕਿਆ ਫ਼ਾਇਦਾ ਹੋਗਾ?"

ਡੀਨ ਹੈਰਾਨ 'ਤੇ ਚੁੱਪ।

"ਆਪ ਹੀ ਨਏ ਨਏ ਕਾਮ ਬਤਾਏਂਗੇ।"

• ਸਠਿਆਲੇ ਲੈਕਚਰਰ ਹੁੰਦਾ ਸੀ ਜਿਹੜੇ ਛੇਈਂ ਮਹੀਨੀਂ ਮਾਂ ਮਰਨ 'ਤੇ ਛੁੱਟੀ ਮੰਗਦਾ ਹੁੰਦਾ ਸੀ। ਤੀਸਰੀ ਵਾਰ ਪ੍ਰਿੰਸੀਪਲ ਨੂੰ ਖੁੜਕ ਗਈ। ਉਹ ਪੁੱਛਦਾ, "ਤੁਹਾਡੀ ਮਾਂ ਮਰੀ ਹੋਈ ਹੈ ਕਿ ਜੀਂਦੀ ਹੈ?" "ਜੀਂਦੀ ਹੈ", ਲੈਕਚਰਰ ਕਹਿੰਦਾ। "ਜੀਂਦੀ!" ਪ੍ਰਿੰਸੀਪਲ ਹੈਰਾਨ। "ਹਾਂ ਜੀ, ਉਹ ਤਾਂ ਅਸੀਂ ਰੱਖੀ ਹੀ ਛੁੱਟੀ ਲੈਣ ਲਈ ਹੈ।"

• ਇਕ ਦਫਾ ਬਹਿਸ ਹੋਣ ਲੱਗੀ ਕਿ ਦੁਨੀਆਂ ਵਿਚ ਸਭ ਤੋਂ ਪੁਰਾਣਾ ਪੇਸ਼ਾ ਕਿਹੜਾ ਹੈ ਕਿਉਂਕਿ ਆਮ ਤੌਰ 'ਤੇ ਇਹ ਮਸ਼ਹੂਰੀ ਪੇਸ਼ਾ ਕਰਨ ਵਾਲੀਆਂ ਔਰਤਾਂ ਦੀ ਹੈ। ਬਾਗ਼ਬਾਨ ਕਹਿੰਦਾ ਕਿ ਸਭ ਤੋਂ ਪੁਰਾਣਾ ਪੇਸ਼ਾ ਸਾਡਾ ਹੈ ਕਿਉਂਕਿ ਅਸੀਂ ਬਾਗ਼-ਇ-ਬਹਿਸ਼ਤ ਬਣਾਇਆ ਹੈ। ਮਿਅਮਾਰ ਕਹਿੰਦਾ ਸਾਡਾ ਹੈ, ਕਿਉਂਕਿ ਅਸੀਂ ਰੱਬ ਦੇ ਹੁਕਮ ਨਾਲ ਬ੍ਰਹਮੰਡੀ ਅਫਰਾ ਤਫਰੀ ਵਿਚੋਂ ਬਹਿਸ਼ਤ ਅਤੇ ਧਰਤੀ ਬਣਾਈ। ਤਾਂ ਸਿਆਸਤਦਾਨ ਕਹਿੰਦਾ...ਅਫਰਾ ਤਫਰੀ ਕੀਹਨੇ ਪੈਦਾ ਕੀਤੀ?

• ਮੰਗਤਾ ਗੁਰਦੁਆਰੇ ਗਿਆ। ਭੋਗ ਪੈਣ 'ਤੇ ਕੋਈ ਪੰਜੀ ਦੇਵੇ ਕੋਈ ਦਸੀ। ਦੂਜੇ ਦਿਨ ਉਹ ਸ਼ਾਮ ਨੂੰ ਠੇਕੇ ਅੱਗੇ ਜਾ ਖਲੋਤਾ। ਪਹਿਲਾਂ ਤਾਂ ਕੁਝ ਨਾ ਮਿਲਿਆ। ਗਿਆਰਾਂ ਕੁ ਵਜੇ, ਕੋਈ ਪੰਜ ਰੁਪਏ ਦੇ ਜਾਵੇ। ਕੋਈ ਦਸ। ਮੰਗਤਾ ਕਹਿੰਦਾ, "ਬੱਲੇ ਉਏ ਰੱਬਾ, ਰਹਿੰਦਾ ਕਿੱਥੇ ਹੈਂ, ਐਡਰੈੱਸ ਕਿੱਥੋ ਦਾ ਦਿੱਤਾ।"

• ਪਿਛਲੇ ਪੰਜਾਹਵਿਆਂ ਦੀ ਗੱਲ ਹੈ ਕਿ ਖੜਕੜਾਂ ਦਾ ਪੰਡਤ ਆਪਣੇ ਸ਼ਾਗਿਰਦਾਂ ਨੂੰ ਕਹਿੰਦਾ ਕਿ ਹੁਣ ਆਪਾਂ ਹਿੰਦੀ ਬੋਲਿਆ ਕਰਨੀ ਹੈ। ਇਕ ਦਿਨ ਨ੍ਹਾਉਣ ਗਿਆ। ਮੌਣ ਨਾਲ ਤਿਲਕ ਕੇ ਖੂਹ 'ਚ ਡਿੱਗ ਪਿਆ। ਸ਼ਿਸ਼ ਰੌਲਾ ਪਾਉਣ, "ਪੰਡਤ ਜੀ ਜਲ ਬਿੰਬਤ ਹੋ ਗਏ, ਜਲ ਬਿੰਬਤ ਹੋ ਗਏ"। ਕਿਸੇ ਨਾ ਸੁਣੀ। ਪੰਡਤ ਡੁੱਬਣ ਲੱਗਾ ਤਾਂ ਡੁੱਬ ਗਿਆ, ਡੁੱਬ ਗਿਆ ਹੋਣ ਲੱਗੀ। ਖੈਰ, ਜੱਟ ਨੇ ਆ ਕੇ ਪੰਡਤ ਖੂਹ 'ਚੋਂ ਕੱਢ ਲਿਆ। ਪੰਡਤ ਖੂਹ 'ਚੋਂ ਨਿਕਲ ਕੇ ਸ਼ਾਗਿਰਦਾਂ ਨੂੰ ਕਹਿੰਦਾ ਕਿ ਤੁਸੀਂ ਜੱਟ ਨੂੰ ਕਿਉਂ ਨਾ ਹਾਕਾਂ ਮਾਰੀਆਂ। ਉਹ ਕਹਿੰਦੇ, "ਤੁਸੀਂ ਕਿਹਾ ਸੀ ਹਿੰਦੀ ਬੋਲਿਆ ਕਰਨੀ ਹੈ।" ਪੰਡਤ ਕਹਿੰਦਾ, "ਹਿੰਦੀ ਹੁੰਦੀ ਤਾਂ ਵਿਹਲਿਆਂ ਦੀਆਂ ਗੱਲਾਂ। ਵੇਲੇ ਸਿਰ ਪੰਜਾਬੀ 'ਚ ਗੱਲ ਕਰੀ ਦੀ ਹੈ।"

• ਉਰਦੂ 'ਚ ਲਿਖਿਆ 'ਸ਼ੇਰ', 'ਸ਼ੀਰ' ਜਾਂ 'ਸ਼ੈਰ' ਵੀ ਪੜ੍ਹ ਹੋ ਜਾਂਦਾ ਹੈ। ਕਿਤਾਬ ਵਿਚ ਲਿਖਿਆ ਸੀ-ਦੇਗ਼ਚੇ ਮੇਂ ਸ਼ੀਰ ਹੈ। ਮਾਸਟਰ ਮੁੰਡਿਆਂ ਨੂੰ ਪੜ੍ਹਾਈ ਜਾਵੇ-ਦੇਗ਼ਚੇ ਮੇਂ ਸ਼ੇਰ ਹੈ। ਕਿਸੇ ਲੰਘੇ ਜਾਂਦੇ ਨੇ ਸੁਣ ਲਿਆ। ਉਹ ਕਹਿੰਦਾ ਮਾਸਟਰ ਜੀ ਦੇਗ਼ਚੇ ਵਿਚ ਸ਼ੇਰ ਨਹੀਂ ਸ਼ੀਰ (ਦੁੱਧ) ਹੈ। ਮਾਸਟਰ ਕਹਿੰਦਾ, "ਜੀ ਸਾਨੂੰ ਕੀ ਪਤਾ, ਅਸੀਂ ਸੋਚਿਆ ਜਿਹੜਾ ਕਿਤਾਬ 'ਚ ਲਿਖਿਆ ਕਿਸੇ ਨੇ ਦੱਬ ਘੁੱਟ ਕੇ ਵਾੜ ਦਿੱਤਾ ਹੋਣੈ"।

• ਫ਼ੌਜੀ ਅਫਸਰ ਮੈਸ (ਲੰਗਰ) ਵਿਚ ਰੌਲਾ ਪਵੇ। ਸਾਰੇ ਜ਼ੋਰੋ ਜ਼ੋਰ ਬੋਲਣ, ਸੁਣੇ ਕੋਈ ਨਾ। ਇੰਨੇ ਨੂੰ ਕਰਨੈਲ ਆ ਗਿਆ, 'ਕਿਆ ਸ਼ੋਰ ਹੋ ਰਿਹਾ।' ਢਿੱਲੇ ਹੋਏ ਅਫਸਰ ਗੱਲ ਨਾ ਕਰਨ। ਖੁਸਰ ਪੁਸਰ ਜਿਹੀ। ਕਰਨੈਲ ਕਹਿੰਦਾ, ਕਿਆ ਬਾਤ ਹੈ। ਇਕ ਅਫਸਰ ਕਹਿੰਦਾ, ਸਰ, ਅਸੀਂ ਬਹਿਸ ਕਰ ਰਹੇ ਸੀ ਕਿ ਭੋਗ (pleasure) ਵਲਾਸ ਹੈ ਜਾਂ (fatigue) ਬੇਗਾਰ। ਚੁੱਪ ਪੈ ਗਈ। ਕੋਈ ਹੌਸਲਾ ਕੱਢ ਕਹਿੰਦਾ, ਸਾਹਿਬ, ਤੁਸੀਂ ਫੈਸਲਾ ਕਰ ਦਿਉ। "ਜਿਹ ਤੋ ਸਾਲਾ ਹਮ ਕੀ ਭੀ ਨਹੀਂ ਪਤਾ", ਕਰਨੈਲ ਆਖੇ। ਮਾਮਲਾ ਰਫ਼ਾ ਦਫ਼ਾ ਹੋ ਗਿਆ ਲਗਦਾ ਸੀ। ਕਰਨੈਲ ਦਾ ਜੀਟਨ (adjutant) ਕਹਿੰਦਾ, ਸਾਹਿਬ, ਕੋਈ ਫੈਸਲਾ ਤਾਂ ਕਰਨਾ ਪਏਗਾ। ਫੌਜ ਦਾ ਦਸਤੂਰ-ਇ ਅਮਲ (manual) ਕਹਿੰਦਾ ਹੈ ਕਿ ਗ਼ਲਤ ਕਾਰਵਾਈ ਵੀ ਬੇ-ਕਾਰਵਾਈ ਤੋਂ ਬਿਹਤਰ ਹੁੰਦੀ ਹੈ। ਫੈਸਲਾ ਹੋਇਆ ਕਿ ਰਜਮੰਟ ਬੁਲਾ ਲਈ ਜਾਵੇ, 'ਕੱਲੇ 'ਕੱਲੇ ਸਿਪਾਹੀ ਨੂੰ ਸਵਾਲ ਕੀਤਾ ਜਾਵੇ, ਜੋ ਜਵਾਬ ਰਜਮੰਟ ਦੇਵੇ ਉਹ ਠੀਕ ਹੈ।

ਖ਼ਤਰੇ ਦਾ ਅਲਾਰਮ ਹੈ, ਸਿਪਾਹੀ ਸੋਚਣ ਕਿ ਕੋਈ ਖਾਸ ਭੀੜੀ ਪਈ ਹੋਣੀ ਹੈ। ਕਰਨੈਲ ਨੇ ਸਿਪਾਹੀਆਂ ਨੂੰ ਸਮੱਸਿਆ ਦੱਸੀ, ਨਾਲੇ ਬੇ-ਝਿਜਕ ਠੀਕ ਜਵਾਬ ਦੇਣ ਲਈ ਕਿਹਾ। ਅਡਜੂਟੈਂਟ 'ਕੱਲੇ 'ਕੱਲੇ ਸਿਪਾਹੀ ਕੋਲ ਗਿਆ, ਸਲੂਟ-ਸਲੂਟ, ਸਵਾਲ-ਜਵਾਬ, ਪਲੈਜ਼ਰ-ਪਲੈਜ਼ਰ ਹੋਵੇ।

ਅਫਸਰ ਮੈਸ 'ਚ ਚਲੇ ਗਏ। ਕਰਨੈਲ ਕਹਿੰਦਾ, ਜਾਓ ਭੋਗ ਵਿਲਾਸ ਹੈ। ਕਪਤਾਨ ਕਹਿੰਦਾ, ਸਰ, ਜਿਹੜੀ ਗੱਲ ਦਾ ਸਾਨੂੰ ਨਹੀਂ ਪਤਾ ਲੱਗਿਆ ਉਹਦਾ ਸਿਪਾਹੀਆਂ ਨੂੰ ਕਿਵੇਂ ਪਤਾ ਲੱਗ ਗਿਆ। ਉਹੀ ਗੱਲ ਫੇਰ ਕਰਨੀ ਪਈ। ਰਜਮੰਟ ਫੇਰ ਸੱਦ ਲਈ ਗਈ। ਕਰਨੈਲ ਨੇ ਸਿਪਾਹੀਆਂ ਨੂੰ ਰਤਾ ਮਾ'ਜ਼ਰਤ ਨਾਲ ਕਿਹਾ, 'ਕੱਲਾ 'ਕੱਲਾ ਸਿਪਾਹੀ ਦੱਸੇ ਉਹਨੂੰ ਗੱਲ ਦਾ ਕਿਵੇਂ ਪਤਾ ਲੱਗਿਆ?

ਸਿਪਾਹੀਆਂ ਅਨੁਸਾਰ 'ਜੇ ਭੋਗ ਫ਼ਟੀਗ ਹੁੰਦਾ ਤਾਂ ਅਫਸਰ ਸਾਥੋਂ ਨਾ ਇਹ ਕੰਮ ਕਰਾਉਂਦੇ।'

000

ਵਾਰਿਸ ਸ਼ਾਹ ਦੇ ਸ਼ਬਦਾਂ ਵਿਚ 'ਵੱਡਾ ਚਤਰ ਤੇ ਅਕਲ ਦਾ ਕੋਟ' ਸੁਰਜੀਤ ਹਾਂਸ ਮਿੱਤਰ ਮੰਡਲੀ ਵਿਚ ਬੈਠਾ ਗ਼ੈਰ ਹਾਜ਼ਰ ਮਿੱਤਰਾਂ ਨੂੰ ਵੀ ਨਹੀਂ ਭੁਲਾਉਂਦਾ। ਜੇ ਕੋਈ ਗੱਲ ਕਿਸੇ ਕੰਢੇ ਨਾ ਲਗਦੀ ਹੋਵੇ ਤਾਂ ਉਸਨੂੰ ਭੁੰਜੇ ਡਿੱਗਣ ਤੋਂ ਬਚਾਉਣ ਲਈ ਕਿਸੇ ਭੁੱਲੇ ਵਿਸਰੇ ਮਿੱਤਰ ਦੀ ਟਿੱਪਣੀ ਦੇ ਕੇ ਸਮੇਟ ਲੈਂਦਾ ਹੈ। 'ਸਾਕੀਨਾਮਾ' ਵਿਚ ਅਜਿਹੀਆਂ ਟਿੱਪਣੀਆਂ ਦਾ ਤਰੌਂਕ ਦਿੱਤਾ ਵੀ ਮਿਲਦਾ ਹੈ। ਖੂਬੀ ਇਹ ਕਿ ਉਸਨੇ ਇਹਨਾਂ ਵਿਚ ਅੱਜ ਦੇ ਪ੍ਰਧਾਨ ਮੰਤਰੀ ਮਨਮੋਹਨ ਸਿੰਘ ਨੂੰ ਸ਼ਾਮਲ ਨਹੀਂ ਕੀਤਾ ਜਿਹੜਾ ਪੰਜਾਬ ਯੂਨੀਵਰਸਿਟੀ ਕਾਲਿਜ ਹੁਸ਼ਿਆਰਪੁਰ ਵਿਚ ਪੜ੍ਹਦੇ ਸਮੇਂ ਹਾਂਸ ਦਾ ਜਮਾਤੀ/ਹਮਸਫਰ ਰਹਿ ਚੁੱਕਾ ਹੈ। ਸ਼ਾਇਦ ਇਸ ਲਈ ਕਿ ਉਹ 'ਸਾਕੀਨਾਮਾ' ਵਿਚ ਕਿਸੇ ਉਸ ਵਿਅਕਤੀ ਦਾ ਦਖਲ ਨਹੀਂ ਸੀ ਚਾਹੁੰਦਾ ਜਿਸ ਨਾਲ ਉਸਦਾ ਰਿਸ਼ਤਾ ਮੋਹ ਦੇ ਰਿਸ਼ਤੇ ਨਾਲੋਂ ਥੋੜ੍ਹਾ ਉਰੇ ਰਹਿ ਗਿਆ ਹੋਵੇ। ਉਸਨੂੰ ਹਜ਼ਾਰਾ ਸਿੰਘ ਗੁਰਦਾਸਪੁਰੀ ਵਾਲੀ ਅਜਿਹੀ ਲਿਹਾਜ਼ਦਾਰੀ ਵੀ ਪ੍ਰਵਾਨ ਨਹੀਂ ਜੋ ਉਸਦੇ ਹੇਠ ਲਿਖੇ ਸ਼ਿਅਰ ਵਿਚ ਦਰਜ ਹੈ:

ਓ ਠੇਕੇ ਵਾਲਿਓ ਪੰਡਤ ਹੈ ਆਇਆ ਆਬਰੂ ਕਰਨੀ
ਬੜੇ ਚਿਰ ਬਾਅਦ ਬੰਦਾ ਬੰਦਿਆਂ ਵਿਚ ਬਹਿਣ ਲੱਗਾ ਹੈ

ਸੁਰਜੀਤ ਹਾਂਸ ਦਾ ਸਾਕੀਨਾਮਾ ਤਲਖ ਤੁਰਸ਼ ਅਤੇ ਠੰਢੇ ਮਿੱਠ ਪ੍ਰਭਾਵ ਤਾਂ ਪਾਉਂਦਾ ਹੈ, ਲਿਹਾਜ਼ਦਾਰੀਆਂ ਨਹੀਂ ਪੁਗਾਉਂਦਾ। ਮੈਂ ਇਸ ਪਿਆਰੀ ਤਹਿ ਨੂੰ 'ਯਾਰਾਂ ਦੀ ਬੁੱਕਲ' ਕਿਹਾ ਹੈ। ਇਹ ਗੱਲਾਂ ਸੁਰਜੀਤ ਹਾਂਸ ਦੇ ਵਿਅਕਤਿਤਵ ਦੀਆਂ ਰੰਗੀਨੀਆਂ ਉੱਤੇ ਫੁਲਸਟਾਪ ਮਾਤਰ ਹਨ।

0 0 0



• ਮੀਸ਼ੇ ਨੇ ਨਜ਼ਮ ਲਿਖੀ। ਅਗਲੇ ਹਫਤੇ ਰੇਡੀਓ 'ਤੇ 30 ਰੁਪੈ ਫ਼ੀਸ ਲੈ ਪੜ੍ਹ ਦਿੱਤੀ। ਮਗਰੋਂ ਇਹੀ ਨਜ਼ਮ ਤੇ ਗੱਲ ਸੱਜਣਾਂ ਨੂੰ ਸੁਣਾ ਦਿੱਤੀ। ਉਹ ਕਹਿੰਦੀ, "ਤੁਸੀਂ ਇਸ਼ਕ ਨੂੰ ਚੰਗਾ ਕਮਾਈ ਦਾ ਢੰਗ ਬਣਾਇਆ।"

• ਸ਼ਿਵਚਰਨ ਗਿੱਲ ਵਲਾਇਤ 'ਚ ਸਕੂਲ ਮਾਸਟਰ ਸੀ। ਬਲਵੰਤ ਗਾਰਗੀ ਕਹਿੰਦਾ, "ਇਹ ਨਿਆਣਿਆਂ ਤੋਂ ਅੰਗਰੇਜ਼ੀ ਸਿੱਖਣ ਦੀ ਤਨਖਾਹ ਲੈਂਦਾ। ਫੇਰ ਵੀ ਜਿੰਨੇ ਪੈਸੇ ਲੈਂਦਾ ਓਨਾ ਕੰਮ ਨਹੀਂ ਕਰਦਾ।"

• ਦਿੱਲੀ ਵਾਲੇ ਅਵਤਾਰ ਜੱਜ ਦਾ ਵਡੇਰੀ ਉਮਰ ਦਾ ਪ੍ਰੋਫੈਸਰ ਵਿਆਹ ਕਰਾਉਣ ਲੱਗਿਆ ਤਾਂ ਜੱਜ ਕਹਿਣ ਲੱਗਾ, "ਪ੍ਰੋਫੈਸਰ ਸਾਹਿਬ ਬੰਦਾ ਔਲਾਦ ਲਈ ਵਿਆਹ ਕਰਾਉਂਦੈ। ਤੁਸੀਂ ਮੈਨੂੰ ਮੁਤਬੰਨਾ ਬਣਾ ਲਉ। ਮੈਂ ਬਾਪ ਦਾ ਸੁਖ ਨਹੀਂ ਦੇਖਿਆ, ਤੁਸੀਂ ਔਲਾਦ ਦਾ ਦੁੱਖ ਨਹੀਂ ਦੇਖਿਆ। ਕੀ ਖਿਆਲ ਹੈ?" ਜੱਜ ਦੇ ਪਿਤਾ ਦੀ ਜੱਜ ਦੇ ਬਚਪਨ ਵਿਚ ਮਿਰਤੂ ਹੋ ਗਈ ਸੀ।

• ਸੇਖੋਂ ਕਹਿੰਦਾ : ਭਾਵੇਂ ਖੁਸਰਿਆਂ ਕੋਲ ਲੈਣ ਦੇਣ ਨੂੰ ਕੁਝ ਨਹੀਂ ਹੁੰਦਾ, ਪਰ ਨਾਲਾ ਤਾਂ ਉਹ ਵੀ ਬੰਨ੍ਹਦੇ ਹਨ।

• ਇਕ ਦਿਨ ਕੋਈ ਬੱਸ ਵਿਚ ਬੈਠਾ ਦੇਸੀ ਘਿਉ ਦੀ ਵਡਿਆਈ ਕਰੀ ਜਾਵੇ। ਸੇਖੋਂ ਖਿੱਝ ਕੇ ਕਹਿੰਦਾ, "ਬਾਬਾ ਬੱਸ ਕਰ, ਤੁਸੀਂ ਦੇਸੀ ਘਿਉ ਵਾਲਿਆਂ ਨੇ ਅੰਗਰੇਜ਼ ਵਾੜ ਲਏ ਸੀ। ਅਸੀਂ ਡਾਲਡੇ ਵਾਲਿਆਂ ਨੇ ਕੱਢ ਦਿੱਤੇ।"

• ਦੁਆਬੀਆ ਗੁਲਜ਼ਾਰ ਸੰਧੂ ਮਾਝੇ 'ਚ ਵਿਆਹ ਕਰਾਉਣ ਲੱਗਾ। ਇਕ ਦੁਆਬੀਏ ਮਿੱਤਰ ਨੂੰ ਕਹਿੰਦਾ ਕਿ ਮੈਂ ਵਿਆਹ ਕਰਾਉਣ ਲੱਗਿਆਂ।

"ਕਿੱਥੇ ਕਰਾਉਣ ਲੱਗੈਂ?"

"ਮਾਝੇ 'ਚ"

"ਉਹ ਤਾਂ ਦੁਆਬੀਆਂ ਨਾਲ ਲਗਦੇ ਆ"

"ਚਲ ਜਾਣ ਦਿੰਦੇ ਹਾਂ"

"ਕਿਹੜੇ ਪਿੰਡ? ਦੱਸ ਤਾਂ ਸਹੀ"

"ਨੌਸ਼ਹਿਰਾ ਪੰਨੂਆਂ"

"ਉਸ ਪਿੰਡ ਵਾਲੇ ਪੂਰੀ ਬਰਾਤ ਨੂੰ ਕੁੱਟਣਗੇ।"

"ਚਲ ਕੋਈ ਨਾ। ਆਪਾਂ ਉਹਨਾਂ ਨੂੰ ਜਵਾਬ ਦੇ ਦਿੰਦੇ ਹਾਂ।"

"ਨਾ ਨਾ, ਇਹ ਕੰਮ ਨਹੀਂ ਕਰਨਾ। ਹੁਣ ਨਾਂਹ ਕੀਤੀ ਤਾਂ ਤੁਹਾਡੇ ਪਿੰਡ ਆ ਕੇ ਸਾਰੇ ਪਿੰਡ ਨੂੰ ਕੁੱਟਣਗੇ।"

000

ਜੇ ਸੱਚ ਪੁੱਛੋਂ ਤਾਂ 'ਸਾਕੀਨਾਮਾ' ਨੂੰ ਸੁਰਜੀਤ ਹਾਂਸ ਦੇ ਵਿਅਕਤਿਤਵ ਚਿਤਰਣ ਦਾ ਆਧਾਰ ਬਣਾਉਣਾ ਕਾਫੀ ਨਹੀਂ। ਜਿਹੜਾ ਅਦੀਬ ਦਰਜਨ ਕਾਵਿ ਪੁਸਤਕਾਂ ਅਤੇ ਦੋ ਨਾਵਲ ਲਿਖਦੇ ਸਮੇਂ ਇਕ ਵੱਡਾ ਨਾਟਕ ਲਿਖਣ ਤੋਂ ਬਿਨਾਂ ਅਨੁਵਾਦ ਦਾ ਵੱਡਾ ਕੰਮ ਵੀ ਕਰੀ ਬੈਠਾ ਹੋਵੇ, ਉਸਦੇ ਸੁਭਾਅ ਦੀਆਂ ਪੂਰੀਆ ਪਰਤਾਂ ਲੱਭਣਾ ਸੌਖੀ ਗੱਲ ਨਹੀਂ। ਖਾਸ ਕਰਕੇ ਏਸ ਲਈ ਕਿ ਉਹ ਇਹਨਾਂ ਮੌਲਿਕ ਰਚਨਾਵਾਂ ਤੋਂ ਬਿਨਾਂ ਸਿੱਖ ਧਰਮ, ਸਿੱਖ ਇਤਿਹਾਸ ਤੇ ਸਿੱਖ ਪਰੰਪਰਾ ਬਾਰੇ ਪੰਜਾਬੀ ਤੇ ਅੰਗਰੇਜ਼ੀ ਭਾਸ਼ਾ ਵਿਚ ਲਗਾਤਾਰ ਲਿਖਦਾ ਰਿਹਾ ਹੋਵੇ। ਸੁਭਾਅ ਵਜੋਂ ਮੈਂ ਜਿੰਨਾ ਸੌਖ ਪਸੰਦ ਹਾਂ, ਸੁਰਜੀਤ ਹਾਂਸ ਉਨਾ ਹੀ ਔਖ ਪਸੰਦ। ਸਾਡੀ ਦੋਸਤੀ ਦਾ ਰਾਜ਼ ਵੀ ਇਹੋ ਹੈ।00

[1538, ਸੈਕਟਰ 36-ਡੀ, ਚੰਡੀਗੜ੍ਹ 160 036]

# ਗੈਲਰੀ ਸ਼ਹੀਦਾਂ {ਦਰਸ਼ਨ ਸਿੰਘ}

ਸੱਤਰਾਂ ਦੀ ਉਮਰ ਟੱਪਕੇ ਸਿਰਜਣਾਤਮਕ ਸਾਹਿਤ ਦੇ ਖੇਤਰ ਵਿਚ ਪ੍ਰਵੇਸ਼ ਕਰਨ ਉਪਰੰਤ ਦਰਸ਼ਨ ਸਿੰਘ ਨੇ ਪਿਛਲੇ ਇਕ ਦਹਾਕੇ ਵਿਚ ਜੋ ਰਚਨਾਤਮਕ ਸਰਗਰਮੀ ਦਿਖਾਈ ਹੈ, ਉਸਨੇ ਸਾਹਿਤ ਦੇ ਪਾਠਕਾਂ ਤੇ ਪਾਰਖੂਆਂ ਦੋਹਾਂ ਨੂੰ ਹੀ ਹੈਰਾਨ ਕਰੀ ਰੱਖਿਆ ਹੈ। ਜਿੰਨਾ ਧਿਆਨ ਉਸਦੀ ਛੋਹਲੀ ਰਚਨਾਤਮਕ ਰਫਤਾਰ ਖਿੱਚਦੀ ਹੈ ਉਸਤੋਂ ਵੀ ਵੱਧ ਦਰਸ਼ਨ ਸਿੰਘ ਨੂੰ ਚਰਚਾ ਵਿਚ ਲਿਆਉਂਦੀ ਹੈ ਉਸਦੀ ਵਿਲੱਖਣ ਲਿਖਣ-ਸ਼ੈਲੀ ਅਤੇ ਅਮੀਰ ਅਨੁਭਵ ਉੱਤੇ ਆਧਾਰਤ ਉਸਦੀ ਵਿਸ਼ੈਗਤ ਵੰਨ ਸੁਵੰਨਤਾ। ਪਿੱਛੇ ਜਿਹੇ ਪ੍ਰਕਾਸ਼ਤ ਹੋਇਆ 'ਗੈਲਰੀ ਸ਼ਹੀਦਾਂ' (ਪੰਨੇ 282, ਮੁੱਲ 300 ਰੁਪਏ, ਲੋਕਗੀਤ ਪ੍ਰਕਾਸ਼ਨ,ਚੰਡੀਗੜ੍ਹ) ਉਸਦਾ ਅੱਠਵਾਂ ਨਾਵਲ ਹੈ, ਅਤੇ ਜੇ ਪਲੇਠੇ ਨਾਵਲ 'ਮੀਂਹ ਕਣੀ ਦੇ ਦਿਨ'' ਦੇ ਬਦਲੇ ਸੋਧੇ ਰੂਪ 'ਮੀਂਹ ਵਰਸੇਂਦਾ' ਨੂੰ ਵੱਖਰੀ ਗਿਣਤੀ ਵਿਚ ਲਿਆਈਏ ਤਾਂ ਇਹ ਉਸਦਾ ਨੌਵਾਂ ਨਾਵਲ ਹੈ। ਦਰਸ਼ਨ ਸਿੰਘ ਦੀ ਰਾਜਨੀਤੀ ਵਿਚ ਗੂੜ੍ਹੀ ਦਿਲਚਸਪੀ ਤਾਂ ਰਹੀ ਹੈ,ਪਰ ਇਕ ਲੇਖਕ ਵਜੋਂ ਰਾਜਨੀਤੀ ਉਸਦਾ ਮੁੱਖ ਵਿਸ਼ੈਗਤ ਸਰੋਕਾਰ ਨਹੀਂ, ਭਾਵੇਂ ਕਿ ਉਸਦਾ ਚਰਚਤ ਨਾਵਲ 'ਭਾਊ'' ਦੇਸ਼-ਵਿਆਪੀ ਚੋਣਾਂ ਦੌਰਾਨ ਰਾਜਨੀਤਕ ਪਾਰਟੀਆਂ ਦੇ ਦਾਅ-ਪੇਚਾਂ ਉੱਤੇ ਚਾਨਣਾ ਪਾਉਂਦਾ ਹੋਇਆ ਖੱਬੀ ਦਿੱਖ ਵਾਲੇ ਇਕ ਉੱਘੇ ਰਾਜਨੀਤਕ ਨੇਤਾ ਦੀ ਸ਼ਖਸੀਅਤ ਦੇ ਦੁਆਲੇ ਉਸਰਿਆ ਸੀ। ਹੱਥਲੇ ਨਾਵਲ ਵਿਚ ਅਜਿਹੀ ਕੋਈ ਸ਼ਖਸੀਅਤ ਕੇਂਦਰੀ ਪਾਤਰ ਵਜੋਂ ਮੌਜੂਦ ਨਹੀਂ ਪਰ ਨੇੜ ਬੀਤੇ ਦੇ ਰਾਜਨੀਤਕ ਸਮਾਚਾਰ ਇਸਦਾ ਵਿਸ਼ਾ ਜ਼ਰੂਰ ਬਣਦੇ ਹਨ,ਜਿੰਨ੍ਹਾਂ ਦਾ ਸੰਬੰਧ 1984 ਦੇ ਆਸਪਾਸ ਦੇ ਸੰਤਾਪੀ ਵਰ੍ਹਿਆਂ ਦੌਰਾਨ ਸਿੱਖ-ਜਗਤ ਅਤੇ ਪੰਜਾਬੀਆਂ ਦੀ ਹੋਣੀ ਨਾਲ ਹੈ।

ਵਿਚਾਰ ਅਧੀਨ ਨਾਵਲ ਵਿਚ ਵਾਸਤਵ ਵਿਚ ਰਵਾਇਤੀ ਅਰਥਾਂ ਵਿਚ ਕੋਈ ਕੇਂਦਰੀ ਪਾਤਰ ਹੈ ਹੀ ਨਹੀਂ, ਜਿਸ ਬਾਰੇ ਕਿਹਾ ਜਾ ਸਕੇ ਕਿ ਉਸ ਦੁਆਲੇ ਨਾਵਲ ਦੇ ਕਥਾਨਕ ਦੀ ਉਸਾਰੀ ਹੋਈ ਹੈ। ਇਸ ਨਾਵਲ ਦਾ ਕੇਂਦਰੀ ਪਾਤਰ ਤਾਂ ਇਕ ਤਰ੍ਹਾਂ ਦਾ ਸੂਤਰਧਾਰ ਹੈ ਜੋ ਕੁਝ ਅਹਿਮ ਮੁੱਦਿਆਂ, ਘਟਨਾਵਾਂ ਅਤੇ ਉਹਨਾਂ ਵਿਚ ਸ਼ਰੀਕ ਛੋਟੇ ਵੱਡੇ ਲੋਕਾਂ ਨੂੰ ਨਾਵਲੀ ਸੰਗਠਨ ਵਿਚ ਬੰਨ੍ਹਦਾ ਹੈ। ਇਹ ਪਾਤਰ ਹੈ ਸਵੀਡਨ ਵਿਚ ਰਹਿੰਦਾ ਇਕ ਧਨੀ ਸੱਜਣ ਜੇ.ਐੱਸ. ਦਿਉਲ, ਜੋ ਬਦੇਸ਼ਾਂ ਵਿਚ ਵਸਦੇ ਸਿੱਖਾਂ ਦੀ ਨਵੀਂ ਪੀੜ੍ਹੀ ਨੂੰ ਪ੍ਰੇਰਨਾ ਦੇਣ ਵਾਸਤੇ ਲੰਡਨ ਵਿਚ ਸਿੱਖ ਸ਼ਹੀਦਾਂ ਤੇ ਜੋਧਿਆਂ ਦੀ ਗੈਲਰੀ ਉਸਾਰਨਾ ਚਾਹੁੰਦਾ ਹੈ। ਜਵਾਲਾ ਸਿੰਘ ਤੋਂ ਜੇ.ਐੱਸ ਦਿਉਲ ਬਣੇ ਸਟੌਕਹੋਮ ਸਥਿਤ ਬ੍ਰਿਟਿਸ਼ ਇਨਵੈਸਟਮੈਂਟ ਬੈਂਕ ਦੇ ਹੈੱਡ ਇਸ ਵਿਅਕਤੀ ਨੇ ਜਵਾਨੀ ਪਹਿਰੇ 1972 ਵਿਚ ਪਰਵਾਸ ਧਾਰਨ ਕੀਤਾ ਸੀ, ਜਦੋਂ ਜੁਝਾਰੂ ਨਕਸਲਵਾਦ ਦੀ ਲਹਿਰ ਚੱਲ ਰਹੀ ਸੀ। ਕਾਲਿਜਾਂ, ਯੂਨੀਵਰਸਿਟੀਆਂ ਵਿਚ ਤੱਤਕਾਲੀਨ ਮਾਹੌਲ ਅਨੁਸਾਰ ਨੌਜਵਾਨ ਇਸ ਲਹਿਰ ਵੱਲ ਖਿੱਚੇ ਜਾ ਰਹੇ ਸਨ ਅਤੇ ਉਹਨਾਂ ਉੱਤੇ ਸਰਕਾਰੀ ਦਮਨ ਦਾ ਚੱਕਰ ਵੀ ਜ਼ੋਰਾਂ ਉੱਤੇ ਸੀ। ਦਿਉਲ ਇਸ ਲਹਿਰ ਤੋਂ ਤਾਂ ਪਾਸੇ ਪਾਸੇ ਹੀ ਰਿਹਾ ਸੀ ਪਰ ਉਸਦੇ ਬਹੁਤ ਸਾਰੇ ਦੋਸਤ ਤੇ ਸਹਿਪਾਠੀ ਅਵੱਸ਼ ਇਸਦਾ ਅੰਗ ਸਨ, ਜਿੰਨ੍ਹਾਂ ਦਾ ਸਰਕਾਰ ਪਿੱਛਾ ਕਰ ਰਹੀ ਸੀ ਅਤੇ ਕਈ ਵਾਰ ਝੂਠੇ ਪੁਲਸ ਮੁਕਾਬਲਿਆਂ ਵਿਚ ਉਹਨਾਂ ਨੂੰ ਮਾਰ ਵੀ ਮੁਕਾਉਂਦੀ ਸੀ। ਇਸ ਖਤਰਨਾਕ ਸਥਿਤੀ ਦੀ ਲਪੇਟ ਵਿਚ ਆਉਣ ਤੋਂ ਬਚਣ ਲਈ ਉਸਨੇ ਤੇ ਉਸਦੇ ਘਰ ਦਿਆਂ ਨੇ ਦਿਉਲ ਦੇ ਪਰਦੇਸ ਗਮਨ ਦਾ ਪ੍ਰਬੰਧ ਕੀਤਾ ਸੀ। ਦੇਸ਼ ਦੀ ਇਸ ਖਤਰਨਾਕ ਸਥਿਤੀ ਦਾ ਸ਼ਿਕਾਰ ਹੋਣ ਤੋਂ ਬਚਣ ਦੀ ਕਾਹਲ ਵਿਚ ਉਸਤੋਂ ਕੁਝ ਗਲਤੀਆਂ ਵੀ ਹੋਈਆਂ ਸਨ ਜਿੰਨ੍ਹਾਂ ਦੇ ਪਛਤਾਵੇ ਦਾ ਕੰਡਾ ਉਸਨੂੰ ਲਗਾਤਰ ਚੁਭਦਾ ਰਿਹਾ ਸੀ। ਇਹ ਪਛਤਾਵਾ ਸੀ ਆਪਣੇ ਇਕ ਦੋਸਤ ਦੀ ਜਾਨ ਨੂੰ ਖਤਰੇ ਵਿਚ ਪਾਉਣ ਵਾਲੀ ਉਸਦੀ ਅਚੇਤ ਮਜਬੂਰੀ ਅਤੇ ਆਪਣੀ ਪ੍ਰੇਮਿਕਾ ਨਾਲ ਬੇਵਫਾਈ।

ਆਪਣੇ ਪਿਛੋਕੜ ਅਨੁਸਾਰ ਦਿਉਲ ਕੋਈ ਕੱਟੜ ਸਿੱਖ ਤਾਂ ਨਹੀਂ ਪਰ ਇੰਟਰਨੈਸ਼ਨਲ ਬੈਂਕ ਵਿਦ ਕਰੋੜਾਂ ਰੁਪਏ ਕਮਾਉਣ ਵਾਲਾ ਇਹ ਵੱਡਾ ਅਧਿਕਾਰੀ ਸ਼ਾਇਦ ਆਪਣੇ ਪਸਚਾਤਾਪ ਦੇ



ਅਹਿਸਾਸ ਵਿਚੋਂ ਹੀ ਕੋਈ ਸ਼ੁਭ ਕੰਮ ਕਰਨ ਦਾ ਸੰਕਲਪ ਕਰਦਾ ਹੈ। ਆਪਣੇ ਸੰਕਲਪ ਨੂੰ ਸਾਕਾਰ ਕਰਨ ਲਈ ਸਿੱਖ ਸ਼ਹੀਦਾਂ ਤੇ ਜੋਧਿਆਂ ਬਾਰੇ ਜਾਣਕਾਰੀ ਹਾਸਲ ਕਰਨ ਵਾਸਤੇ ਇਕ ਮਹੀਨੇ ਲਈ ਪੰਜਾਬ ਫੇਰੀ ਉੱਤੇ ਆਇਆ ਉਹ ਲੁਧਿਆਣੇ ਦੇ ਇਕ ਵਧੀਆਂ ਹੋਟਲ ਵਿਚ ਠਹਿਰਦਾ ਹੈ,ਜਿੱਥੋਂ ਉਹ ਵਿਭਿੰਨ ਦਿਸ਼ਾਵਾਂ ਵਿਚ ਸੰਪਰਕ ਸਥਾਪਤ ਕਰਦਾ ਹੈ। ਜਾਣਕਾਰੀ ਤੇ ਸਲਾਹ ਮਸ਼ਵਰੇ ਲਈ ਜਿਉਂ ਜਿਉਂ ਉਹ ਵੱਖ ਵੱਖ ਵਿਅਕਤੀਆਂ ਨੂੰ ਮਿਲਦਾ ਹੈ ਤਿਉਂ ਤਿਉਂ ਉਹ ਵਿਅਕਤੀ ਵੀ ਨਾਵਲ ਦੇ ਪਾਤਰ-ਸਮੂਹ ਦਾ ਹਿੱਸਾ ਬਣਦੇ ਜਾਂਦੇ ਹਨ। ਦਿਉਲ ਨੂੰ ਮਿਲਣ ਵਾਲੇ ਵੱਖ ਵੱਖ ਸੱਜਣਾਂ ਦੇ ਬੋਲਾਂ ਤੇ ਵਿਚਾਰਾਂ ਰਾਹੀਂ ਨਾਵਲ ਦਾ ਇਹ ਮੂਲ ਪ੍ਰਸ਼ਨ ਉੱਭਰਦਾ ਹੈ ਕਿ ਸਿੱਖਾਂ ਦੇ ਉਹ ਸ਼ਹੀਦ ਤੇ ਜੋਧੇ ਹੈਨ ਕੌਣ, ਜਿੰਨ੍ਹਾਂ ਨੂੰ ਲੈ ਕੇ ਗੈਲਰੀ ਉਸਾਰੀ ਜਾ ਸਕਦੀ ਹੈ। ਬੜਾ ਸਰਲ ਸਪਸ਼ਟ ਪ੍ਰਤੀਤ ਹੁੰਦਾ ਇਹ ਸਵਾਲ ਏਨਾ ਗੁੰਝਲਦਾਰ ਹੋ ਨਿਬੜਦਾ ਹੈ ਕਿ ਨਾਵਲ ਦੇ ਅੰਤ 'ਤੇ ਪੁੱਜਿਆਂ ਇਹ ਪਤਾ ਨਹੀਂ ਲਗਦਾ ਕਿ ਗੈਲਰੀ, ਜੇ ਉਸਰੀ ਵੀ ਤਾਂ, ਕਿਹੋ ਜਿਹਾ ਰੂਪ ਧਾਰਨ ਕਰੇਗੀ।

ਜੇ.ਐੱਸ.ਦਿਉਲ ਨੂੰ ਸੂਚਨਾ ਮੁਹਈਆ ਕਰਾਉਣ ਵਾਲੇ ਵਿਅਕਤੀਆਂ ਵਿਚ ਸਭ ਤੋਂ ਪਹਿਲਾ ਹੈ ਜਵਾਹਰ ਸਿੰਘ ਨਾਉਂ ਦਾ ਇਕ ਵਿਅਕਤੀ ਜਿਸਨੇ ਆਪਣੇ ਪਿੰਡ ਵਿਚ ਹੀ ਇਸ ਤਰ੍ਹਾਂ ਦੀ ਇਕ ਗੈਲਰੀ ਬਣਾਈ ਹੋਈ ਹੈ। ਜਵਾਹਰ ਸਿੰਘ ਦੇ ਕਹਿਣ ਅਨੁਸਾਰ ਅੱਸੀਵਿਆਂ ਦੇ 'ਧਰਮ-ਯੁੱਧ' ਸਮੇਂ ਉਸਦਾ ਖੂਨ ਤਾਂ ਖੌਲਦਾ ਰਿਹਾ ਸੀ ਪਰ 'ਉਸਨੇ ਆਪਣਾ ਆਪ ਅੱਗੇ ਨਹੀਂ ਸੀ ਡਾਹਿਆ ਤੇ ਇੰਝ ਸ਼ਹੀਦ ਹੋਣਾ ਉਸਦੇ ਕਰਮਾਂ ਵਿਚ ਨਹੀਂ ਸੀ'। ਹੁਣ ਹੈਦਰਾਬਾਦ ਵਿਚ ਕੰਮ ਕਰਦੇ ਕੰਪਿਊਟਰ ਇੰਜੀਨੀਅਰ ਆਪਣੇ ਪੁੱਤਰ ਦੀ ਮਦਦ ਨਾਲ ਉਸਨੇ ਇਹ ਜੋ ਗੈਲਰੀ ਉਸਾਰ ਰੱਖੀ ਹੈ ਉਸ ਵਿਚ ਪ੍ਰਮੁੱਖਤਾ ਹਾਸਲ ਹੈ ਸੰਤ ਭਿੰਡਰਾਂਵਾਲੇ ਅਤੇ ਉਸਦੇ ਪੈਰਕਾਰਾਂ ਨੂੰ। ਇੰਝ ਇਕ ਤਰ੍ਹਾਂ ਨਾਲ 'ਧਰਮ-ਜੁੱਧ' ਵਿਚ ਉਸਦਾ ਇਹ ਪਛੇਤਾ ਯੋਗਦਾਨ ਹੈ। ਪ੍ਰਤੱਖ ਹੀ ਜਵਾਹਰ ਸਿੰਘ ਇਕ ਕੱਟੜ ਸਿੱਖ ਹੈ ਅਤੇ ਆਪਣੀ ਇਸ ਸੋਚਣੀ ਵਿਚੋਂ ਹੀ ਉਹ ਜੇ.ਐੱਸ. ਦਿਉਲ ਨੂੰ ਜਵਾਲਾ ਸਿੰਘ ਜੀ ਕਹਿਕੇ ਸੰਬੋਧਨ ਕਰਨਾ ਪਸੰਦ ਕਰਦਾ ਹੈ। ਆਪਣੇ ਕੋਲ ਪਈਆਂ ਤਸਵੀਰਾਂ ਤੇ 'ਧਰਮ ਯੁੱਧ' ਬਾਰੇ ਆਪਣੀ ਜਾਣਕਾਰੀ ਤਾਂ ਉਹ ਦਿਉਲ ਨਾਲ ਸਾਂਝੀ ਕਰਦਾ ਹੀ ਹੈ, ਉਸਦਾ ਇਹ ਵੀ ਇਸਰਾਰ ਹੈ ਕਿ ਦਿਉਲ ਹੋਰ ਵਧੇਰੇ ਪ੍ਰਮਾਣਿਕ ਜਾਣਕਾਰੀ ਹਾਸਲ ਕਰਨ ਲਈ ਭਿੰਡਰਾਂਵਾਲੇ ਦੇ ਬਹੁਤ ਨਿਕਟਵਰਤੀ ਰਹਿ ਚੁੱਕੇ ਉਸਦੇ ਮਿੱਤਰ ਮਾਸਟਰ ਉਜਾਗਰ ਸਿੰਘ ਨੂੰ ਵੀ ਜ਼ਰੂਰ ਮਿਲੇ।

ਦੂਸਰਾ ਸੱਜਣ ਹੈ ਉੱਘਾ ਪੱਤਰਕਾਰ ਤੇ ਕਾਲਮਨਵੀਸ ਹਰਬੰਸ ਲਾਲ ਬੱਗਾ, ਜਿਸ ਦੀ ਨਜ਼ਰ ਵਿਚ ਗਦਰੀ ਸੂਰਬੀਰਾਂ ਵਰਗੇ ਦੇਸ਼ ਭਗਤਾਂ ਦੇ ਨਾਲ ਨਾਲ ਵਾਤਾਵਰਨ ਦੀ ਸਵੱਛਤਾ ਨੂੰ ਸਮਰਪਤ ਹੋਣ ਵਾਲੇ ਸੰਤ ਬਲਬੀਰ ਸਿੰਘ ਸੀਚੇਵਾਲ ਅਤੇ ਪਿੰਗਲਵਾੜਾ ਦੇ ਬਾਨੀ ਭਗਤ ਪੂਰਨ ਸਿੰਘ ਵਰਗੇ ਲੋਕ ਸਿੱਖ-ਜਗਤ ਵਿਚ ਵੱਡੇ ਸਤਿਕਾਰ ਦੇ ਪਾਤਰ ਗੈਲਰੀ ਦੀ ਸ਼ੋਭਾ ਬਣਨੇ ਚਾਹੀਦੇ ਹਨ। ਵੈਸੇ ਉਸਦੀ ਧਾਰਨਾ ਹੈ ਕਿ ਸ਼ਹੀਦ ਜਾਂ ਸੂਰਮੇ ਕਿਸੇ ਇਕ ਕੌਮ ਜਾਂ ਮਜ਼ਹਬ ਤਕ ਸੀਮਤ ਨਹੀਂ ਕੀਤੇ ਜਾ ਸਕਦੇ। ਸਿੱਖ ਮਾਂ ਪਰ ਹਿੰਦੂ ਪਰਿਵਾਰ ਦੇ ਜਾਏ, ਸਰਕਾਰੀ ਤੇ ਗੈਰ ਸਰਕਾਰੀ ਸੰਸਥਾਵਾਂ ਵਿਚ ਵਾਹਵਾ ਪੁੱਛ ਪ੍ਰਤੀਤ ਵਾਲੇ ਨਾਮਵਰ ਪੱਤਰਕਾਰ ਬੱਗੇ ਲਈ ਇਕ ਸਮੇਂ ਅਕਾਲੀਆਂ ਨੂੰ ਠਿੱਬੀ ਲਾਉਣ ਲਈ ਕਾਂਗਰਸ ਵੱਲੋਂ ਅੱਗੇ ਲਿਆਂਦਾ ਗਿਆ ਭਿੰਡਰਾਂਵਾਲਾ ਕੋਈ ਨਾਇਕ ਨਹੀਂ।

ਦਿਉਲ ਨੂੰ ਜਾਣਕਾਰੀ ਮੁਹਈਆ ਕਰਾਉਣ ਵਾਲੇ ਹੋਰ ਸੱਜਣ ਹਨ ਜਲੰਧਰ ਤੇ ਅੰਮ੍ਰਿਤਸਰ ਵਿਚ ਸਥਿਤ ਦੋ ਪੱਤਰਕਾਰ, ਨਸੀਬ ਸਿੰਘ ਅਤੇ ਅਜਾਇਬ ਸਿੰਘ, ਜਿੰਨ੍ਹਾਂ ਦੀ ਸਿੱਖ ਸੂਰਮਿਆਂ ਤੇ ਸ਼ਹੀਦਾਂ ਬਾਰੇ ਧਾਰਨਾ ਤੇ ਸੂਚੀ ਦਾ ਇਕ ਦੂਜੇ ਨਾਲ ਕੋਈ ਮੇਲ ਨਹੀਂ ਮਿਲਦਾ। ਸੰਤਾਂ ਦੇ ਪਿੱਛੇ ਲੱਗਣ ਤੋਂ ਪਹਿਲਾਂ ਨਕਸਲੀਆ ਰਹਿ ਚੁੱਕਿਆ ਨਸੀਬ ਸਿੰਘ ਭਿੰਡਰਾਂਵਾਲੇ ਨੂੰ ਸੌ ਫੀਸਦੀ ਸਿੱਖ ਸ਼ਹੀਦ ਗਰਦਾਨਦਾ ਹੈ ਜਦਕਿ ਉਸ ਅਨੁਸਾਰ ਪਾਸ਼ ਵਰਗੇ ਨਕਸਲੀ ਜਾਂ ਹੋਰ ਜੁਝਾਰੂ ਕਾਮਰੇਡ ਸਿੱਖ ਹੀ ਨਹੀਂ। ਇਸ ਲਈ ਅਤਿਵਾਦ ਦਾ ਦਲੇਰੀ ਨਾਲ ਟਾਕਰਾ ਕਰਨ ਵਾਲੇ ਅਨੇਕਾਂ ਕਮਿਊਨਿਸਟ ਸਿੱਖ ਸ਼ਹੀਦਾਂ ਤੇ ਜੋਧਿਆਂ ਦੀ ਸੂਚੀ ਦਾ ਅੰਗ ਨਹੀਂ ਹੋ ਸਕਦੇ। ਨਸੀਬ ਸਿੰਘ ਦੇ ਟਾਕਰੇ 'ਗਿਆਨੀ

ਧਿਆਨੀ' ਅਜਾਇਬ ਸਿੰਘ ਪੱਤਰਕਾਰ ਇਹ ਸਮਝਦਾ ਹੈ ਕਿ ਦਾਹੜੀਆਂ ਖੋਲ੍ਹਣ ਨਾਲ ਹੀ ਕੋਈ ਧਰਮੀ ਜੋਧਾ ਨਹੀਂ ਬਣ ਜਾਂਦਾ। ਭਿਖੀਵਿੰਡ ਦੇ ਜੰਮਪਲ ਅਤੇ ਪੰਜਾਬ ਸੰਤਾਪ ਦੇ ਦਿਨਾਂ ਵਿਚ ਮਾਝੇ ਵਿਚ ਫੀਲਡ ਪੱਤਰਕਾਰੀ ਕਰਦੇ ਰਹੇ ਅਜਾਇਬ ਸਿੰਘ ਦੀ ਆਪਣੇ ਨਿੱਜੀ ਅਨੁਭਵ ਦੇ ਆਧਾਰ 'ਤੇ ਇਹ ਧਾਰਨਾ ਹੈ ਕਿ ਧਰਮੀ ਜੋਧਿਆਂ ਦੇ ਰੂਪ ਵਿਚ ਵਿਚਰਦੇ ਰਹੇ ਬਹੁਤ ਸਾਰੇ ਅਤਿਵਾਦੀ ਜੁਰਾਇਮ ਪੇਸ਼ਾ, ਸਮਗਲਰ ਤੇ ਏਥੋਂ ਤਕ ਕਿ ਨਵ-ਵਿਆਹੀਆਂ ਔਰਤਾਂ ਨੂੰ ਚੁੱਕਕੇ ਲੈ ਜਾਣ ਵਾਲੇ ਅਣਸਮਾਜੀ ਅਨਸਰ ਸਨ। ਉਸਦੀ ਨਜ਼ਰ ਵਿਚ ਜਲ੍ਹਿਆਂਵਾਲੇ ਬਾਗ ਵਿਚ ਮਰਨ ਵਾਲੇ ਲੋਕ ਤਾਂ ਸ਼ਹੀਦ ਹਨ ਹੀ,ਫਰੰਗੀ ਸਰਕਾਰ ਦੇ ਅਤਿਆਚਾਰ ਸਮੇਂ ਜ਼ਖਮੀਆ ਦੀ ਦੇਖ-ਭਾਲ ਕਰਨ ਵਾਲੀ ਰਤਨ ਦੇਵੀ ਵਰਗੇ ਜੀਵ ਗੁੰਮਨਾਮ ਜੋਧੇ ਹਨ। ਗ਼ਦਰੀ ਆਗੂ ਬਾਬਾ ਸੋਹਣ ਸਿੰਘ ਭਕਨਾ ਅਤੇ ਅਤਿਵਾਦੀਆਂ ਨੂੰ ਚੁਣੌਤੀ ਦੇਣ ਵਾਲੇ ਜੀਵਨ ਸਿੰਘ ਉਮਰਾ ਨੰਗਲ ਵਰਗੇ ਨੇਤਾ ਉਸ ਲਈ ਅਸਲੀ ਜੋਧੇ ਸਨ।

ਦਿਉਲ ਨੂੰ ਮਿਲਣ ਵਾਲਿਆ ਅਤੇ ਸਹਿਜ ਨਾਲ ਹੀ ਉਸ ਨੂੰ ਸੂਚਨਾ ਪ੍ਰਦਾਨ ਕਰਨ ਵਾਲਿਆਂ ਵਿਚ ਉਸਦੇ ਸਕੂਲ ਤੇ ਕਾਲਿਜ ਸਮੇਂ ਦੇ ਵਿਦਿਆਰਥੀ ਸਾਥੀ ਅਤੇ ਅਕਾਦਮਿਕ ਜਗਤ ਨਾਲ ਸੰਬੰਧਤ ਵਿਅਕਤੀ ਵੀ ਸ਼ਾਮਲ ਹਨ। ਇਹਨਾਂ ਵਿਚੋਂ ਡਾਕਟਰ ਗਰੇਵਾਲ ਖੇਤੀਬਾੜੀ ਯੂਨੀਵਰਸਿਟੀ ਵਿਚ ਕੰਮ ਕਰਦਾ ਹੈ, ਪ੍ਰਫੈਸਰ ਦਲੀਪ ਸਿੰਘ ਸਰਕਾਰੀ ਕਾਲਿਜ ਵਿਚ ਸੋਸ਼ਿਆਲੋਜੀ ਦਾ ਟੀਚਰ ਹੈ ਅਤੇ ਭੁਪਿੰਦਰ ਕੌਰ ਪੰਜਾਬੀ ਯੂਨੀਵਰਸਿਟੀ ਵਿਚ ਖੋਜ ਵਿਦਿਆਰਥਣ ਹੈ। ਇਹਨਾਂ ਦੀਆਂ ਗੱਲਬਾਤਾਂ ਵਿਚ ਸ਼ਹੀਦ ਭਗਤ ਸਿੰਘ ਤੋਂ ਲੈ ਕੇ ਪਾਸ਼ ਤਕ ਦਾ ਜ਼ਿਕਰ ਤਾਂ ਆਉਂਦਾ ਹੈ, ਪਰ ਇਹ ਜ਼ਿਕਰ ਸ਼ਹੀਦ ਸੂਰਮਿਆਂ ਦੇ ਸੰਕਲਪ ਨੂੰ ਸੁਲਝਾਉਣ ਦੀ ਦਿਸ਼ਾ ਵਿਚ ਨਹੀਂ ਸਗੋਂ ਉਲਝਾਉਣ ਦੀ ਦਿਸ਼ਾ ਵਿਚ ਕੰਮ ਕਰਦਾ ਹੈ। ਮਸਲਨ ਅਤਿਵਾਦੀਆਂ ਵੱਲੋਂ ਕਤਲ ਕੀਤੇ ਗਏ ਉੱਘੇ ਜੁਝਾਰ ਕਵੀ ਉੱਤੇ ਪੀਐਚ.ਡੀ ਕਰ ਰਹੀ ਖੋਜ ਵਿਦਿਆਰਥਣ ਭੁਪਿੰਦਰ ਕੌਰ ਅਵਤਾਰ ਸਿੰਘ ਪਾਸ਼ ਨੂੰ ਇਨਕਲਾਬੀ ਨਹੀਂ, 'ਮੁੰਡਾ ਖੁੰਡਾ' ਦੱਸਦੀ ਹੋਈ ਉਸਨੂੰ ਮਹਿਜ਼ 'ਇਤਫਾਕੀਆ' ਸ਼ਹੀਦ ਮਿਥਦੀ ਹੈ।

ਦਿਉਲ ਦੇ ਸਭ ਤੋਂ ਪਹਿਲੇ ਸੂਚਨਾਕਾਰ ਜਵਾਹਰ ਸਿੰਘ ਅਤੇ ਪੱਤਰਕਾਰ ਨਸੀਬ ਸਿੰਘ ਲਈ ਜੇ ਪੁਲਸ ਵੱਲੋਂ ਮਾਰ ਮੁਕਾਏ ਖਾੜਕੂ ਵੱਡੇ ਸਿੱਖ ਸ਼ਹੀਦ ਹਨ ਤਾਂ ਇਸਦੇ ਉਲਟ ਪੁਲਸ ਅਧਿਕਾਰੀ ਵਿਰਕ ਏ.ਕੇ. ਸੰਤਾਲੀ ਜਿਹੇ ਮਾਰੂ ਹਥਿਆਰਾਂ ਨਾਲ ਲੈਸ ਅਤਿਵਾਦੀਆਂ ਵੱਲੋਂ ਮਾਰੇ ਗਏ ਸੈਂਕੜੇ ਹੀ ਪੁਲਸੀਆਂ ਨੂੰ ਸ਼ਹੀਦ ਸਮਝਦਾ ਹੈ। ਅੰਮ੍ਰਿਤਸਰ ਸਿੱਖ ਅਜਾਇਬ ਘਰ ਵਿਚ ਅਤੇ ਜਲੰਧਰ ਦੀ ਦੇਸ਼ ਭਗਤ ਯਾਦਗਾਰ ਵਿਚਲੀਆਂ ਗੈਲਰੀਆਂ ਵਿਚ ਵੀ ਜੋ ਚਿਤਰ ਦਿਉਲ ਨੂੰ ਵੇਖਣ ਨੂੰ ਮਿਲਦੇ ਹਨ ਉਹਨਾਂ ਵਿਚ ਵੀ ਉਸਨੂੰ ਕੋਈ ਸਾਂਝ ਨਹੀਂ ਲੱਭਦੀ। ਜੇ ਅੰਮ੍ਰਿਤਸਰ ਦੇ ਅਜਾਇਬ ਘਰ ਵਿਚ ਸਮਕਾਲ ਦੀਆਂ ਘਟਨਾਵਾਂ ਨਾਲ ਸੰਬੰਧਤ ਵਿਅਕਤੀਆਂ ਨੇ ਸਿੱਖ ਇਤਿਹਾਸ ਦੀਆਂ ਨਾਮਵਰ ਸ਼ਖਸੀਅਤਾਂ ਨੂੰ ਵੀ ਪਿੱਛੇ ਸੁੱਟਿਆ ਹੋਇਆ ਹੈ ਤਾਂ ਦੇਸ਼ ਭਗਤ ਯਾਦਗਾਰ ਹਾਲ ਦੀ ਚਿਤਰਾਵਲੀ ਵਿਚ ਕਰਤਾਰ ਸਿੰਘ ਸਰਾਭਾ,ਭਗਤ ਸਿੰਘ ਤੇ ਬੱਬਰ ਅਕਾਲੀਆਂ ਜਿਹੇ ਆਜ਼ਾਦੀ ਸੰਗਰਾਮ ਵਿਚਲੀ ਖਾੜਕੂ ਧਿਰ ਦੇ ਆਗੂ ਤੇ ਸ਼ਹੀਦ ਪ੍ਰਮੁੱਖ ਹਨ।

ਸਮਕਾਲ ਦੇ ਸਮਾਚਾਰਾਂ ਦੇ ਪ੍ਰਸੰਗ ਵਿਚ ਹੀ 'ਦਿੱਲੀ ਦਰਬਾਰ ਵੱਲੋਂ ਸਿੱਖਾਂ ਨਾਲ ਹੁੰਦੇ ਵਿਤਕਰੇ' ਉੱਤੇ ਫਿਕਰਮੰਦ ਸਿੱਖ ਬੁੱਧੀਜੀਵੀਆਂ ਦੇ ਸੈਮੀਨਾਰ ਵਿਚ ਜਾਣ ਦਾ ਮੌਕਾ ਵੀ ਦਿਉਲ ਨੂੰ ਮਿਲਦਾ ਹੈ, ਜਿੱਥੇ ਉਹ ਸਿੱਖਾਂ ਨਾਲ ਵਿਤਕਰੇ ਸੰਬੰਧੀ ਜ਼ੋਰ ਸ਼ੋਰ ਨਾਲ ਹੁੰਦੇ ਭਾਸ਼ਨ ਸੁਣਦਾ ਹੈ। ਇਹਨਾਂ ਫਿਕਰਮੰਦ ਬੁੱਧੀਜੀਵੀਆਂ ਨੂੰ ਵਰਤਮਾਨ ਵਿਚ ਇਕ ਸਿੱਖ ਦੇ ਹੀ ਦੇਸ਼ ਦੇ ਪ੍ਰਧਾਨ ਮੰਤਰੀ ਹੋਣ ਅਤੇ ਪੰਜਾਬ ਦੇ ਹਰ ਮੁੱਖ ਮੰਤਰੀ ਦੇ ਹਮੇਸ਼ਾ ਸਿੱਖ ਹੋਣ ਤੋਂ ਲੈਕੇ ਉੱਚੇ ਤੋਂ ਉੱਚੇ ਸਰਕਾਰੀ ਅਹੁਦਿਆਂ ਵਿਚ ਬਿਰਾਜਮਾਨ ਅਤੇ ਉਦਯੋਗ ਤੇ ਵਪਾਰ ਵਿਚ ਸਫਲਤਾ ਦੀ ਸਿਖਰ 'ਤੇ ਪੁੱਜੇ ਸਿੱਖਾਂ ਦਾ ਤੱਥ ਅਸਲੀ ਮੁੱਦੇ ਸਾਹਵੇਂ ਨਿਗੂਣਾ ਲਗਦਾ ਹੈ। ਦਿਉਲ ਦਾ ਆਪਣਾ ਮਿੱਤਰ ਸ਼ਮਸ਼ੇਰ ਸਿੰਘ ਹੌਜ਼ਰੀ ਦੇ ਕਾਰਖਾਨੇ ਦਾ ਮਾਲਕ ਹੈ ਅਤੇ ਜਿਸ ਸ਼ਾਨਦਾਰ ਹੋਟਲ ਵਿਚ ਉਹ ਠਹਿਰਿਆ ਹੋਇਆ ਹੈ



ਉਸਦਾ ਮਾਲਕ ਵੀ ਸਿੱਖ ਹੈ। ਭਾਰਤ ਵਿਚ ਸਿੱਖਾਂ ਦੇ ਠੀਕ-ਠਾਕ ਹੋਣ ਦੀ ਗੱਲ ਨੂੰ 'ਓਪਟੀਕਲ ਇਲਯੂਜ਼ਨ' ਅਥਵਾ ਭੁਲਾਂਦਰਾ ਸਮਝਣ ਵਾਲਾ ਫਿਕਰਮੰਦ ਸਿੱਖ ਬੁੱਧੀਜੀਵੀ ਖੁਦ ਵੀ ਉੱਚੇ ਸਰਕਾਰੀ ਅਹੁਦੇ ਤੋਂ ਰਿਟਾਇਰ ਹੋਇਆ ਚੰਡੀਗੜ੍ਹ ਵਿਚ ਇਕ ਸ਼ਾਨਦਾਰ ਕੋਠੀ ਦਾ ਮਾਲਕ ਤੇ ਵਸਨੀਕ ਹੈ। ਵਿਰੋਧਾਭਾਸ ਦੇ ਇਸ ਦ੍ਰਿਸ਼ ਵਿਚੋਂ ਹੀ ਦਿਉਲ ਸਾਹਵੇਂ ਧਰਮ, ਵਿਵਸਥਾ, ਰਾਜਨੀਤੀ, ਆਰਥਿਕਤਾ ਤੇ ਵਾਤਵਰਣ ਵਿਚ ਸਿੱਖ-ਜਗਤ ਦੇ ਵੱਖਰੀ ਤਰ੍ਹਾਂ ਦੇ ਜੋਧਿਆਂ ਦਾ ਪ੍ਰਸ਼ਨ ਉਭਰਦਾ ਹੈ।

ਆਮ ਲੋਕਾਂ ਵੱਲੋਂ ਜੋ ਸੂਚਨਾ ਦਿਉਲ ਨੂੰ ਪੁਚਾਈ ਜਾਂਦੀ ਹੈ ਉਹਨਾਂ ਵਿਚ ਨਾਮਧਾਰੀ ਸਤਿਗੁਰੂ ਰਾਮ ਸਿੰਘ ਤੇ ਕੂਕੇ ਸ਼ਹੀਦਾਂ,ਕਾਮਾਗਾਟਾ ਮਾਰੂ ਦੇ ਦੁਖਾਂਤ ਦੇ ਸ਼ਹੀਦਾਂ, ਬਾਬਾ ਸੋਹਣ ਸਿੰਘ ਭਕਨਾ ਤੇ ਬਾਬਾ ਗੁਰਮੁਖ ਸਿੰਘ ਵਰਗੇ ਗ਼ਦਰੀਆਂ, ਗੁਰੂ ਕੇ ਬਾਗ ਤੇ ਖੁਸ਼ ਹੈਸੀਅਤੀ ਟੈਕਸ ਦੇ ਮੋਰਚੇ ਦੇ ਸ਼ਹੀਦਾਂ,ਮਨੁੱਖੀ ਹੱਕਾਂ ਲਈ ਲੜਨ ਵਾਲੇ ਜਸਵੰਤ ਸਿੰਘ ਖਾਲੜਾ,ਗੋਆ ਦੀ ਆਜ਼ਾਦੀ ਲਈ ਸ਼ਹੀਦ ਹੋਣ ਵਾਲੇ ਕਰਨੈਲ ਸਿੰਘ ਈਸੜੂ, ਨਿਰੰਕਾਰੀਆਂ ਨਾਲ ਘਸਮਾਣ ਵਿਚ ਮਾਰੇ ਜਾਣ ਵਾਲੇ ਟਕਸਾਲੀ ਸਿੱਖਾਂ, ਅਤਿਵਾਦੀਆਂ ਵੱਲੋਂ ਕਤਲ ਕੀਤੇ ਗਏ ਉੱਘੇ ਕਮਿਊਨਿਸਟ ਅਗੂਆਂ ਦਰਸ਼ਨ ਸਿੰਘ ਕੈਨੇਡੀਅਨ, ਚੰਨਣ ਸਿੰਘ ਧੂਤ ਤੇ ਅਰਜਨ ਸਿੰਘ ਮਸਤਾਨਾ, ਸੰਨ 1984 ਦੇ ਸਿੱਖ-ਵਿਰੋਧੀ ਦੰਗਿਆਂ 'ਚ ਮਰਨ ਵਾਲਿਆਂ ਅਤੇ ਇਹਨਾਂ ਦੰਗਿਆਂ ਦੇ ਸ਼ਿਕਾਰ ਲੋਕਾਂ ਲਈ ਇਨਸਾਫ ਦੀ ਮੰਗ ਕਰਨ ਵਾਲੀ ਹਰਨਾਮੀ ਕੌਰ ਅਦਿ ਹੋਰ ਬਹੁਤ ਸਾਰੇ ਨਾਮ ਸਾਹਮਣੇ ਆਉਂਦੇ ਹਨ, ਜਿੰਨ੍ਹਾਂ ਨੂੰ ਉਹਨਾਂ ਦੀ ਸਮਝ ਅਨੁਸਾਰ ਵਿਸਾਰਿਆ ਨਹੀਂ ਜਾਣਾ ਚਾਹੀਦਾ।

ਵੱਖ ਵੱਖ ਸ੍ਰੋਤਾਂ ਵੱਲੋਂ ਦਿੱਤੀ ਗਈ ਸੂਚਨਾ ਅਨੁਸਾਰ ਸਿੱਖ ਸ਼ਹੀਦਾਂ ਤੇ ਜੋਧਿਆਂ ਬਾਰੇ ਪੂਰਾ ਘੜਮੱਸ ਪੈ ਜਾਂਦਾ ਹੈ। ਜੇ ਕਿਸੇ ਇਕ ਲਈ ਕੋਈ ਵਿਅਕਤੀ ਕੌਮ ਦਾ ਮਹਾਨ ਸ਼ਹੀਦ ਜਾਂ ਜੋਧਾ ਹੈ ਤਾਂ ਕਿਸੇ ਹੋਰ ਲਈ ਉਹ ਸ਼ਾਇਦ ਖਲਨਾਇਕ। ਜਵਾਹਰ ਸਿੰਘ ਗ਼ਦਰੀ ਬਾਬਿਆਂ ਦੀ ਕੁਰਬਾਨੀ ਦਾ ਬਹੁਤਾ ਕਾਇਲ ਨਹੀਂ, ਨਕਸਲੀਏ ਉਸ ਅਨੁਸਾਰ ਭਗੌੜੇ ਹਨ,ਸੰਤ ਹਰਚੰਦ ਸਿੰਘ ਲੌਂਗੋਵਾਲ ਤੇ ਮੁਖ ਮੰਤਰੀ ਬੇਅੰਤ ਸਿੰਘ ਤਾਂ ਇਕ ਤਰ੍ਹਾਂ ਕੌਮ ਦੇ ਗ਼ੱਦਾਰ ਹਨ। ਇੰਝ ਹੀ ਸ਼ਹੀਦ ਭਗਤ ਸਿੰਘ ਤੋਂ ਲੈ ਕੇ ਊਧਮ ਸਿੰਘ ਤਕ ਬਾਰੇ ਬੜੀਆਂ ਬਚਿੱਤਰ ਧਾਰਨਾਵਾਂ ਹਨ। ਉਪਰੰਤ ਇਹ ਪ੍ਰਸ਼ਨ ਵੀ ਉਠਦਾ ਹੈ ਕਿ ਅਨੇਕਾਂ ਗੁੰਮਨਾਮ ਸ਼ਹੀਦਾ ਦਾ ਦਰਜਾ ਨਾਮੀ ਸ਼ਹੀਦਾਂ ਨਾਲੋਂ ਕਿਵੇਂ ਘੱਟ ਹੈ? ਦਿਲਚਸਪ ਗੱਲ ਇਹ ਵੀ ਹੈ ਕਿ ਸਿੱਖ ਸ਼ਹੀਦਾਂ ਤੇ ਜੋਧਿਆਂ ਬਾਰੇ ਫਿਕਰਮੰਦ ਲੋਕ ਵਰਤਮਾਨ ਦੇ ਸਮਾਚਾਰਾਂ ਵਿਚ ਏਨਾ ਸੁੰਗੜਕੇ ਰਹਿ ਜਾਂਦੇ ਹਨ ਕਿ ਉਹਨਾਂ ਲਈ ਪਿਛਲੇ ਸਮੇਂ ਦੇ ਸਿੱਖ ਇਤਿਹਾਸ ਦੇ ਜਾਣੇ ਪਛਾਣੇ ਸ਼ਹੀਦ ਸਿੰਘ ਸਿੰਘਣੀਆਂ ਹਾਸ਼ੀਏ 'ਤੇ ਚਲੇ ਜਾਂਦੇ ਹਨ। ਯਥਾਰਥ ਨੂੰ ਪੇਸ਼ ਕਰਨ ਲਈ ਇਸਨੂੰ ਨਾਵਲਕਾਰ ਦੀ ਜੁਗਤ ਮੰਨਿਆ ਜਾਵੇ ਜਾਂ ਨਾ,ਪਰ ਇਹ ਸੱਚ ਹੈ ਕਿ 'ਪੱਕੇ ਸਿੱਖਾਂ' ਲਈ ਬੰਦਾ ਸਿੰਘ ਬਹਾਦਰ ਦਾ ਚਿਤਰ ਭਿੰਡਰਾਂਵਾਲੇ ਦੇ ਟਾਕਰੇ ਛੋਟਾ ਤੇ ਘੱਟ ਮਹੱਤਵਪੂਰਨ ਹੋ ਗਿਆ ਜਾਪਦਾ ਹੈ, ਅਤੇ ਇੰਝ ਹੀ ਇਤਿਹਾਸ ਦੇ ਬਹੁਤ ਸਾਰੇ ਉੱਘੇ ਸਿੱਖ ਸ਼ਹੀਦ ਸਾਹਮਣੇ ਪੈਂਦੇ ਚਾਨਣ ਦੇ ਟਾਕਰੇ ਘੱਟ ਰੋਸ਼ਨੀ ਵਿਚ ਚਲੇ ਗਏ ਹਨ।

ਨਾਵਲ ਦੀ ਵਿਧਾ ਦੀਆਂ ਲੋੜਾਂ ਅਨੁਸਾਰ ਪਾਤਰ ਚਿਤਰਨ, ਕਥਾਨਕ, ਟੱਕਰ, ਤਣਾਉ, ਭਾਸ਼ਾ,ਸੰਵਾਦ ਤੇ ਵਾਤਾਵਰਨ ਦੀ ਉਸਾਰੀ ਆਦਿ ਦੇ ਪੱਖ ਤੋਂ ਇਹ ਨਾਵਲ ਸਾਡੇ ਆਮ ਨਾਵਲ ਤੋਂ ਬਹੁਤ ਹਟਵੀਂ ਰਚਨਾ ਹੈ। ਇਸ ਵਿਚ ਇਹ ਸਾਰੇ ਤੱਤ ਨਿਵੇਕਲੇ ਅੰਦਾਜ਼ ਵਿਚ ਮੌਜੂਦ ਹਨ। ਮੁਖ ਰੂਪ ਵਿਚ ਨਾਵਲ ਦੀ ਉਸਾਰੀ ਸੂਚਨਾਵੀ ਜੁਗਤ ਰਾਹੀਂ ਹੋਈ ਹੈ। ਪਾਤਰਾਂ ਦੇ ਵਿਚਾਰਾਂ ਦਾ ਆਪਸੀ ਭੇੜ ਜੇ ਨਾਵਲ ਦੇ ਬਿਰਤਾਂਤ ਵਿਚ ਕਲਾਤਮਕ ਤਣਾਉ ਸਿਰਜੇ ਜਾਣ ਦੀ ਸੰਭਾਵਨਾ ਉਭਾਰਦਾ ਹੈ ਤਾਂ ਇਹ ਨਾਵਲ ਦੇ ਵਿਸ਼ੈ-ਵਸਤ ਨੂੰ ਗਹਿਰਾਈ ਵੀ ਪ੍ਰਦਾਨ ਕਰਦਾ ਹੈ। ਉਪਰੰਤ ਸੰਵਾਦ ਹੀ ਸੰਬੰਧਤ ਪਾਤਰਾਂ ਦੀ ਸ਼ਖਸੀਅਤ ਦੇ ਵਿੰਗ ਟੇਢ ਸਾਹਮਣੇ ਲੈ ਕੇ ਆਉਂਦਾ ਹੈ। ਨਾ ਕੇਵਲ ਸੂਤਰਧਾਰ ਵਰਗਾ ਨਾਵਲ ਦਾ ਮੁਖ ਪਾਤਰ ਦਿਉਲ ਸਗੋਂ ਲਗਪਗ ਹੋਰ ਸਾਰੇ ਪਾਤਰ ਵੀ ਇਕ ਤਰ੍ਹਾਂ ਦੇ ਅੰਤਰ ਦਵੰਦ ਵਿਚ ਵਿਚਰਦੇ ਹੋਏ ਪਸ਼ਚਾਤਾਪ ਕਰਦੇ ਜਾਪਦੇ ਹਨ। ਦਿਉਲ ਦੀ

ਰਹਿ ਚੁੱਕੀ ਪ੍ਰੇਮਿਕਾ ਜੀਤੋ ਅਥਵਾ ਹੁਣ ਦਿੱਲੀ ਯੂਨੀਵਰਸਿਟੀ ਦੀ ਪ੍ਰੋਫੈਸਰ ਡਾਕਟਰ ਜੇ.ਕੇ. ਨਾਗਪਾਲ ਅਤੇ ਨਕਸਲਵਾਦ ਤੋਂ ਸਿੱਖ ਖਾੜਕੂਵਾਦ ਤਕ ਦੀ ਲੰਮੀ ਛਾਲ ਮਾਰਨ ਵਾਲੇ, ਇਕੱਤੀ ਸਾਲ ਤਕ ਰੂਪੋਸ਼ ਰਹੇ, ਦਿਉਲ ਦੇ ਪੁਰਾਣੇ ਮਿੱਤਰ ਕਰਨੈਲੇ ਉਰਫ ਕਰਨੈਲ ਸਿੰਘ ਤੋਪ ਦਾ ਨਾਵਲ ਦੇ ਅਖੀਰ ਵਿਚ ਜ਼ਿਕਰ-ਜ਼ਕਾਰ ਵੀ ਇਕ ਤਰ੍ਹਾਂ ਲੇਖਕ ਦੁਆਰਾ ਵਰਤੀ ਗਈ ਗਲਪੀ ਜੁਗਤ ਹੈ, ਜਿਸ ਨਾਲ ਨਾਵਲ ਦਾ ਇਕਸਾਰ ਵਿਸ਼ੈਗਤ ਬਿਰਤਾਂਤ ਕੁਝ ਭਿੰਨਤਾ ਗ੍ਰਹਿਣ ਕਰ ਸਕਿਆ ਹੈ। ਬਹੁਤ ਨਿੱਕੇ ਨਿੱਕੇ ਵਾਕਾਂ ਰਾਹੀਂ ਸਮੇਟਿਆ ਬਿਰਤਾਂਤ ਅਤੇ ਪਾਤਰਾਂ ਦੇ ਸੰਵਾਦ ਵਿਚ ਬੌਧਿਕ ਭਾਂਤ ਦੀਆਂ ਚੁਸਤ ਭਾਸ਼ਾਈ ਟਿੱਪਣੀਆਂ ਦਰਸ਼ਨ ਸਿੰਘ ਦੀ ਗਲਪ ਸ਼ੈਲੀ ਦਾ ਪ੍ਰਮਾਣ ਚਿੰਨ੍ਹ ਹਨ, ਜੋ ਹੱਥਲੇ ਨਾਵਲ ਵਿਚ ਵੀ ਗ਼ੈਰਹਾਜ਼ਰ ਨਹੀਂ। ਇਸ ਕਰਕੇ ਰਾਜਨੀਤਕ ਭਾਂਤ ਦੀ ਬਹਿਸ ਉੱਤੇ ਉਸਰਿਆ ਇਹ ਨਾਵਲ ਵੀ ਰੌਚਿਕਤਾ ਤੋਂ ਸੱਖਣਾ ਨਹੀਂ। ਮੈਂ 'ਗੈਲਰੀ ਸ਼ਹੀਦਾਂ' ਨੂੰ ਕਿਸੇ ਭਖਦੇ ਰਾਜਨੀਤਕ ਮਸਲੇ ਉੱਤੇ ਲਿਖੇ ਦਸਤਵੇਜ਼ ਵਜੋਂ ਨਹੀਂ ਸਗੋਂ ਇਕ ਨਾਵਲ-ਰਚਨਾ ਵਜੋਂ ਹੀ ਪੜ੍ਹਨ ਦੀ ਸਿਫਾਰਸ਼ ਕਰਦਾ ਹਾਂ। ਇਸ ਤਰ੍ਹਾਂ ਕੀਤਿਆਂ ਅਵੱਸ਼ ਪਾਠਕ ਨੂੰ ਉਹ ਸੰਤੁਸ਼ਟੀ ਮਿਲੇਗੀ ਜਿਸਦੀ ਦਰਸ਼ਨ ਸਿੰਘ ਦੇ ਰਚੇ ਨਾਵਲ ਤੋਂ ਉਮੀਦ ਕੀਤੀ ਜਾ ਸਕਦੀ ਹੈ।○○ **–ਰਘਬੀਰ ਸਿੰਘ**

## ਉਤਰਾਇਣ-ਸੂਰਜ ਵੱਲ ਦੀ ਯਾਤਰਾ [ਦੇਵ]

ਦੇਵ ਨੇ ਚਾਰ ਦਹਾਕੇ ਪਹਿਲਾਂ ਸ਼ਬਦਾਂ ਦੇ ਜ਼ਰੀਏ ਆਪਣੇ-ਆਪ ਅਤੇ ਸੰਗਤ ਨਾਲ ਸੰਵਾਦ ਦੀ ਸ਼ੁਰੂਆਤ ਕੀਤੀ ਸੀ। ਉਸ ਸ਼ੁਰੂਆਤ ਦੀ ਬੇਲਾ ਕੋਈ ਸਾਧਾਰਨ ਨਹੀਂ ਸੀ। ਉਦੋਂ ਪੰਜਾਬ ਜਾਂ ਭਾਰਤ ਹੀ ਨਹੀਂ, ਸਮੁੱਚਾ ਸੰਸਾਰ ਕਰਵਟਾਂ ਲੈ ਰਿਹਾ ਸੀ। ਨਕਸਲਵਾਦ ਦੇ ਨਾਂ ਹੇਠ ਉੱਠੀ ਨਵੀਂ ਇਨਕਲਾਬੀ ਲਹਿਰ ਸਿਆਸਤ ਦੇ ਨਾਲ ਨਾਲ ਸਾਹਿਤ-ਸਭਿਆਚਾਰ ਦੇ ਖੇਤਰਾਂ ਵਿਚ ਵਾਹਵਾ ਪੈਂਠ ਪਾ ਰਹੀ ਸੀ। ਇਸ ਲਹਿਰ ਨਾਲ ਜੁੜੇ ਲੋਕ ਸਿਆਸਤ ਦੇ ਪਿੜ ਵਿਚ ਸ਼ਬਦਾਂ ਦੀ ਖੇਤੀ ਕਰ ਰਹੇ ਸਨ। ਹਰ ਪਾਸੇ ਵਿਦਰੋਹ ਬਗਾਵਤ ਦੀ ਧੂਣੀ ਬਲ਼ ਰਹੀ ਸੀ। ਦੇਵ ਦੀ ਪਹਿਲੀ ਹੀ ਕਿਤਾਬ ਦਾ ਨਾਂ ਭਾਵੇਂ 'ਵਿਦਰੋਹ' (1970) ਸੀ ਪਰ ਨਵੀਂ ਉੱਠੀ ਲਹਿਰ ਨਾਲ ਦੇਵ ਦਾ ਉਹ ਰਿਸ਼ਤਾ ਨਹੀਂ ਸੀ ਜੋ ਇਸ ਲਹਿਰ ਨਾਲ ਜੁੜੇ ਹੋਰ ਕਵੀਆਂ ਦਾ ਸੀ। ਨਕਸਲਵਾਦੀ ਲਹਿਰ ਨਾਲ ਜੁੜੇ ਕਵੀਆਂ ਦੇ ਕਾਵਿ-ਸਰੋਕਾਰ ਸਿਆਸੀ ਸਨ, ਦੇਵ ਉਸ ਵੇਲੇ ਹਰ ਪੱਧਰ ਦੇ ਸਰੋਕਾਰਾਂ ਨਾਲ ਦੋ-ਚਾਰ ਹੋ ਰਿਹਾ ਸੀ। ਉਹ ਰਿਸ਼ਤਿਆਂ ਦੀ ਪਰਿਕਰਮਾ ਕਰਨ ਦੇ ਬਾਵਜੂਦ ਇਨ੍ਹਾਂ ਦੀ ਪਰਿਭਾਸ਼ਾ ਆਪ ਬੰਨ੍ਹਣ ਦੇ ਆਹਰ ਵਿਚ ਸੀ। ਇਹ ਸਮੁੱਚਾ ਆਹਰ ਦਰਅਸਲ ਉਸ ਦੀ ਤਲਾਸ਼ ਸੀ ਜੋ ਹੁਣ ਤਕ ਬਰਕਰਾਰ ਹੈ। ਜੇ ਇਸ ਤੋਂ ਬਾਅਦ ਆਈਆਂ ਉਹਦੀਆਂ ਕਿਤਾਬਾਂ ਦੇ ਨਾਵਾਂ ਉੱਤੇ ਹੀ ਝਾਤੀ ਮਾਰੀਏ ਤਾਂ ਵੀ ਸਾਫ ਹੋ ਜਾਂਦਾ ਹੈ ਕਿ ਉਹ ਕਿਨ੍ਹਾਂ ਰਾਹਾਂ ਦਾ ਰਾਹੀ ਹੈ। 'ਦੂਸਰੇ ਕਿਨਾਰੇ ਦੀ ਤਲਾਸ਼' (1978) ਅਤੇ 'ਮਤਾਬੀ ਮਿੱਟੀ' (1983) ਉਹ ਸਫ਼ਰ ਵਿਚ ਰਹਿੰਦਾ ਹੈ ਅਤੇ ਲਗਾਤਾਰ ਮੱਚ ਰਿਹਾ ਹੈ। 'ਪ੍ਰਸ਼ਨ ਤੇ ਪਰਵਾਜ਼' ਉਹਦੀਆਂ ਚੋਣਵੀਆਂ ਕਵਿਤਾਵਾਂ ਦੀ ਕਿਤਾਬ ਹੈ। ਇਹ ਉਹ ਕਿਤਾਬ ਹੈ ਜਿਸ ਤੋਂ ਅੱਗੇ ਅਤੇ ਪਿੱਛੋਂ ਦੇਵ ਦੀ ਸ਼ਨਾਖ਼ਤ ਦੋ-ਧੁਰੀ ਬਣਦੀ ਪ੍ਰਤੀਤ ਹੁੰਦੀ ਹੈ। ਪਹਿਲੇ ਗੇੜ ਦੀ ਕਵਿਤਾ ਪ੍ਰਸ਼ਨ ਕਰਦੀ ਅਤੇ ਪਰਵਾਜ਼ ਭਰਦੀ ਉਮਰ ਦੀ ਢਲਾਣ 'ਤੇ ਰੁੜ੍ਹ ਪੈਂਦੀ ਹੈ। 'ਸ਼ਬਦਾਂਤ' ਇਸ ਦਾ ਝਲਕਾਰਾ-ਮਾਤਰ ਸੀ, ਹੁਣ 'ਉਤਰਾਇਣ-ਸੂਰਜ ਵੱਲ ਦੀ ਯਾਤਰਾ' (ਨਵਯੁਗ ਪਬਲਿਸ਼ਰਜ਼, ਨਵੀਂ ਦਿੱਲੀ, ਸਫੇ 290, ਮੁੱਲ 400 ਰੁਪਏ) ਨੇ ਐਲਾਨੀਆ ਉਸ ਢਲਾਣ ਦੀਆਂ ਤੰਦਾਂ ਦਾ ਤਾਣਾ ਤਣ ਦਿੱਤਾ ਹੈ, ਬਾਕਾਇਦਾ। ਹੋਰ ਚਰਚਾ ਤੋਂ ਪਹਿਲਾਂ ਇਸ ਕਿਤਾਬ ਵਿਚ ਦਰਜ ਕਵਿਤਾ 'ਜਿਲਦ ਤੇ ਪਿਆ ਖੰਭ' ਦਾ ਪਾਠ ਕਰਦੇ ਹਾਂ:

*ਪਰਿੰਦੇ ਦੇ ਪਰ, ਖਿੱਲਰੇ ਪਏ ਨੇ ਮੇਰੀ ਦੇਹ 'ਤੇ*
*ਪੈਰਾਂ 'ਤੇ ਜ਼ਖ਼ਮ ਨੇ, ਥਾਂ ਕੁ ਥਾਂ ਦਾ ਮਿੱਟੀ ਘੱਟਾ*
*ਇਹ ਕਿਸ ਤਰ੍ਹਾਂ ਦੀ ਜੰਗ ਏ, ਲਗਾਤਾਰ ਤੁਰਦੇ ਰਹਿਣ ਦੀ*
*ਕਦੇ ਕਿਹਾ ਸੀ "ਪੈਰਾਂ ਨੂੰ ਬਣਾਊਂ ਦੀਵੇ, ਲੰਘ ਜਾਊਂ ਰਾਤਾਂ"*



*ਸ਼ਾਇਦ ਉਦੋਂ ਮੇਰੇ ਕੋਲ ਵੀ ਭਰਮ ਹੁੰਦਾ ਸੀ*
*ਜਾਂ... ..., ਅੰਤਾਂ ਦਾ ਅੰਧਵਿਸ਼ਵਾਸ*
*ਪੈਰ ਜ਼ਖ਼ਮੀ, ਮਿੱਟੀ ਲਹੂ-ਲੁਹਾਨ*
*ਕਿਉਂ ਇਸ ਤਰ੍ਹਾਂ ਏ ਹੋਣੀ ਦਾ 'ਹੋਣਾ'*
*ਉਡਣਾ ਉਡਣਾ ਤੇ ਬੱਸ ਉਡਦੇ ਹੀ ਰਹਿਣਾ*
*ਪਿੱਛੇ ਚੇਤੇ-ਅੱਗੇ ਸੁਪਨੇ, ਖਿੱਲਰੇ ਪਏ ਨੇ ਮੇਰੀ ਜਿਲਦ 'ਤੇ*
*ਖੰਭ-ਖੰਭਾਂ ਦੇ ਢੇਰ-ਪਤਝੜ ਦੇ ਪੱਤੇ*
*ਕੀ ਖ਼ਾਨਾਬਦੋਸ਼ ਦੀ 'ਕਬਰ' ਇਸ ਤਰ੍ਹਾਂ ਹੀ ਉਸਰਦੀ ਏ*

ਇਸ ਕਵਿਤਾ ਦਾ ਸਿਰਲੇਖ 'ਜਿਲਦ ਤੇ ਪਿਆ ਖੰਭ' ਰਤਾ ਕੁ ਘੋਖ ਦੀ ਮੰਗ ਕਰਦਾ ਹੈ। ਖੰਭ ਦਾ ਰਿਸ਼ਤਾ ਉਡਾਣ ਨਾਲ ਹੈ। ਇੱਥੇ ਇਹ ਖੰਭ ਸਥਿਰ ਪਿਆ ਹੈ। ਇਸ ਕਵਿਤਾ ਵਿਚ ਲਗਾਤਾਰ ਸਫ਼ਰ ਤੋਂ ਬਾਅਦ ਦਾ ਕੋਈ ਵਕਤ ਦਰਜ ਹੋਇਆ ਪਿਆ ਹੈ, ਕਵੀ ਪਿਛਲਝਾਤ ਦੇ ਅਮਲ ਵਿਚੋਂ ਗੁਜ਼ਰ ਰਿਹਾ ਹੈ। ਆਪਣੀ ਹੀ ਪਰਵਾਜ਼ ਲਈ ਪ੍ਰਸ਼ਨ ਬਣ ਰਿਹਾ ਹੈ। ਇਹ ਕਵਿਤਾ ਦਰਅਸਲ ਦੇਵ ਦੇ ਹੁਣ 'ਹੋਣ' ਦਾ ਧੁਰਾ ਬਣੀ ਹੋਈ ਜਾਪਦੀ ਹੈ। ਸਮੁੱਚੀ ਕਿਤਾਬ ਦੇ ਸ਼ਬਦ, ਅੱਖਰ ਅਤੇ ਕਵਿਤਾਵਾਂ ਇਸ ਕਵਿਤਾ ਦੁਆਲੇ ਪਰਿਕਰਮਾ ਕਰਦੇ ਹਨ। *'ਪਾਣੀ ਕਿਹਾ ਵਗਦਾ ਰਹਿ/ਅੱਗ ਨੇ ਕਿਹਾ ਮਚਦਾ ਰਹਿ'* ਦੀ ਗੂੰਜ ਸਾਰੀ ਕਿਤਾਬ ਵਿਚ ਕਿਤੇ ਤਿੱਖੀ ਤੇ ਤੁਰਸ਼ ਹੋ ਕੇ, ਕਿਤੇ ਬਹੁਤ ਸਹਿਜ ਨਾਲ ਅਤੇ ਬਹੁਤ ਥਾਈਂ ਉਦਾਸੀ ਨਾਲ ਘੁਲੀ ਸੁਣਦੀ ਹੈ; ਘੜੀ ਦੀ ਟਿਕ-ਟਿਕ ਵਾਂਗ ਲਗਾਤਾਰ; ਜਿੱਦਾਂ ਸੂਰਜ ਨੂੰ ਚੁੰਮਣ ਦੀ ਜ਼ਿਦ ਵਿਚ ਕੋਈ ਲਗਾਤਾਰ ਫੜਫੜਾਉਂਦਾ ਹੈ। ਮਗਰੋਂ ਇਲਮ ਹੁੰਦਾ ਹੈ ਕਿ ਕਾਲਜਾ ਤਾਂ ਇੱਲ ਦੇ ਪੰਜੇ ਵਿਚ ਆਇਆ ਹੋਇਆ ਹੈ!

ਦੇਵ ਤਾਉਮਰ *'ਪੰਛੀ ਰਾਹਦਾਰੀ ਦੇ ਬੰਦੀ ਨਹੀਂ'* ਲਿਖਦਾ, ਸਦਾ ਪਰਵਾਜ਼ ਵਿਚ ਰਿਹਾ ਹੈ। ਉਹਦੇ ਲਈ ਕੋਈ ਦੇਸ ਜਾਂ ਕੋਈ ਪਰਦੇਸ ਨਹੀਂ। ਉਹਦੇ ਲਈ ਸੱਚ ਸਿਰਫ ਸਫ਼ਰ ਹੈ। *'ਮੁਹੱਬਤ ਨੂੰ ਮਰਨ ਨਾ ਦਿਉ'* ਆਖਦਾ ਉਹ ਹੋਕਾ ਦਿੰਦਾ ਹੈ *'ਬੰਦੇ ਨੂੰ ਆਦਮੀ ਬਣਨ ਦਿਉ/ਰੱਬ ਨੂੰ ਮਨੁੱਖ/ਮਿੱਟੀ ਨੂੰ ਹਰੀ ਭਰੀ'*। ਇਸੇ ਕਰਕੇ ਉਹ ਸਫਰ ਭਾਵੇਂ ਇਕੱਲਾ ਕਰਦਾ ਹੈ, ਪਰ ਸਫਰ ਉੱਤੇ ਅਜਿਹੇ ਫਿਕਰ ਅਤੇ ਸਰੋਕਾਰ ਉਹਦੇ ਨਾਲ-ਨਾਲ ਤੁਰਦੇ ਹਨ। ਉਸ ਦਾ ਸਫਰ ਅਮੋੜ ਅਤੇ ਅਰੋਕ ਹੈ: *'ਤੇ ਮੈਂ ਜਾਣਾ ਵੀ ਏ ਹਰ ਹੀਲੇ'*। ਅਗਲੀ ਸਤਰ ਪੜ੍ਹੋ: *'ਇਮਤਿਹਾਨ ਹੋ ਰਿਹੈ ਮੇਰਾ'*। ਇਸ ਇਮਤਿਹਾਨ ਵਿਚ ਵਿਸ਼ਵਾਸ ਅਤੇ ਅੰਧ-ਵਿਸ਼ਵਾਸ ਦੀਆਂ ਲੜੀਆਂ ਭਾਵੇਂ ਰਲਗੱਡ ਹਨ ਪਰ ਸ਼ਬਦਾਂ ਦੀ ਤਲਾਸ਼ ਵਿਚ ਰੁੱਝਿਆ ਸ਼ਾਇਰ ਇਕੱਲ ਨੂੰ ਤਲਾਸ਼ ਨਾਲ ਭਰਦਾ ਜਾਂਦਾ ਹੈ। ਉਂਝ ਵੀ ਉਸ ਦਾ ਇਹ ਇਮਤਿਹਾਨ ਆਪਣੇ ਆਪ ਨਾਲ ਹੀ ਤਾਂ ਹੈ।

ਦੇਵ ਨੇ ਕਵਿਤਾ ਦੇ ਨਾਲ-ਨਾਲ ਚਿੱਤਰਕਾਰੀ ਦੇ ਖੇਤਰ ਵਿਚ ਵੀ ਪੈੜਾਂ ਪਾਈਆਂ ਹਨ। ਉਸ ਦੀਆਂ ਕਿਤਾਬਾਂ ਉੱਤੇ ਬੀੜੇ ਸ਼ਬਦ ਦੇਖੋ, ਚਿੱਤਰਾਂ ਦਾ ਝਉਲਾ ਪਵੇਗਾ। ਉਹਦੀ ਕਵਿਤਾ ਵਿਚ ਚਿੱਤਰਕਾਰੀ ਦੇ ਰੰਗ ਬਿਖਰੇ ਪਏ ਹਨ, ਇਵੇਂ ਹੀ ਚਿੱਤਰਾਂ ਵਿਚ ਸ਼ਬਦਾਂ ਦੀਆਂ ਲੜੀਆਂ ਜਗਦੀਆਂ ਹਨ ਪਰ ਇਨ੍ਹਾਂ ਦੋਹਾਂ ਕਲਾ ਵਿਧਾਵਾਂ ਦਾ ਧਰਾਤਲ ਉੱਕਾ ਹੀ ਵੱਖੋ-ਵੱਖਰਾ ਹੈ। ਕਵਿਤਾ ਦਾ ਘੇਰਾ ਪੰਜਾਬ ਅਤੇ ਪੰਜਾਬੀਆਂ ਦਾ ਹੈ। ਉਹ ਕਵਿਤਾਵਾਂ ਰਾਹੀਂ ਪੰਜਾਬੀ ਵਿਚ ਗੱਲਾਂ ਕਰਦਾ ਹੈ। ਇਹਦੇ ਵਿਚ ਹੇਰਵਾ ਕੋਈ ਨਹੀਂ, ਕਿਉਂਕਿ ਉਹ ਬੰਦਾ ਬਣਨ ਦਾ ਹੱਕ ਕਿਸੇ ਕੋਲ ਗਿਰਵੀ ਰੱਖ ਨਹੀਂ ਸਕਦਾ। ਉਹਨੂੰ ਪਤਾ ਹੈ ਕਿ *'ਬਾਜ਼ਾਰ ਲਗਦੇ ਨੇ/ਮੇਲੇ ਨਹੀਂ'* ਅਤੇ *'ਮਿੱਟੀ ਦੀ ਧੂੜ ਨਾਲ/ਰੋਟੀ ਨਹੀਂ ਪੱਕਦੀ'*। ਉਹ ਬਾਬੇ ਪੰਜਾਬੇ ਦੀ ਸਾਂਝੀ ਤਸਵੀਰ ਲਈ ਸਿੱਕਦਾ ਹੈ। ਹੌਲੀ-ਹੌਲੀ ਉਸ ਨੂੰ *'ਰਾਗੀ ਤੋਂ ਰੋਗੀ ਹੋ ਰਿਹਾ/ਪੌਣਾਂ ਦਾ ਵਿਰਲਾਪ'* ਸੁਣਨ ਲਗਦਾ ਹੈ। ਇਹ ਸੰਵੇਦਨਸ਼ੀਲਤਾ ਉਹਦੇ ਅਮੁੱਕ ਸਫਰ ਦੀ ਚੂਲ਼ ਹੈ। ਉਹ ਇਹ ਚੂਲ਼ ਕਵਿਤਾ ਰਾਹੀਂ ਕੱਸਣ ਦੇ ਆਹਰ ਵਿਚ ਹੈ। ਇੱਥੇ ਉਹ ਇਕੱਲਾ ਵੀ ਹੈ। ਉਹ *'ਤਾੜੀਆਂ ਤੇ ਆੜੀਆਂ ਦੀ ਚੌਪਟ ਤੋਂ ਪਰੇ'* ਹੀ ਰਹਿੰਦਾ ਹੈ। ਉਸ ਨੂੰ ਇਲਮ ਹੈ ਕਿ ਬੰਦਾ ਮੋਹ ਦੇ ਹੱਥੋਂ ਹਾਰਦਾ ਹੈ। ਉਹਦੀ ਚਿੱਤਰਕਲਾ ਦਾ ਮੂੰਹ ਪੱਛਮ ਵੱਲ ਹੈ। ਜਿਸ ਤਰ੍ਹਾਂ ਉਹਨੇ 'ਪਰਦੇਸ' ਵਿਚ ਕਵਿਤਾ ਨਹੀਂ ਛਪਵਾਈ, ਇਵੇਂ ਹੀ 'ਦੇਸ' ਵਿਚ ਚਿੱਤਰਾਂ ਦੀ ਨੁਮਾਇਸ਼ ਨਹੀਂ ਲਾਈ।

ਪਤਾ ਨਹੀਂ ਇਹ ਇਤਿਫਾਕ ਹੈ ਜਾਂ ਕੁਝ ਹੋਰ, ਕਿ ਦੇਵ ਪੰਜਾਬ ਵਿਚ ਸਿਰਫ ਕਵੀ ਹੈ, ਤੇ ਪੱਛਮ ਵਿਚ ਸਿਰਫ ਚਿੱਤਰਕਾਰ। ਉਹਦੇ ਚਿੱਤਰਾਂ ਵਿਚ ਉਹ ਪੱਛਮ ਨਹੀਂ ਜਿਸ ਦੀਆਂ ਅਕਸਰ ਗੱਲਾਂ ਹੁੰਦੀਆਂ ਹਨ। ਇਸੇ ਤਰ੍ਹਾਂ ਉਹਦੀਆਂ ਕਵਿਤਾਵਾਂ ਵਾਲਾ ਪੰਜਾਬ ਵੀ ਨਿਰੋਲ ਵੱਖਰਾ ਹੈ। ਇਨ੍ਹਾਂ ਕਵਿਤਾਵਾਂ ਵਿਚ ਸਭਿਆਚਾਰ ਦੇ ਮਰਸੀਏ ਨਹੀਂ, ਨਾ ਹੇਰਵੇ ਦੀਆਂ ਲੇਰਾਂ ਹਨ। ਇਸ ਵਿਚ *'ਇਕੱਲੇ ਬੰਦੇ ਦੀ ਸਮੂਹਿਕ ਤੜਫਾਹਟ'* ਹੈ। ਇਹਦੇ ਵਿਚ ਸ਼ਬਦ ਸੰਸਾਰ ਅਤੇ ਅਰਥਾਂ ਦੀ ਲੜੀ ਵੱਖਰੀ ਹੈ। ਇਹ ਹਰ ਹਾਲ ਅਤੇ ਹਰ ਹੀਲੇ ਪੰਜਾਬ ਤੋਂ ਪਾਰ ਜਾਂਦੀ ਹੈ। ਪੰਜਾਬ ਉਹਦੇ ਪੈਰਾਂ ਦੀਆਂ ਬੇੜੀਆਂ ਨਹੀਂ ਬਣਦਾ, ਸਗੋਂ ਖੰਭ ਬਣ ਕੇ ਹਾਜ਼ਰ ਹੁੰਦਾ ਹੈ। ਜੇ ਕਿਤੇ ਦੇਵ ਦੀਆਂ ਪੰਜਾਬ ਤੋਂ ਪਾਰ ਜਾ ਕੇ ਲਿਖੀਆਂ ਇਹ ਕਵਿਤਾਵਾਂ ਪੱਛਮ ਵਾਲਿਆਂ ਲਈ ਅਨੁਵਾਦ ਹੋਣ ਤਾਂ ਇਨ੍ਹਾਂ ਕਵਿਤਾਵਾਂ ਦਾ ਜਲੌਅ ਵੀ ਸ਼ਾਇਦ ਉਹਦੇ ਚਿੱਤਰਾਂ ਜਿੰਨਾ ਹੀ ਹੋਵੇ। ਉਹ ਆਪਣੀ ਜ਼ਿੰਦਗੀ ਵਾਂਗ ਆਪਣੀਆਂ ਕਿਰਤਾਂ ਵਿਚ ਸਮੇਂ ਅਤੇ ਸਥਾਨ ਤੋਂ ਪਾਰ ਬੈਠ ਕੇ ਗੱਲਾਂ ਕਰਦਾ ਹੈ। ਇਹ ਸਾਧਾਰਨ ਗੱਲ ਨਹੀਂ। *'ਪਤਾ ਕਰਨਾ ਖਾਮੋਸ਼ੀ ਕਿਸ ਦੇਸ਼-ਕਾਲ ਅੰਦਰ/ ਜਲਾਵਤਨ ਤੇ ਗੁਲਾਮ ਹੋ ਚੁੱਕੀ ਏ'* ਲਿਖਣ ਵਾਲੇ ਦੇਵ ਨੇ ਆਪਣੀਆਂ ਗੱਲਾਂ ਇਵੇਂ ਹੀ ਕਰਨੀਆਂ ਸਨ ਅਤੇ ਉਹਨੇ ਇਵੇਂ ਹੀ ਕੀਤੀਆਂ।

ਦੇਵ ਨੇ ਆਪਣੀ ਸਮੁੱਚੀ ਕਵਿਤਾ ਵਿਚ ਸੂਰਜ ਨਾਲ ਆੜੀਆਂ ਵਾਂਗ ਗੱਲਾਂ ਕੀਤੀਆਂ ਅਤੇ ਹੁਣ ਆਪਣੇ ਇਸ ਨਵੇਂ ਸੰਗ੍ਰਹਿ 'ਉਤਰਾਇਣ-ਸੂਰਜ ਵੱਲ ਦੀ ਯਾਤਰਾ' ਵਿਚ ਸੂਰਜ ਨਾਲ ਗੱਲਾਂ ਤਾਂ ਕੀ, ਉਸ ਵੱਲ ਉਡਾਣ ਹੀ ਭਰ ਲਈ ਹੈ। *'ਉਹ ਜੋ ਕਿਹਾ ਕਰਦਾ ਸੀ/ਸੂਰਜ ਨੂੰ ਹੱਥ ਲਾਵਾਂਗਾ/...ਤੇ ਪਿਘਲਾਂਗਾ ਵੀ ਨਹੀਂ'* ਪੜ੍ਹੀਦਾ ਹੈ ਤਾਂ ਨਵੀਂ ਸੋਚ ਉੱਭਰਦੀ ਹੈ, ਲਗਦਾ ਹੈ ਕਿ ਦੇਵ ਦੀ ਤੰਦ, ਹੁਣ ਕੋਈ ਹੋਰ ਤਾਣੀ ਬੁਣ ਰਹੀ ਹੈ। ਉਜ ਅਸਲ ਵਿਚ ਮੁੱਢ ਤੋਂ ਹੀ ਖਾਮੋਸ਼ ਰਹਿਣਾ ਸਿੱਖ ਰਿਹਾ ਹੈ। ਕਵਿਤਾ ਵਿਚ ਵੀ ਉਹ ਇਸੇ ਖਾਮੋਸ਼ੀ ਦਾ ਢਾਸਣਾ ਭਾਲਦਾ ਹੈ। ਜਾਪਦਾ ਹੈ 'ਉਤਰਾਇਣ' ਤਕ ਪੁੱਜਦਿਆਂ ਉਹ ਆਪਣੇ ਇਸ ਟੀਚੇ ਦੇ ਲਾਗੇ ਪੁੱਜਣ ਲਈ ਅਹੁਲ ਰਿਹਾ ਹੈ। ਇਸੇ ਲਈ ਉਹ ਆਪਣੀਆਂ ਪਹਿਲੀਆਂ ਕਵਿਤਾਵਾਂ ਦੇ ਹਵਾਲੇ ਦੇ ਦੇ ਕੇ ਥੱਕ/ਹਾਰ ਜਾਣ ਦੀਆਂ ਗੱਲਾਂ ਕਰਦਾ ਹੈ। ਇਸੇ ਕਰਕੇ ਇਸ ਤੰਦ-ਤਾਣੀ ਵਿਚ ਅੰਤਾਂ ਦੀ ਉਦਾਸੀ ਹੈ। 'ਕਲਿੰਗਾ' ਨਾਂ ਦੀ ਕਵਿਤਾ ਵਿਚ ਇਹ ਉਦਾਸੀ ਸਿਸਕਦੀ ਹੈ। ਕਵੀ ਦਾ ਦਰਦ ਇਉਂ ਵਗਦਾ ਹੈ: *'ਮੈਂ ਕਿਸ ਨੂੰ ਜਿੱਤਣੈ/ਆਪਣੇ ਆਪ ਨੂੰ ਹਰਾ ਕੇ'।* 'ਤੁਸੀਂ ਜਿੱਤੋ' ਕਵਿਤਾ ਇਸੇ ਦਰਦ ਨੂੰ ਜਰਬ ਦਿੰਦੀ ਹੈ। ਇਸ ਵਿਚਲਾ ਲੋਹੜੇ ਦਾ ਵਿਅੰਗ ਇਸ ਕਵਿਤਾ ਦਾ ਹਾਸਲ ਵੀ ਬਣ ਗਿਆ ਹੈ। 'ਖਾਨਗਾਹ' ਦੀਆਂ ਸਿਸਕੀਆਂ ਖਾਮੋਸ਼ ਨਹੀਂ। ਇਨ੍ਹਾਂ ਦੀ ਆਵਾਜ਼ ਨਾਲ ਸਮੁੰਦਰ ਖੌਲਦਾ ਹੈ। ਇਹ ਦੇਵ ਦੀ ਹਾਰ ਨਹੀਂ, ਸਗੋਂ ਹੁਣ ਉਹ ਉਸ ਅੰਧ-ਵਿਸ਼ਵਾਸ ਦਾ ਚੱਕਰਵਿਊ ਤੋੜਨ ਵਿਚ ਕਾਮਯਾਬ ਹੋਇਆ ਹੈ ਜਿਸ ਸਦਕਾ ਬਾਹਰੀ ਜਲਵਾ ਦਿਸਦਾ ਰਹਿੰਦਾ ਹੈ। ਹੁਣ ਜਦ ਉਹ 'ਸੂਰਜ ਵੱਲ ਦੀ ਯਾਤਰਾ' ਕਰ ਰਿਹਾ ਹੈ ਤਾਂ ਉਹ ਪਹਿਲਾਂ ਵਾਂਗ *'ਸੂਰਜ ਨੂੰ ਹੱਥ ਲਾਵਾਂਗਾ/...ਤੇ ਪਿਘਲਾਂਗਾ ਵੀ ਨਹੀਂ'* ਦਾ ਦਾਅਵਾ ਨਹੀਂ ਕਰਦਾ। ਖੌਰੇ, ਉਹ ਹੁਣ ਪਿਘਲਣ ਜੋਗਾ ਹੋ ਗਿਆ ਹੈ। ਇੱਥੇ ਆਣ ਕੇ ਲਗਦਾ ਹੈ, ਦੇਵ ਕੋਈ ਜੋਗੀ ਹੈ ਅਤੇ ਉਸ ਨੇ ਪਿਘਲਣ ਦਾ ਦਾਅਵਾ ਅਤੇ ਡਰ ਖਤਮ ਕਰਕੇ ਜੋਗ ਕਮਾ ਲਿਆ ਹੈ। ਕਵੀ ਅਤੇ ਕਵਿਤਾ ਦਾ ਇਸ ਤੋਂ ਵੱਡਾ ਜਸ਼ਨ ਹੋਰ ਕੀ ਹੋ ਸਕਦਾ ਹੈ ਭਲਾ?

ਆਪਣੀ ਪਿਛਲੀ ਤੋਂ ਪਿਛਲੇਰੀ ਪੰਜਾਬ ਫੇਰੀ ਦੌਰਾਨ ਦੇਵ ਨੇ ਕਿਹਾ ਸੀ ਕਿ ਹੁਣ ਪੰਜਾਬੀ ਕਵਿਤਾ ਵੱਲੋਂ ਬੱਸ ਹੈ। ਜੋ ਲਿਖਣਾ ਸੀ, ਲਿਖ ਹੋ ਗਿਆ। ਉਹਨੇ ਸਪੈਨਿਸ਼ ਵਿਚ ਕਵਿਤਾ ਕਹਿਣ ਦੀ ਲਲਕ ਵੀ ਜ਼ਾਹਿਰ ਕੀਤੀ ਸੀ ਪਰ ਸਪੈਨਿਸ਼ ਕਵਿਤਾਵਾਂ ਦੀ ਥਾਂ ਉਹ ਇਕ ਵਾਰ ਫਿਰ ਪੰਜਾਬੀ ਕਵਿਤਾਵਾਂ ਲੈ ਕੇ ਹਾਜ਼ਰ ਹੋ ਗਿਆ ਹੈ। ਹੋ ਸਕਦਾ ਹੈ ਕਿ 'ਉਤਰਾਇਣ' ਦੀ ਸੂਰਜ ਵੱਲ ਦੀ ਯਾਤਰਾ ਸਪੈਨਿਸ਼ ਕਵਿਤਾ ਵੱਲ ਦੀ ਹੀ ਯਾਤਰਾ ਹੈ। ਇਹ ਜੋਗੀ ਸ਼ਾਇਰ ਫਿਰ ਹੋਰ ਮਿੱਟੀ ਫਰੋਲੇਗਾ। ਸਦਾ ਵਾਂਗ। ਇਸ ਕਵਿਤਾ ਦਾ ਰੰਗ ਹਾਜ਼ਿਰ ਹੈ:

*ਮੇਰਾ ਸਰਨਾਵਾਂ, ਸਤਰੰਗੀਆਂ ਸਰਾਵਾਂ*
*ਮੁੜ ਮੁੜ ਬਿਰਖਾਂ ਨੂੰ ਅਰਦਾਸਾਂ*
*ਤੁਸੀਂ ਜਿੱਤੋ/ਮੈਂ ਹਾਰਾਂ*
*ਇਹ ਹੀ ਮੇਰੀ ਕਵਿਤਾ ਹੋਵੇ*



*
*ਮੇਰੀ 'ਹੁਣ' ਅੰਦਰ ਚੁੱਪ ਨੇ ਆਲ੍ਹਣਾ ਪਾ ਰੱਖਿਆ ਹੈ*
*ਬੋਲਾਂ ਤੋਂ ਜ਼ਖਮੀ ਹੁੰਦਾ, ਚੁੱਪਾਂ ਦੇ ਲਈ...*
*ਭਾਸ਼ਾ ਇਸ ਤਰ੍ਹਾਂ ਵੀ ਸਿੱਖੀ ਜਾਂਦੀ ਹੈ*

*
*ਟਿਕ ਜਾਣ ਦੀ ਇੱਛਾ ਹੀ*
*ਸਰਾਪ ਹੈ ਮੇਰਾ*

*
*ਕੋਈ ਹੁਣ ਮੇਰੇ ਤਕ ਨਹੀਂ ਪਹੁੰਚ ਸਕੇਗਾ*
*ਸੰਤਾਪ/ਸਿਮਰਤੀ ਨੂੰ ਨਾਲ ਲਿਜਾ ਰਿਹਾਂ*
*ਧੁੰਦ ਦਰਿਆ ਦੀ ਹਰੀ ਹੁੰਮਸ 'ਚ*
*ਗੁੰਮ, ਗੁਆਚ ਜਾਣ ਲਈ*

*
*ਮੇਰਾ ਨਵਾਂ ਪਤਾ*
*ਵਗਦੇ ਪਾਣੀ ਤੇ ਝੂਲਦੀ ਨਾਵ*

*
*ਕੰਬਖਤ ਅੰਦਰ ਕਵਿਤਾ ਸੀ*
*ਆਪਣੇ ਆਪ ਨੂੰ ਪਾਲਤੂ ਬਣਾਉਣ ਲਈ*
*ਉਸ ਸ਼ਬਦ ਧਰਮ ਹੀ ਗੁਆ ਲਿਆ*

*
*ਪਿਛਲੇ ਦਿਨੀਂ ਚੁੱਪ ਲਿਖੀ, ਉਚਾਰ ਤੋਂ ਅਰੋਕ ਹੋ ਕੇ*
*ਸੁਣ ਰਿਹਾ ਹਾਂ ਸ਼ਬਦਾਂ ਨੂੰ ਪੱਤਿਆਂ ਨਾਲ*
*ਪੜ੍ਹ ਰਿਹਾ ਹਾਂ ਖਾਮੋਸ਼ੀ ਨੂੰ*
*ਕਵਿਤਾ ਦੀ ਧੁੱਪ ਨਾਲ ਢਾਸਣਾ ਲਾ ਕੇ ○○*

-ਜਸਬੀਰ

## ਤਨ ਤਕੀਆ [ਪ੍ਰਮਿੰਦਰਜੀਤ]

ਪ੍ਰਮਿੰਦਰਜੀਤ ਨੂੰ ਕਵਿਤਾ ਦੇ ਰਾਹ ਉੱਤੇ ਤੁਰਦਿਆਂ ਤਕਰੀਬਨ ਪੰਜਤਾਲੀ ਵਰ੍ਹੇ ਹੋ ਗਏ ਹਨ। ਇਹਨਾਂ ਵਰ੍ਹਿਆਂ ਦੌਰਾਨ ਸਭ ਤੋਂ ਪਹਿਲਾ ਕਾਵਿ-ਸੰਗ੍ਰਹਿ ਉਸਨੇ ਸੁਰਜੀਤ ਪਾਤਰ ਨਾਲ ਮਿਲ ਕੇ 'ਕੋਲਾਜ ਕਿਤਾਬ' ਨਾਂ ਦੇ ਸਿਰਲੇਖ ਹੇਠ 1973 ਵਿਚ ਛਪਵਾਇਆ। ਉਪਰੰਤ 1981, 2000 ਅਤੇ 2005 ਵਿਚ ਕ੍ਰਮਵਾਰ 'ਲਿਖਤੁਮ ਪ੍ਰਮਿੰਦਰਜੀਤ', 'ਮੇਰੀ ਮਾਰਫ਼ਤ' ਅਤੇ 'ਬਚਪਨ, ਘਰ ਤੇ ਮੈਂ' ਕਾਵਿ-ਸੰਗ੍ਰਹਿ ਪ੍ਰਕਾਸ਼ਤ ਕਰਵਾਏ।

'ਤਨ ਤਕੀਆ' (ਮੁੱਲ 250 ਰੁਪਏ, ਪੰਨੇ 168, ਰੂਪੀ ਪ੍ਰਕਾਸ਼ਨ, ਅੰਮ੍ਰਿਤਸਰ) ਉਸਦਾ ਸੱਜਰਾ ਕਾਵਿ ਸੰਗ੍ਰਹਿ ਹੈ। ਉਸਦੇ ਹੋਰਨਾਂ ਕਾਵਿ-ਸੰਗ੍ਰਹਿਆਂ ਦੇ ਸਿਰਲੇਖਾਂ ਵਾਂਗ ਇਸਦਾ ਸਿਰਲੇਖ ਵੀ ਪ੍ਰਭਾਵਸ਼ਾਲੀ ਹੈ। ਇਸ ਕਾਵਿ-ਸੰਗ੍ਰਹਿ ਵਿਚ ਪ੍ਰਮਿੰਦਰਜੀਤ ਲਿਖਤ 'ਕਵਿਤਾ ਪਾਰਟੀ ਮੈਨੀਫੈਸਟੋ ਨਹੀਂ ਹੁੰਦੀ' ਅਤੇ ਸਵਰਾਜਬੀਰ ਲਿਖਤ 'ਕੋਈ ਕਰੇ ਅਸਾਂ ਨਾਲ ਬਾਤਾਂ ਨੀ' ਵਾਲੇ ਮਜ਼ਮੂਨ ਦੋਹਾਂ ਸੰਬੰਧਤ ਲੇਖਕਾਂ ਦੀ ਵਿਚਾਰਕ ਸੱਤਾ ਦੀ ਸੀਮਾ ਹਨ। ਸਵਰਾਜਬੀਰ ਦਾ ਆਖਣਾ ਹੈ ਕਿ "ਤਨ ਉਹ ਸੱਥ ਜਾਂ ਸਥਾਨ (ਤਕੀਆ) ਹੈ ਜਿੱਥੇ ਉਹ ਗੱਲਾਂ ਤੇ ਘਟਨਾਵਾਂ ਵਾਪਰਦੀਆਂ ਹਨ ਜਿਹਨਾਂ ਦੀਆਂ

ਬਾਤਾਂ ਪ੍ਰਮਿੰਦਰਜੀਤ ਨੇ ਆਪਣੀ ਕਿਤਾਬ (ਤਨ ਤਕੀਆ) ਵਿਚ ਕੀਤੀਆਂ ਹਨ।"

ਪ੍ਰਮਿੰਦਰਜੀਤ ਸਾਧਾਰਨ ਗੱਲਾਂ ਨਹੀਂ ਕਰਦਾ। ਉਹ ਤਾਂ ਸਾਧਾਰਨ ਭਾਸ਼ਾ ਰਾਹੀਂ ਡੂੰਘੇ ਵਿਚਾਰਾਂ ਵਾਲੀ ਕਵਿਤਾ ਲਿਖਦਾ ਹੈ। ਕਵਿਤਾ ਲਿਖਦਿਆਂ ਲਿਖਦਿਆਂ ਉਹ ਸ਼ਬਦਾਂ ਦੇ ਸੁਹਜ ਦਾ ਹਮਸਫ਼ਰ ਬਣ ਜਾਂਦਾ ਹੈ। ਏਸੇ ਲਈ ਪ੍ਰਮਿੰਦਰਜੀਤ ਤੇ ਉਸਦੀ ਕਵਿਤਾ ਨੂੰ ਨਿਖੇੜਿਆ ਨਹੀਂ ਜਾ ਸਕਦਾ। ਪ੍ਰਮਿੰਦਰਜੀਤ ਦਾ ਸਵੈ ਤੇ ਉਸਦੀ ਕਵਿਤਾ ਦਾ ਸਵੈ ਅਟੁੱਟ ਰਿਸ਼ਤੇ ਵਿਚ ਬੱਝੇ ਹੋਏ ਹਨ। ਕਵੀ ਤੇ ਕਵਿਤਾ ਦੇ ਸਵੈ ਦੀ ਅਟੁੱਟ ਸਾਂਝ ਨਿਭਾਉਂਦਿਆਂ ਪ੍ਰਮਿੰਦਰਜੀਤ ਅਗਾਂਹਲਿਖਤ ਵਿਚਾਰ ਬਣਾਉਣ ਦੇ ਯੋਗ ਹੋ ਸਕਿਆ ਹੈ: "ਜੇ ਕਵੀ ਦਾ ਸਵੈ ਸੱਚਾ ਹੈ ਤਾਂ ਕਵਿਤਾ ਵੀ ਕਦੇ ਝੂਠੀ ਨਹੀਂ ਹੋ ਸਕਦੀ। ਦੰਭੀ ਤੇ ਝੂਠੀ ਸੋਚ ਕਵਿਤਾ ਦਾ ਸਵੈ ਵੀ ਗੰਧਲਾ ਕਰ ਦੇਂਦੀ ਹੈ। ਸੱਚੀ ਕਵਿਤਾ ਹਰ ਦੰਭ ਦਾ ਚੀਰਹਰਨ ਕਰਨ ਦੇ ਸਮਰੱਥ ਹੁੰਦੀ ਹੈ। ਕਵਿਤਾ ਕਿਸੇ ਦੀ ਇੱਛਾ ਜਾਂ ਸੋਚ ਅਨੁਸਾਰ ਉਸਦੇ ਹੱਕ ਜਾਂ ਵਿਰੋਧ ਵਿਚ ਨਹੀਂ ਭੁਗਤਦੀ, ਉਹ ਤਾਂ ਜ਼ਿੰਦਗੀ ਦੇ ਨਰੋਏ ਮੁਹਾਂਦਰੇ ਤਲਾਸ਼ ਕਰਨ ਲਈ ਯਤਨਸ਼ੀਲ ਰਹਿੰਦੀ ਹੈ।...ਕਵਿਤਾ ਕਿਸੇ ਪਾਰਟੀ ਵਿਸ਼ੇਸ਼ ਜਾਂ ਵਿਅਕਤੀ ਵਿਸ਼ੇਸ਼ ਦਾ ਸੀਮਤ ਹਿਤਾਂ ਲਈ ਘੜਿਆ ਮੈਨੀਫੈਸਟੋ ਵੀ ਨਹੀਂ ਹੁੰਦੀ। ਇਹ ਜ਼ਿੰਦਗੀ ਨਾਲ ਸੰਵਾਦ ਰਚਾਉਂਦੇ ਸੂਖਮ ਸਰੋਕਾਰਾਂ ਪ੍ਰਤੀ ਪ੍ਰਤੀਬੱਧਤਾ ਪ੍ਰਗਟਾਉਂਦੀ ਇਕ ਕੋਸ਼ਿਸ਼ ਹੁੰਦੀ ਹੈ-ਇਕ ਅਹਿਦ, ਇਕ ਅਕੀਦਾ।"

ਪ੍ਰਮਿੰਦਰਜੀਤ ਦੇ ਉਪਰੋਕਤ ਕਥਨ ਨੂੰ ਜਦੋਂ ਅਸੀਂ ਹੱਥਲੇ ਕਾਵਿ-ਸੰਗ੍ਰਹਿ ਦੀ ਵਸਤੂ ਦੇ ਪ੍ਰਸੰਗ ਵਿਚ ਵੇਖਦੇ ਹਾਂ ਤਾਂ ਸੁਤੇਸਿੱਧ 'ਤਨ ਤਕੀਆ' ਕਾਵਿ-ਸ਼ਾਸਤਰੀ ਪ੍ਰਤੀਮਾਨਾਂ ਤੇ ਸਮਾਜ-ਸ਼ਾਸਤਰੀ ਸਰੋਕਾਰਾਂ ਦਾ ਜੋੜ ਜਾਪਦੀ ਹੈ। ਕਿਉਂਕਿ ਇਸ ਸੰਗ੍ਰਹਿ ਦੀਆਂ ਕਈ ਕਵਿਤਾਵਾਂ ਕਵਿਤਾ ਦੇ ਨਿਯਮਾਂ ਦਾ ਕਾਵਿਕ ਫੈਲਾਉ ਹਨ ਅਤੇ ਕਈ ਸਮਾਜ-ਸ਼ਾਸਤਰੀ ਸਰੋਕਾਰਾਂ ਦਾ।

'ਸਰੋਕਾਰ', 'ਇਕ ਦੂਜੇ ਦੇ ਪੂਰਕ', 'ਲਿਖਾਂ ਅਜਿਹੀ ਮੈਂ ਇਕ ਕਵਿਤਾ', 'ਅਸਿਰਜਣ', 'ਕਵਿਤਾ ਨਹੀਂ ਜਾਂਦੀ ਕਿਤੇ', 'ਸ਼ਬਦ ਸੁਰ' ਇਤਿਆਦਿ ਕਵਿਤਾਵਾਂ ਕਾਵਿ-ਸ਼ਾਸਤਰੀ ਸਰੂਪ ਦੀਆਂ ਧਾਰਨੀ ਹਨ ਜਿਹਨਾਂ ਵਿਚ ਪ੍ਰਮਿੰਦਰਜੀਤ ਨੇ ਤਸਦੀਕ ਕੀਤਾ ਹੈ ਕਿ ਕਵਿਤਾ ਤਾਂ ਲੈਅ-ਵਿਹੂਣੀ ਜ਼ਿੰਦਗੀ ਨੂੰ ਲੈਅ ਵਿਚ ਪੇਸ਼ ਕਰਨ ਵਾਲਾ ਇਕ ਸੂਖਮ ਕਾਰਜ ਹੈ। 'ਕਵੀਆਂ ਨੂੰ ਅਰਜੋਈ' ਨਾਂ ਦੀ ਕਵਿਤਾ ਵਿਚ ਕਵਿਤਾ ਦੇ ਏਸੇ ਕਾਰਜ ਦੀ ਪਛਾਣ ਦਿੰਦਿਆਂ ਕਵੀ ਪ੍ਰਮਿੰਦਰਜੀਤ ਆਪਣੇ ਸਮੇਤ ਆਪਣੇ ਸਮਕਾਲੀ ਕਵੀਆਂ ਅੱਗੇ ਇਹ ਵਿਚਾਰ ਪ੍ਰਸਤੁਤ ਕਰਦਾ ਹੈ:

*ਕਵਿਤਾ ਨੂੰ ਆਪਾਂ ਸਾਰੇ ਕਵਿਤਾ ਹੀ ਰਹਿਣ ਦੇਈਏ*
*ਸਿਰੋਂ ਨੰਗੀ ਕਵਿਤਾ, ਕਵਿਤਾ ਨਹੀਂ ਕੁਝ ਹੋਰ ਹੀ ਏ ਅਖਵਾਉਂਦੀ*
*ਸ਼ਬਦਾਂ ਦੀ ਬਾਜ਼ੀਗਰੀ ਨੂੰ, ਜੇ ਅਸੀਂ ਕਵਿਤਾ ਹੀ ਕਹਿੰਦੇ ਰਹੇ*
*ਤੇ ਮਦਾਰੀਆਂ ਵਾਂਗ ਜੇ ਉਸ ਨੂੰ ਇੰਜ ਹੀ ਨਚਾਉਂਦੇ ਰਹੇ*
*ਤਾਂ ਕਵਿਤਾ ਇਕ ਦਿਨ ਤੁਹਾਨੂੰ ਦੇ ਸਕਦੀ ਏ ਬੇਦਾਵਾ*
*ਨਹੀਂ ਮੰਨੇਗੀ ਉਹ ਤੁਹਾਨੂੰ ਆਪਣਾ ਕਵੀ, ਆਪਣਾ ਸਿਰਜਕ*
*ਇਸ ਤੋਂ ਪਹਿਲਾਂ ਕਿ ਇਹ ਸਭ ਕੁਝ ਵਾਪਰ ਜਾਏ*
*ਕਵਿਤਾ ਨੂੰ ਕਵਿਤਾ ਹੀ ਰਹਿਣ ਦੇਈਏ*

ਉਪਰੋਕਤ ਕਾਵਿ-ਸਤਰਾਂ ਵਿਚ ਕਾਰਜਸ਼ੀਲ ਵਿਚਾਰ ਅੱਜੋਕੇ ਸਿਰਜਣਾਤਮਕ ਪੰਜਾਬੀ ਸਾਹਿਤ ਵਿਚ ਪ੍ਰਦੂਸ਼ਣ ਦਾ ਸਮੱਸਿਆਕਾਰ ਹੀ ਹਨ। ਇਹਨਾਂ ਕਾਵਿ-ਸਤਰਾਂ ਵਿਚ ਕੱਚ ਘਰੜ ਕਵੀਆਂ ਨੂੰ ਅਰਜੋਈ ਕਰਨ ਦੇ ਨਾਲ ਨਾਲ ਤਾੜਨਾ ਵੀ ਕੀਤੀ ਗਈ ਹੈ ਕਿ ਉਹ ਕਵਿਤਾ ਲਿਖਣ ਤੋਂ ਪਹਿਲਾਂ ਸ਼ਬਦ ਦੀ ਆਰਧਨਾ ਕਰਨ ਅਤੇ ਆਪਣੀ ਸੁਰਤ ਨੂੰ ਵੀ ਥਾਂ ਸਿਰ ਟਿਕਾਉਣ। ਕਵਿਤਾ ਨੂੰ ਹੱਟੀ ਤੇ ਭੱਠੀ ਦੀ ਵਸਤੂ ਨਾ ਬਣਾਉਣ ਅਤੇ ਨਾ ਹੀ ਇਸਨੂੰ ਆਪਣੀਆਂ ਸਫਲਤਾਵਾਂ



ਦੀ ਰਾਹਦਾਰੀ ਹੀ ਬਣਨ ਦੇਣ। ਕਵਿਤਾ ਨੂੰ ਦੇਹ ਦੀਆਂ ਤੈਹਾਂ 'ਚ ਨਾ ਉਤਾਰਨ। ਕਵਿਤਾ ਸਿਰਜਣ ਤੋਂ ਪਹਿਲਾਂ ਆਪਣੇ ਅੰਦਰ ਸਿਰਜਣਾ ਦਾ ਸੇਕ ਪੈਦਾ ਕਰਨ। ਹਰ ਕਵੀ ਆਪਣੇ ਵਰਗੀ ਕਵਿਤਾ ਲਿਖੇ। ਇਕ ਕਵੀ ਨੂੰ ਕਵਿਤਾ ਦਾ ਇਹ ਮੁੱਢਲਾ ਸਬਕ ਯਾਦ ਰੱਖਣਾ ਚਾਹੀਦਾ ਹੈ: *ਲੈਅ ਬਿਨ/ ਸ਼ਬਦ ਸੁਰ ਨਾ ਜਾਂਦੇ ਸਾਧੇ/ ਤੇ ਨਾ ਅੰਤਰ ਵੇਦਨ ਬਿਨ ਹੀ/ ਤ੍ਰੈਕਾਲ ਹੀ ਜਾਣ ਅਰਾਧੇ।*

ਪ੍ਰਮਿੰਦਰਜੀਤ ਤ੍ਰੈਕਾਲ ਨੂੰ ਅਰਾਧਣ ਦਾ ਕੇਵਲ ਸਬਕ ਹੀ ਨਹੀਂ ਦਿੰਦਾ ਬਲਕਿ ਇਸਨੂੰ ਅਰਾਧਣ ਦੇ ਢੰਗ-ਤਰੀਕੇ ਵੀ ਸੁਝਾਉਂਦਾ ਹੈ:

*ਕਵਿਤਾ ਲਿਖਾਂ-ਲੋਰੀ ਜਿਹੀ*
*ਬਿਰਧ ਹੱਥਾਂ ਦੀ ਡੰਗੋਰੀ ਜਿਹੀ*
*ਬੱਚੇ ਨੂੰ ਸਕੂਲੋਂ ਮਿਲੇ/ ਪਹਿਲੇ ਸਬਕ ਜਿਹੀ*
*ਧੀਰਜ ਭਰੋਸੇ ਸਿਦਕ ਜਿਹੀ*
*ਰਾਹੀਆਂ ਦੀ ਪਿਆਸ ਲਈ ਪਾਣੀ ਜਿਹੀ*
*ਜ਼ਿੰਦਗੀ ਨੂੰ ਜੀਣ ਦੇ ਚਾਵਾਂ ਦੇ ਹਾਣੀ ਜਿਹੀ*

ਉਪਰੋਕਤ ਸਤਰਾਂ ਵਿਚਲੇ ਲੋਰੀ, ਡੰਗੋਰੀ, ਸਬਕ, ਸਿਦਕ, ਚਾਅ ਦੇ ਸੰਕਲਪਕ ਘੇਰੇ ਪ੍ਰਮਿੰਦਰਜੀਤ ਦੀ ਸਮੁੱਚੀ ਕਵਿਤਾ ਵਿਚ ਫੈਲਦੇ ਹੋਏ ਕਾਵਿ-ਧੁਨੀ ਦਾ ਰੂਪ ਧਾਰ ਜਾਂਦੇ ਹਨ।

ਇਸ ਕਾਵਿ-ਧੁਨੀ ਦੀ ਟੁਣਕਾਰ ਪਤਾ ਦੇਂਦੀ ਏ ਕਿ ਪ੍ਰਮਿੰਦਰਜੀਤ ਨੇ ਅੱਜੋਕੇ ਪਦਾਰਥਵਾਦੀ ਤੇ ਇਸ਼ਤਿਹਾਰਵਾਦੀ ਦੌਰ ਵਿਚ ਪਦਾਰਥਾਂ ਦੀ ਵਧਦੀ ਕੀਮਤ ਤੇ ਰਿਸ਼ਤਿਆਂ ਦੀ ਘਟਦੀ ਕਦਰ ਨੂੰ ਆਪਣੀ ਖਿਆਲ ਉਡਾਰੀ ਨਾਲ ਤੋਲਿਆ ਹੈ। ਤੇ ਤੋਲ ਕੇ ਇਹ ਵਿਚਾਰ ਦਿੱਤਾ ਹੈ ਕਿ ਚੀਜ਼ਾਂ ਦਾ ਮੁੱਲ ਘਟਾ ਕੇ ਵੇਚਣ ਦੀ ਪ੍ਰਕਿਰਿਆ ਦਾ ਨਾਂ ਸੇਲ ਹੈ। ਤੇ ਥਾਂ ਥਾਂ 'ਤੇ ਲੱਗੇ ਸੇਲ-ਬੈਨਰਾਂ ਤੋਂ ਵੰਨ-ਸੁਵੰਨੀਆਂ ਚੀਜ਼ਾਂ ਦੀ ਸੇਲ ਦਾ ਤਾਂ ਪਤਾ ਲੱਗ ਜਾਂਦਾ ਹੈ ਪਰ ਮਨੁੱਖ, ਮੁਹੱਬਤ, ਰਿਸ਼ਤੇ ਤੇ ਆਬਰੂ ਦੀ ਘਟ ਰਹੀ ਕੀਮਤ ਤੇ ਵਿਕਰੀ ਦਾ ਬੈਨਰ ਕਿਤੇ ਨਹੀਂ ਲੱਗਾ ਮਿਲਦਾ, ਜਦਕਿ ਇਹਨਾਂ ਦੀ ਪਦਾਰਥਾਂ ਦੇ ਮੁਕਾਬਲੇ ਜ਼ਿਆਦਾ ਘਟਦੀ ਕੀਮਤ ਤੇ ਜ਼ਿਆਦਾ ਵਿਕਰੀ, ਬਿਨਾਂ ਸੇਲ-ਬੈਨਰਾਂ ਤੋਂ ਹੀ ਹੋ ਰਹੀ ਹੈ। ਕਿਉਂ, ਗਿਰਝਾਂ ਰੂਪੀ ਮੌਕਾਪ੍ਰਸਤ, ਚਾਪਲੂਸ, ਸਵਾਰਥੀ, ਬੇਈਮਾਨ ਤੇ ਮੱਕਾਰ ਲੋਕ ਜਨ ਸਾਧਾਰਨ ਦਾ ਮਾਸ ਨੋਚ ਨੋਚ ਕੇ ਖਾਣ ਦੇ ਨਾਲ ਨਾਲ ਉਹਨਾਂ ਦਾ ਲਹੂ ਵੀ ਪੀਈ ਜਾਂਦੇ ਹਨ। ਏਸੇ ਲਈ ਤਾਂ ਪ੍ਰਮਿੰਦਰਜੀਤ ਦੀ ਕਵਿਤਾ ਜਨ ਸਾਧਾਰਨ ਦੀ ਫ਼ਿਕਰਮੰਦੀ ਨੂੰ ਪਰਨਾਈ ਹੋਈ ਹੈ। ਜਨ ਸਾਧਾਰਨ ਖਪਤਵਾਦ, ਅੱਤਵਾਦ, ਦੇਹਵਾਦ, ਬੇਰੁਜ਼ਗਾਰੀ, ਮਹਿੰਗਾਈ, ਮੌਕਾਪ੍ਰਸਤੀ ਜਿਹੇ ਘਾਤਕ ਸਮਿਆਂ 'ਚੋਂ ਗੁਜ਼ਰ ਰਿਹਾ ਹੈ ਤੇ ਉਸਦਾ ਬਚਾਉ ਬਾਹਰਮੁਖੀ ਅਤੇ ਅੰਤਰਮੁਖੀ ਸੰਘਰਸ਼ਾਂ ਨਾਲ ਹੀ ਹੋ ਸਕਦਾ ਹੈ। ਏਸੇ ਲਈ ਪ੍ਰਮਿੰਦਰਜੀਤ ਦੀ ਕਵਿਤਾ ਵਿਚ ਜਿੱਥੇ ਘਰਾਂ ਤੇ ਰਿਸ਼ਤਿਆਂ ਦੀ ਅਹਿਮੀਅਤ ਉੱਤੇ ਜ਼ੋਰ ਦਿੱਤਾ ਗਿਆ ਹੈ ਉੱਥੇ ਸਥਾਪਤ ਰਾਜ-ਪ੍ਰਬੰਧ ਦੀਆਂ ਕਾਲੀਆਂ ਕਰਤੂਤਾਂ ਨੂੰ ਨਕਾਰਿਆ ਵੀ ਗਿਆ ਹੈ।

ਪ੍ਰਮਿੰਦਰਜੀਤ ਦੀ ਕਵਿਤਾ ਨੇ ਬੰਦੇ ਦੀ ਦੇਹ ਨੂੰ ਤ੍ਰੈਕਾਲ-ਦਰਸ਼ੀ ਸਿੱਧ ਕੀਤਾ ਹੈ। ਬੰਦੇ ਨੂੰ ਸਮੇਂ ਨਾਲੋਂ ਵੱਡਾ ਮੰਨਿਆ ਹੈ। ਕਿਉਂਕਿ ਬੰਦਾ ਆਪਣੀ ਦੇਹ ਰਾਹੀਂ ਆਪਣੇ ਭੂਤ ਦੀਆਂ ਨਿੰਦਣਯੋਗ ਗੱਲਾਂ ਨੂੰ ਨਿੰਦ ਕੇ ਤੇ ਮੰਨਣਯੋਗ ਗੱਲਾਂ ਨੂੰ ਮੰਨ ਕੇ ਆਪਣੀ ਪਰੰਪਰਾ ਨੂੰ ਅਗਾਂਹ ਤੋਰੀ ਰੱਖ ਸਕਦਾ ਹੈ, ਵਰਤਮਾਨ ਛਿਣਾਂ 'ਚ ਘਟਦੇ ਅਮਾਨਵੀ ਕਾਰਨਾਮਿਆਂ ਦਾ ਮੂੰਹ ਤੋੜ ਸਕਦਾ ਹੈ ਅਤੇ ਸੁਹਣੇਰੇ ਭਵਿੱਖ ਦੇ ਸੁਪਨੇ ਉਣ ਸਕਦਾ ਹੈ। ਤੇ ਪ੍ਰਮਿੰਦਰਜੀਤ ਦਾ ਕਾਵਿ-ਪਾਤਰ ਇਹ ਸੱਭੋ ਕੁਝ ਕਰਦਾ ਹੈ। ਕਵਿਤਾ ਦੇ ਇਸ ਪਾਤਰ ਨੇ ਘਰ ਤੇ ਰਿਸ਼ਤਿਆਂ ਨਾਲ ਜੁੜਨ ਦੀ ਚੇਤਨਾ ਆਪਣੀ ਪਰੰਪਰਾ ਵਿਚੋਂ ਗ੍ਰਹਿਣ ਕੀਤੀ ਹੈ ਤਾਂ ਕਿ ਉਸਦਾ ਵਰਤਮਾਨ ਸੁਧਰ ਸਕੇ ਤੇ ਵਰਤਮਾਨ ਨੂੰ ਹੋਰ ਸੁਆਰਨ ਲਈ ਚੰਗੇਰੇ ਭਵਿੱਖਾਰਥੀ ਸੁਪਨਿਆਂ ਦੀ ਸਿਰਜਣਾ ਵੀ ਕੀਤੀ ਹੈ। ਘਰ, ਰਿਸ਼ਤੇ ਤੇ ਸੁਪਨੇ ਪ੍ਰਮਿੰਦਰਜੀਤ ਦੀ ਕਵਿਤਾ ਦੀ ਕਾਵਿਕ-ਸ਼ਕਤੀ ਹਨ ਤੇ ਏਸੇ ਸ਼ਕਤੀ ਸਹਾਰੇ ਉਸਨੇ ਆਪਣੇ ਆਲੇ-ਦੁਆਲੇ ਨੂੰ

ਮਿਣ-ਮਾਪ ਕੇ ਤੇ ਖੋਜ-ਖੁਰਚ ਕੇ ਸਾਕਾਰ ਕਰਦਿਆਂ ਇਹ ਸਿੱਟੇ ਕੱਢੇ ਹਨ ਕਿ ਬੰਦੇ ਨੂੰ ਆਪਣੀ ਸਮਰੱਥਾ ਅਨੁਸਾਰ ਹੀ ਸੁਪਨੇ ਸਿਰਜਣੇ ਚਾਹੀਦੇ ਹਨ ਤਾਂ ਹੀ ਉਹਨਾਂ ਦੀ ਪੂਰਤੀ ਹੋ ਸਕਦੀ ਹੈ, ਅਹਿਸਾਸ-ਮੁਕਤ ਜੀਵਨ ਅਜਿਹੇ ਬੰਜਰ ਸਮਾਨ ਹੈ ਜਿਸ ਵਿਚ ਸੁਪਨਿਆਂ ਦਾ ਬਾਗ਼ ਹਰਾ ਹੋਣ ਦੀ ਕਾਮਨਾ ਨਹੀਂ ਕੀਤੀ ਜਾ ਸਕਦੀ, ਕੋਈ ਵੀ ਰਿਸ਼ਤਾ ਖਰਾ ਜਾਂ ਖੋਟਾ ਨਹੀਂ ਹੁੰਦਾ ਬਲਕਿ ਰਿਸ਼ਤੇ ਨਿਭਾਉਣ ਲਈ ਵਰਤੀ ਤਰਕੀਬ ਦਾ ਸਹੀ ਜਾਂ ਗ਼ਲਤ ਹੋਣਾ ਇਹਨਾਂ ਦੇ ਖਰੇ ਜਾਂ ਖੋਟੇ ਹੋਣ ਦਾ ਪ੍ਰਮਾਣ ਬਣ ਜਾਂਦਾ ਹੈ, ਬੰਦੇ ਨੂੰ 'ਮੈਂ' ਦਾ ਮਖੌਟਾ ਲਾਹ ਕੇ ਆਪਣੇ 'ਸਵੈ' ਨੂੰ ਬੰਜਰ ਬਣਨੋਂ ਰੋਕਣਾ ਚਾਹੀਦਾ ਹੈ, ਬੰਦੇ ਦੀਆਂ ਆਦਤਾਂ ਹੀ ਉਸਦੇ ਜੀਵਨ ਦੀ ਉਸਾਰੀ ਕਰਦੀਆਂ ਹਨ, ਵਸਤਾਂ ਨੂੰ ਵਰਤਣਾ ਹੀ ਭੋਗ-ਵਿਲਾਸ ਨਹੀਂ ਅਖਵਾਉਂਦਾ ਬਲਕਿ ਉਹਨਾਂ ਪ੍ਰਤੀ ਸੋਚਣੀ ਤੇ ਤੱਕਣੀ ਵੀ ਭੋਗ-ਵਿਲਾਸ ਦੀ ਪ੍ਰਕਿਰਿਆ 'ਚ ਸ਼ਾਮਲ ਹੈ, ਦੇਹ ਤੋਂ ਪਾਰ ਜਾਣ ਦੇ ਅਹਿਸਾਸ ਦਾ ਨਾਂ ਮੁਹੱਬਤ ਹੈ...ਇਤਿਆਦਿ।

ਪ੍ਰਮਿੰਦਰਜੀਤ ਨੇ ਸ਼ਬਦਾਂ ਰਾਹੀਂ ਅਰਥਾਂ ਦੀ ਅਜਿਹੀ ਊਰਜਾ ਪੈਦਾ ਕੀਤੀ ਹੈ ਜੋ ਬੰਦੇ ਨੂੰ ਬੰਦਾ ਬਣਾਉਣ ਦੀ ਸਿੱਖਿਆ ਬਣਦੀ ਹੋਈ ਰੱਬ ਬਣੇ ਬੰਦੇ ਤੇ ਵਿਵਸਥਾ ਲਈ ਫਿਟਕਾਰ ਵੀ ਬਣ ਜਾਂਦੀ ਹੈ। ਮਨੁੱਖੀ ਕਾਇਆ ਦੀ ਸਿਰਜਣਾਤਮਕ ਸਮਰੱਥਾ ਦੀ ਥਾਹ ਪਾਉਂਦੀ ਇਹ ਕਾਵਿ-ਕਿਤਾਬ "ਪੁਸਤਕ ਸਗਲੀ ਕੁਦਰਤ" ਦਾ ਸੰਦੇਸ਼ ਵੀ ਦੇਂਦੀ ਹੈ। ਤੇ ਮਨੁੱਖੀ ਰਿਸ਼ਤਿਆਂ ਨੂੰ ਬੰਨ੍ਹਣ ਵਾਲੇ ਬੇਨਾਮ ਸਦੀਵੀ ਰਿਸ਼ਤਿਆਂ ਦੀ ਬਾਤ ਵੀ ਪਾਉਂਦੀ ਹੈ।○○ -ਚੰਦਰ ਮੋਹਨ

## ਫਲਾਈ ਓਵਰ [ਕਰਮ ਸਿੰਘ ਮਾਨ]

ਵਿਚਾਰ ਅਧੀਨ ਪੁਸਤਕ 'ਫਲਾਈ ਓਵਰ' (ਪੰਨੇ 118, ਮੁੱਲ 135, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ) ਪੰਜਾਬੀ ਕਹਾਣੀ ਨੂੰ ਪਹਿਲੇ ਹੀ ਤਿੰਨ ਕਹਾਣੀ ਸੰਗ੍ਰਹਿ ਪ੍ਰਦਾਨ ਕਰ ਚੁੱਕੇ ਪਰਵਾਸੀ ਪੰਜਾਬੀ ਕਹਾਣੀਕਾਰ ਕਰਮ ਸਿੰਘ ਮਾਨ ਦਾ ਨਵਾਂ ਕਹਾਣੀ ਸੰਗ੍ਰਹਿ ਹੈ, ਜਿਸ ਵਿਚ ਦਸ ਕਹਾਣੀਆਂ ਦਰਜ ਹਨ। ਕਰਮ ਸਿੰਘ ਮਾਨ ਦੀਆਂ ਸਮੁੱਚੀਆਂ ਕਹਾਣੀਆਂ ਆਵਾਸ ਤੇ ਪਰਵਾਸ ਦੇ ਬਹੁਭਾਂਤੀ ਵਸਤੂ-ਜਗਤ ਨਾਲ ਜੁੜੇ ਸਮੱਸਿਆਮੂਲਕ ਬਿਰਤਾਂਤ ਉਸਾਰਦੀਆਂ ਹਨ। ਇਹਨਾਂ ਕਹਾਣੀਆਂ ਦੀ ਰਚਨਾ-ਦ੍ਰਿਸ਼ਟੀ ਲੇਖਕ ਦੇ ਆਦਰਸ਼ਵਾਦੀ,ਮਾਨਵਵਾਦੀ ਦ੍ਰਿਸ਼ਟੀਕੋਣ ਨਾਲ ਵਾਬਸਤਾ ਹੈ। ਸਮੁੱਚੀਆਂ ਕਹਾਣੀਆਂ ਦਾ ਰਚਨਾ-ਪੈਟਰਨ ਲੇਖਕ ਦੇ ਸੂਚਨਾਵੀ ਵੇਰਵਿਆਂ, ਪਾਤਰਾਂ ਦੀ ਲਕੀਰੀ ਵੰਡ, ਯਥਾਰਥ ਮਾਹੌਲ-ਚਿਤਰਨ, ਆਦਰਸ਼ਵਾਦੀ ਅੰਤ ਆਦਿ ਨੂੰ ਇਕਹਿਰੀ ਬਿਰਤਾਂਤ ਦ੍ਰਿਸ਼ਟੀ ਦੁਆਰਾ ਪੇਸ਼ ਕਰਨ ਨਾਲ ਜੁੜਿਆ ਹੈ। ਇੰਝ ਕਰਮ ਸਿੰਘ ਮਾਨ ਦੀਆਂ ਕਹਾਣੀਆਂ ਪੂਰਬੀ ਸਭਿਆਚਾਰ ਦੇ ਜਗੀਰੂ ਰੂੜ੍ਹੀਵਾਦ ਤੇ ਪੱਛਮੀ ਕਲਚਰ ਦੀਆਂ ਖਪਤਵਾਦੀ ਰੁਚੀਆਂ ਤੋਂ ਉਤਪੰਨ ਰਿਸ਼ਤਿਆਂ ਦੇ ਵਿਗਠਨ ਨਾਲ ਜੁੜੀਆਂ ਉਲਝਣਾਂ ਨੂੰ ਪੇਸ਼ ਕਰਦੀਆਂ ਇਕਪਰਤੀ ਤੇ ਲਕੀਰੀ ਕਿਸਮ ਦੇ ਬਿਰਤਾਂਤ ਘੜਦੀਆਂ ਹਨ। ਪਾਤਰਾਂ ਦੀਆਂ ਪੂਰਵ ਨਿਸ਼ਚਿਤ ਵਿਚਾਰਧਾਰਕ ਹੱਦਬੰਦੀਆਂ, ਕਥਾ ਦਾ ਸੁਝਾਊ ਅੰਤ, ਬਿਰਤਾਂਤਕਾਰ ਦਾ ਕਥਾ-ਦਖਲ, ਵਿਚਾਰਧਾਰਾਈ ਨਿਸ਼ਚੇਵਾਦਤਾ, ਮਕਾਨਕੀ ਕਥਾ-ਘਾੜਤ ਆਦਿ ਕਾਰਨ ਲੇਖਕ ਦੀਆਂ ਕਹਾਣੀਆਂ ਬੇਸ਼ੱਕ ਮੁੱਢਲੀ ਪੰਜਾਬੀ ਕਹਾਣੀ ਦੇ ਬਿਰਤਾਂਤਕ ਪੈਟਰਨ ਦੀ ਸਿਮਰਤੀ ਉਜਾਗਰ ਕਰ ਦਿੰਦੀਆਂ ਹਨ। ਸਮਕਾਲ ਦੀ ਬਹੁਪਰਤੀ ਤੇ ਬਹੁਦਿਸ਼ਾਵੀ ਕਹਾਣੀ ਤੋਂ ਲੇਖਕ ਦੀਆਂ ਰਚਨਾਵਾਂ ਵਿੱਥ ਬਣਾਈ ਰਖਦੀਆਂ ਹਨ ਪਰ ਇਸ ਨਾਲ ਕਹਾਣੀ ਦੇ ਸਹਿਜ ਸੰਚਾਰ, ਜਨ-ਚੇਤਨਾ ਤਕ ਪਹੁੰਚ ਤੇ ਕਥਾ ਦੀ ਪਰੰਪਰਕ ਪੜ੍ਹਨਯੋਗਤਾ ਵਿਚ ਵਾਧਾ ਹੁੰਦਾ ਹੈ।

ਪੁਸਤਕ ਵਿਚ ਪਰਵਾਸੀ ਜੀਵਨ ਨਾਲ ਸੰਬੰਧਤ ਪੰਜ ਕਹਾਣੀਆਂ ਸ਼ਾਮਲ ਹਨ ਜਿਹਨਾਂ ਵਿਚ ਪਰਵਾਸ ਹੰਢਾਉਂਦੇ ਪੰਜਾਬੀ ਜੀਵਨ-ਯਥਾਰਥ ਦੇ ਮਸਲਿਆਂ ਦੇ ਨਾਲ ਨਾਲ ਇਹਨਾਂ ਪੂੰਜੀਵਾਦੀ ਦੇਸ਼ਾਂ ਦੀ ਸਮਾਜਕ ਪਤਨਸ਼ੀਲਤਾ, ਜੀਵਨ-ਮੁੱਲਾਂ ਤੇ ਰਿਸ਼ਤਿਆਂ ਦੀ ਵਿਗਠਨਤਾ ਤੇ ਉਪਭੋਗੀ ਰੁਚੀਆਂ ਨੂੰ ਬਿਰਤਾਂਤ ਦਾ ਕੇਂਦਰ ਬਣਾਇਆ ਗਿਆ ਹੈ। ਇਸ ਨਾਲ ਲੇਖਕ ਦੀ



ਇਹਨਾਂ ਵਿਕਸਤ ਤੇ ਖਪਤਵਾਦੀ ਦੇਸ਼ਾਂ ਦੀ ਸਮਾਜੀ-ਸਭਿਆਚਾਰਕ ਸਥਿਤੀ ਬਾਰੇ ਗਹਿਰਾ ਅਨੁਭਵ ਕਥਾ-ਘਾੜਤ ਦਾ ਮੂਲ ਪ੍ਰੇਰਕ ਬਣਦਾ ਹੈ। ਵਿਦੇਸ਼ੀ ਪਾਤਰਾਂ ਦੀਆਂ ਰੁਚੀਆਂ, ਮਾਨਸਿਕਤਾ, ਜੀਵਨ-ਵਿਚਾਰ ਤੇ ਭਾਸ਼ਾਈ ਚੇਤਨਾ ਨੂੰ ਲੇਖਕ ਨੇ ਕਥਾ-ਪ੍ਰਸੰਗਾਂ ਤੇ ਕਥਾ-ਮਾਹੌਲ ਦੇ ਅੰਗ-ਸੰਗ ਰੱਖ ਕੇ ਅਗਾਂਹਵਧੂ ਤੇ ਮਨੁੱਖਾਵਾਦੀ ਦ੍ਰਿਸ਼ਟੀ ਤੋਂ ਬਿਰਤਾਂਤ-ਘਾੜਤ ਦਾ ਅਮਲ ਨੇਪਰੇ ਚੜ੍ਹਾਇਆ ਹੈ। ਇਕੋ ਬਿਰਤਾਂਤ-ਪੈਟਰਨ ਤੇ ਕਥਾ-ਦ੍ਰਿਸ਼ਟੀ ਕਾਰਨ ਪਰਵਾਸੀ ਵਸਤੂ-ਯਥਾਰਥ ਦੇ ਮਰਦ ਤੇ ਔਰਤ ਪਾਤਰ ਸਮੁੱਚੀਆਂ ਕਹਾਣੀਆਂ ਵਿਚ ਇਕ ਚੇਨ ਬਣਾਉਂਦੇ ਹਨ। ਜਿਵੇਂ 'ਕੱਕਾ ਪੁੱਤ' ਕਹਾਣੀ ਵਿਚਲੀ ਰੋਹਿਣੀ ਮਤਰੇਏ ਪਿਤਾ ਦੇ ਜ਼ੁਲਮਾਂ ਤੋਂ ਦੁੱਖੀ ਹੋ ਕੇ ਕਤਲ ਕਰਦੀ ਹੈ, ਉਸਦਾ ਬੱਚਾ ਅਨਾਥ ਆਸ਼ਰਮਾਂ ਵਿਚ ਪਲਦਾ ਹੈ, ਜਿਸਨੂੰ ਦੀਪ ਨਾਂ ਦੀ ਆਦਰਸ਼ਵਾਦੀ ਕੁੜੀ ਗੋਦ ਲੈ ਲੈਂਦੀ ਹੈ। ਕਹਾਣੀ ਧਰਮ, ਨਸਲ, ਜਾਤ ਤੇ ਰੰਗ-ਭੇਦਾਂ ਦੇ ਪਾੜੇ ਤੋਂ ਉਪਜਦੀਆਂ ਮਾਨਸਿਕ ਵਿੱਥਾਂ ਦਾ ਲਕੀਰੀ ਬਿਰਤਾਂਤ ਹੈ। 'ਕੁੱਤੇ ਦਾ ਡਰ' ਕਹਾਣੀ ਦੀ ਨਾਇਕਾ ਮੀਨਾ ਵੀ ਮਰਦ ਪ੍ਰਧਾਨ ਸਮਾਜ ਵਿਚ ਮੁਸ਼ਕਲਾਂ ਤੇ ਤਾਹਨਿਆਂ ਭਰਿਆ ਨਾਰੀ ਜੀਵਨ ਜੀਊਂਦੀ ਹੈ। ਇੱਥੇ ਹਰਮੀਤ ਨਾਂ ਦੀ ਆਦਰਸ਼ਵਾਦੀ ਪਾਤਰ 'ਦੀਪ' ਨਾਂ ਦੀ ਪਾਤਰ ਦਾ ਹੀ ਗਲਪੀ ਵਿਸਥਾਰ ਹੈ। ਕਹਾਣੀ ਦਾ ਲਹਿਜਾ ਪ੍ਰਤੀਕਾਤਮਕ ਹੈ। 'ਜੈਨੀ ਆਸ਼ਰਮ' ਕਹਾਣੀ ਵਿਚ ਸਟੇਸੀ ਨਾਂ ਦੀ ਔਰਤ ਜੁਆਰੀ ਪਤੀ ਰੌਬਨ ਦੀ ਜੀਵਨ-ਸ਼ੈਲੀ ਤੋਂ ਤੰਗ ਰਹਿੰਦੀ ਹੈ। 'ਗ਼ਲਤ ਸੰਗਤ', 'ਅਨਾਥ ਆਸ਼ਰਮ' ਤੇ 'ਗੁੰਮਨਾਮ ਜੀਵਨ' ਕਹਾਣੀ ਦੇ ਬਿਰਤਾਂਤ ਪ੍ਰਸੰਗਾਂ ਨੂੰ ਦੁਖਾਂਤਕ ਚੇਤਨਾ ਵਾਲਾ ਬਣਾਈ ਰੱਖਦੇ ਹਨ। 'ਕੰਬਲ' ਕਹਾਣੀ ਦੀ ਲੋਰੀ ਨਾਂ ਦੀ ਔਰਤ ਅਲਪ ਘਟਨਾਵੀ-ਪਰਿਪੇਖ ਵਿਚ ਮਰਦ ਪ੍ਰਧਾਨ ਸਮਾਜ ਦੇ ਭਾਰੂ ਚਰਿੱਤਰ ਤਹਿਤ ਕਠਪੁਤਲੀ ਵਿਚਾਰ-ਚਿੰਤਨ ਵਿਚ ਉਲਝੀ ਦਿਸਦੀ ਹੈ। 'ਸੰਧੂਰ' ਨਾਂ ਦੀ ਕਹਾਣੀ ਵਿਚ ਰੋਜ਼ੀ ਤੇ ਕਲਪਨਾ ਨਾਂ ਦੀਆਂ ਔਰਤ-ਪਾਤਰਾਂ ਦਾ ਤਲਾਕਸ਼ੁਦਾ ਜੀਵਨ ਤੇ ਪਰਵਾਸੀ ਜੀਵਨ-ਯਥਾਰਥ ਰੂਪਮਾਨ ਹੋਇਆ ਹੈ। ਕਹਾਣੀ ਸੂਚਨਾਵੀ ਵੇਰਵਿਆਂ ਤੇ ਨਾਟਕੀ ਅੰਸ਼ਾਂ ਨਾਲ ਭਰਪੂਰ ਹੈ। ਇਹਨਾਂ ਕਹਾਣੀਆਂ ਵਿਚ ਔਰਤ ਦੀ ਮਾਨਸਿਕਤਾ ਦੀਆਂ ਵਿਭਿੰਨ ਪਰਤਾਂ ਨੂੰ ਲੇਖਕ ਨੇ ਆਪਣੇ ਗਲਪੀ-ਚਿੰਤਨ ਦਾ ਆਧਾਰ ਬਣਾਇਆ ਹੈ। ਕਹਾਣੀਆਂ ਦੇ ਪਾਤਰ ਵੀ ਪੂਰਵ ਨਿਸ਼ਚਿਤ ਚੌਖਟਿਆਂ ਦੀ ਕੈਦ ਵਿਚ ਰਹਿੰਦੇ ਹਨ।

ਬਾਕੀ ਕਹਾਣੀਆਂ ਵਿਚ 'ਪੱਕਾ ਪੈਂਚਰ' ਕਹਾਣੀ ਪੇਂਡੂ ਪੰਜਾਬੀ ਰਹਿਤਲ ਵਿਚ ਔਰਤ ਦੇ ਸੰਸਕ੍ਰਿਤਕ ਦਮਨ ਦਾ ਰੋਚਿਕ ਬਿਰਤਾਂਤ ਹੈ। ਕਹਾਣੀ ਦਾ ਮਰਦ ਪਾਤਰ ਸੁੱਚਾ ਵੈਲੀ-ਚੇਤਨਾ ਵਾਲਾ ਪਾਤਰ ਹੈ ਜਿਹੜਾ ਜਗੀਰੋ ਨਾਂ ਦੀ ਔਰਤ ਨੂੰ ਉਧਾਲ ਲੈਂਦਾ ਹੈ। ਜੋ ਪਿੱਛੋਂ ਔਲਾਦ, ਜ਼ਮੀਨ ਦੀ ਪ੍ਰਾਪਤੀ ਲਈ ਸੰਘਰਸ਼ ਕਰਦੀ ਅਦਾਲਤੀ ਨਿਆਂ ਦਾ ਸਹਾਰਾ ਲੈਂਦੀ ਹੈ। ਲੇਖਕ ਡੀ. ਐਨ. ਏ. ਦੀਆਂ ਕਾਢਾਂ ਦੇ ਮਨੁੱਖੀ ਜੀਵਨ 'ਤੇ ਪਏ ਪ੍ਰਭਾਵਾਂ ਨੂੰ ਵੀ ਵਿਉਂਤਣ ਦਾ ਯਤਨ ਕਰਦਾ ਹੈ। 'ਕੱਚਾ ਆਵਾ' ਕਹਾਣੀ ਧਰਮ ਦੇ ਸਿਧਾਂਤ ਤੇ ਵਿਹਾਰ ਦੀ ਵਿੱਥ ਦਰਸਾਂਦੀ ਹੈ। ਗੁਰਮੁਖ ਸਿੰਘ ਦਾ ਪਰਿਵਾਰ ਧੀ ਦੇ ਕੱਚੇ-ਪੱਕੇ ਵਿਆਹ ਲਈ ਤਰਲੋਮੱਛੀ ਹੁੰਦਾ ਧਰਮ, ਪਰੰਪਰਾ ਤੇ ਜੀਵਨ-ਮੁੱਲਾਂ ਦੀਆਂ ਧੱਜੀਆਂ ਉਡਾਉਂਦਾ ਹੈ। 'ਵਾਪਸੀ' ਕਹਾਣੀ ਵਿਚ ਮੁੱਖ ਪਾਤਰ ਅਜੀਤ ਆਪਣੀ ਪਤਨੀ ਤੋਂ ਲੁਕ-ਛਿਪ ਕੇ ਪ੍ਰੇਮਿਕਾ ਨੂੰ ਵਰ੍ਹਿਆ ਪਿੱਛੋਂ ਮਿਲਣ ਜਾਂਦਾ ਮਾਨਸਿਕ ਡਾਵਾਂਡੋਲਤਾ ਦਾ ਸ਼ਿਕਾਰ ਰਹਿੰਦਾ ਹੈ। ਪਾਤਰ ਦੀ ਬੱਸ-ਯਾਤਰਾ ਦੌਰਾਨ ਮਨੋ-ਭੂਮੀ 'ਤੇ ਉਸਰਿਆ ਬਿਰਤਾਂਤ ਪ੍ਰਤੀਕਮੁਖੀ ਕਿਸਮ ਦਾ ਹੈ। ਇਸੇ ਮਾਨਸਿਕ ਦਵੰਦਤਾ ਪਿੱਛੋਂ ਮੁੱਖ ਪਾਤਰ ਦਾ ਘਰ ਨੂੰ ਵਾਪਸ ਮੁੜਨਾ ਲੇਖਕ ਦੇ ਆਦਰਸ਼ਵਾਦੀ ਚਿੰਤਨ ਦਾ ਪ੍ਰਗਟਾਵਾ ਹੈ। 'ਫਲਾਈ ਓਵਰ' ਕਹਾਣੀ ਮਜ਼ਦੂਰ ਔਰਤਾਂ ਤੇ ਬੱਚਿਆਂ ਦਾ ਭਾਵੁਕ ਬਿਰਤਾਂਤ ਹੈ। ਅਮੀਰ ਸ਼੍ਰੇਣੀ ਦੀ ਵਿਲਾਸਤਾ ਤੇ ਮਜ਼ਦੂਰਾਂ ਦਾ ਦਰਦਨਾਕ ਚਿਤਰਣ ਕਹਾਣੀ ਦੇ ਤੁਲਨਾਤਮਕ ਪਰਿਪੇਖ ਵਿਚ ਉਸਾਰਿਆ ਗਿਆ ਹੈ। 'ਤਾਇਆ ਸੂਰਤ ਸਿੰਘ' ਕਹਾਣੀ ਪੇਂਡੂ ਛੜੇ ਪਾਤਰ ਦੀ ਮਾਨਸਿਕਤਾ ਤੇ ਸਮਾਜਕ ਸਥਿਤੀ ਨਾਲ ਜੁੜੀ ਪਾਤਰ

ਪ੍ਰਧਾਨ ਕਹਾਣੀ ਹੈ।

ਉਪਰੋਕਤ ਕਹਾਣੀਆਂ ਵਿਚਲੀ ਵਿਲੱਖਣਤਾ ਇਹ ਹੈ ਕਿ ਇਹਨਾਂ ਰਾਹੀਂ ਸਮਾਜਕ, ਆਰਥਿਕ ਤੇ ਸਭਿਆਚਾਰਕ ਸੰਕਟ ਭੋਗਦੇ ਪਾਤਰਾਂ ਦੇ ਬੱਚਿਆਂ ਦੀ ਤਰਸਯੋਗ ਸਥਿਤੀ ਵੀ ਰੂਪਮਾਨ ਹੁੰਦੀ ਹੈ। ਪੰਜਾਬੀ ਕਹਾਣੀ ਦੀ ਇਕ ਘਾਟ ਹੈ ਕਿ ਇਸ ਅੰਦਰ ਨੌਜੁਆਨ, ਅਧਖੜ ਤੇ ਵਡੇਰੀ ਉਮਰ ਦੇ ਪਾਤਰ ਬਿਰਤਾਂਤ ਦਾ ਵੱਡਾ ਹਿੱਸਾ ਮੱਲੀ ਰੱਖਦੇ ਹਨ। ਬਾਲ ਮਨਾਂ ਦੀ ਮਾਨਸਿਕਤਾ ਤੇ ਪ੍ਰਭਾਵਤ ਸਥਿਤੀ ਵੀ ਫੜਨ ਦੀ ਲੋੜ ਹੈ। ਕਰਮ ਸਿੰਘ ਮਾਨ ਦੀਆਂ ਕਥਾਵਾਂ ਆਪਣੇ ਸਿਧਾਂਤਗਤ ਦੋਸ਼ਾਂ ਦੇ ਬਾਵਜੂਦ ਆਈਜਕ, ਗੋਪੀ, ਗੋਰੀ, ਮਰਿੰਡਾ ਸਮੇਤ ਹੋਰ ਬਾਲ-ਪਾਤਰਾਂ ਦੀ ਸੰਕਟਸ਼ੀਲ ਸਥਿਤੀ ਨੂੰ ਵੀ ਪੇਸ਼ ਕਰਦੀਆਂ ਹਨ।

ਕਹਾਣੀਆਂ ਦਾ ਭਾਸ਼ਾਈ ਪ੍ਰਸੰਗ ਪਾਤਰਾਂ ਦੀ ਬਿਰਤਾਂਤਕ ਸਥਿਤੀ ਤੇ ਕਥਾ-ਮਾਹੌਲ ਅਨੁਸਾਰ ਹੈ। ਵਾਰਤਾਲਾਪ ਰੌਚਿਕ ਹਨ। ਲੇਖਕ ਨੂੰ ਕਹਾਣੀ-ਘਾੜਤ, ਪਾਤਰ-ਉਸਾਰੀ ਤੇ ਕਥਾ-ਅੰਤ ਬਾਰੇ ਸੁਚੇਤ ਹੋਣ ਦੀ ਲੋੜ ਹੈ।○○

**-ਜੇ.ਬੀ.ਸੇਖੋਂ**

## ਮੰਥਨ [ਅਸ਼ਵਨੀ ਬਾਗੜੀਆਂ]

ਨਵੇਂ ਪੰਜਾਬੀ ਕਹਾਣੀਕਾਰ ਨਵੀਆਂ ਅੰਤਰ-ਦ੍ਰਿਸ਼ਟੀਆਂ ਰਾਹੀਂ ਮਨੁੱਖੀ ਸਮਾਜ ਤੇ ਇਸ ਦੇ ਅੰਤਰਗਤ ਬਣਦੇ ਵਿਗਸਦੇ ਤੇ ਟੁੱਟਦੇ ਮਨੁੱਖੀ ਰਿਸ਼ਤਿਆਂ ਦੀਆਂ ਵਿਭਿੰਨ ਸੂਖ਼ਮ ਪਰਤਾਂ ਤੇ ਰਮਜ਼ਾਂ ਦੇ ਵਿਵੇਕ ਦੀ ਨਿਸ਼ਾਨਦੇਹੀ ਕਰਦੇ ਹੋਏ, ਮਨੁੱਖੀ ਹੋਂਦ ਦੇ ਅਰਥਾਂ ਨੂੰ ਤਲਾਸ਼ਣ ਦਾ ਯਤਨ ਕਰਦੀਆਂ ਕਹਾਣੀਆਂ ਸਿਰਜਣ ਦੇ ਸਮਰੱਥ ਹੋ ਸਕੇ ਹਨ। ਇਸੇ ਤਰ੍ਹਾਂ ਦੀਆਂ ਸੰਭਾਵਨਾਵਾਂ ਭਰਪੂਰ ਇਕ ਨਵੇਂ ਕਹਾਣੀਕਾਰ ਅਸ਼ਵਨੀ ਬਾਗੜੀਆਂ ਨੇ ਆਪਣੇ ਪਲੇਠੇ ਕਹਾਣੀ ਸੰਗ੍ਰਹਿ *ਮੰਥਨ* (ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, ਪੰਨੇ 115, ਮੁੱਲ 130 ਰੁਪਏ) ਨਾਲ ਪੰਜਾਬੀ ਸਾਹਿਤ-ਜਗਤ ਵਿਚ ਪ੍ਰਵੇਸ਼ ਕੀਤਾ ਹੈ। ਇਸ ਸੰਗ੍ਰਹਿ ਵਿਚ ਚਾਰ ਸਮਕਾਲੀ ਕਹਾਣੀਕਾਰਾਂ ਦੇ ਅਸ਼ੀਰਵਾਦੀ ਸ਼ਬਦਾਂ ਸਮੇਤ ਕੁੱਲ ਗਿਆਰਾਂ ਕਹਾਣੀਆਂ ਸ਼ਾਮਲ ਕੀਤੀਆਂ ਗਈਆਂ ਹਨ।

ਪੁਸਤਕ ਦੀ ਪਹਿਲੀ ਕਹਾਣੀ 'ਤਲਾਸ਼' ਮਨੁੱਖੀ ਮਨ ਦੀ ਖੁਸ਼ੀ ਦੇ ਮੂਲ ਸਰੋਤਾਂ ਨੂੰ ਅਣਗੌਲ਼ਿਆਂ ਕਰਕੇ ਹੋ ਰਹੇ ਅੰਧਾ-ਧੁੰਦ ਪਦਾਰਥਕ ਵਿਕਾਸ 'ਤੇ ਪ੍ਰਸ਼ਨ-ਚਿੰਨ੍ਹ ਲਗਾਉਂਦੀ ਹੈ। ਕਈ ਵਾਰ ਮਨੁੱਖ ਦੁਆਰਾ ਹੱਡ-ਭੰਨਵੀਂ ਮਿਹਨਤ ਨਾਲ ਕੀਤੀਆਂ ਪ੍ਰਾਪਤੀਆਂ, ਉਸਨੂੰ ਉਹ ਆਤਮਿਕ ਖੇੜਾ ਤੇ ਸਕੂਨ ਪ੍ਰਦਾਨ ਨਹੀਂ ਕਰਦੀਆਂ, ਜਿਹਨਾਂ ਦੀ ਪ੍ਰਾਪਤੀ ਲਈ ਉਹ ਦੇਰ ਤੋਂ ਲਗਾਤਾਰ ਤਾਂਘ ਰਿਹਾ ਹੁੰਦਾ ਹੈ। ਪਦਾਰਥਕ ਤਰੱਕੀ ਜਾਂ ਪ੍ਰਾਪਤੀਆਂ ਦਾ ਮਨ ਦੀਆਂ ਖੁਸ਼ੀਆਂ ਤੇ ਖੇੜੇ ਨਾਲ ਕੋਈ ਸਿੱਧਾ ਅਨੁਪਾਤੀ ਸੰਬੰਧ ਨਹੀਂ ਮਿਥਿਆ ਜਾ ਸਕਦਾ। ਇਸ ਪ੍ਰਸੰਗ ਵਿਚ 'ਤਲਾਸ਼' ਕਹਾਣੀ ਦੇ 'ਮੈਂ' ਪਾਤਰ ਦੇ ਖ਼ਿਆਲ ਮਨ ਤੇ ਪਦਾਰਥ ਦੇ ਅੰਤਰ-ਸੰਬੰਧਾਂ ਜਾਂ ਦਵੰਦਾਂ ਬਾਰੇ ਪਾਠਕਾਂ ਨੂੰ ਪੁਨਰ-ਵਿਚਾਰ ਕਰਨ ਲਈ ਪ੍ਰੇਰਦੇ ਜਾਪਦੇ ਹਨ।

'ਮਹਿਕ ਮਰਦੀ ਨਹੀਂ' ਅਤੇ 'ਮੰਥਨ' ਕਹਾਣੀਆਂ ਅਣ-ਪਰਿਭਾਸ਼ਤ ਮਨੁੱਖੀ ਰਿਸ਼ਤਿਆਂ ਦੀਆਂ ਸੂਖ਼ਮ ਪਰ ਮਜ਼ਬੂਤ ਤੰਦਾਂ ਦੁਆਲੇ ਉਸਾਰੀਆਂ ਗਈਆਂ ਹਨ। ਮਨੁੱਖ ਦੁਆਰਾ ਸਹਿਜ ਸੁਭਾਵਕ, ਸਵੈ ਸਿਰਜਤ ਰਿਸ਼ਤੇ ਪਰਿਵਾਰ ਤੇ ਸਮਾਜ ਦੁਆਰਾ ਸਿਰਜੇ ਗਏ ਰਿਸ਼ਤਿਆਂ ਨਾਲੋਂ ਵਧੇਰੇ ਸੁਖਦਾਇਕ, ਹੰਢਣਸਾਰ ਤੇ ਵਿਸ਼ਾਲ ਹੋਣ ਦੀਆਂ ਸੰਭਾਵਨਾਵਾਂ ਬਣੀਆਂ ਰਹਿੰਦੀਆਂ ਹਨ।

ਪੰਜਾਬੀਆਂ ਅੰਦਰ ਆਪਣੀਆਂ ਧੀਆਂ ਤਕ ਨੂੰ ਜ਼ਰੀਆ ਬਣਾ ਕੇ ਵਿਦੇਸ਼ ਵਸਣ ਦੀ ਲਾਲਸਾ ਇਕ ਗੰਭੀਰ ਸੰਕਟ ਦਾ ਰੂਪ ਧਾਰਦੀ ਜਾ ਰਹੀ ਹੈ। ਇਸ ਮੰਤਵ ਦੀ ਪੂਰਤੀ ਹਿਤ ਉਹ ਕਿਸੇ ਵੀ ਨਿਘਾਰ ਤਕ ਜਾ ਕੇ ਸਮਝੌਤਾ ਕਰਨ ਲਈ ਤਿਆਰ ਹੋ ਜਾਂਦੇ ਹਨ। ਪੰਜਾਬੀਆਂ ਦੀ ਇਸੇ ਲਾਲਸਾ ਦਾ ਫ਼ਾਇਦਾ ਉਠਾਉਂਦੇ ਹੋਏ ਵਿਦੇਸ਼ੀ ਲਾੜੇ ਅਨਭੋਲ ਪੰਜਾਬੀ ਮੁਟਿਆਰਾਂ ਦੇ ਸੁਪਨਿਆਂ ਤੇ



ਸੱਧਰਾਂ ਨਾਲ ਖੇਡਦੇ ਹੋਏ ਸਮਾਜਕ ਰਿਸ਼ਤਿਆਂ ਨੂੰ ਕਲੰਕਤ ਕਰਨ ਦੇ ਭਾਗੀ ਬਣ ਜਾਂਦੇ ਹਨ। ਇਸੇ ਸੰਕਟ ਨੂੰ ਰਚਨਾਕਾਰ ਨੇ ਆਪਣੀ ਕਹਾਣੀ 'ਸਭ ਕੁਝ ਠੀਕ ਹੈ...?' ਰਾਹੀਂ ਪੇਸ਼ ਕਰਨ ਦਾ ਯਤਨ ਕੀਤਾ ਹੈ। ਕਹਾਣੀ ਦੇ ਬਿਰਤਾਂਤ ਅਨੁਸਾਰ ਇਕ ਸਾਧਾਰਨ ਪਰਿਵਾਰ ਦਾ ਮੁਖੀ ਕਰਤਾਰਾ ਆਪਣੀ ਭੈਣ ਬੰਤੋ ਦੁਆਰਾ ਆਪਣੀ ਅੱਲ੍ਹੜ ਧੀ ਗੁੱਡੋ ਦਾ ਰਿਸ਼ਤਾ ਵਿਦੇਸ਼ੀ ਲਾੜੇ ਲਈ ਮੰਗਣ ਵੇਲੇ ਸੋਚਦਾ ਹੈ ਕਿ "ਵਾਹਿਗੁਰੂ ਦੀ ਮਿਹਰ ਹੋ ਜਾਵੇ ਤਾਂ ਇਹ ਰਿਸ਼ਤਾ ਸਿਰੇ ਚੜ੍ਹ ਜਾਵੇ। ਫੇਰ ਤਾਂ ਗੁੱਡੋ ਸਾਰੇ ਟੱਬਰ ਦੇ ਵਾਰੇ-ਨਿਆਰੇ ਕਰ ਦਿਊ।" ਪਰੰਤੂ ਕਹਾਣੀ ਦੇ ਅਖ਼ੀਰ ਵਿਚ ਸਪਸ਼ਟ ਹੁੰਦਾ ਹੈ ਕਿ ਵਿਦੇਸ਼ੀ ਲਾੜਾ ਗੁਰਦਿਆਂ ਦੇ ਗੰਭੀਰ ਰੋਗ ਤੋਂ ਪੀੜਤ ਹੋਣ ਕਾਰਨ, ਉਸਦਾ ਇਕ ਗੁਰਦਾ ਪ੍ਰਾਪਤ ਕਰਨ ਲਈ ਗੁੱਡੋ ਨੂੰ ਵਿਆਹ ਕੇ ਵਿਦੇਸ਼ ਲਿਜਾਂਦਾ ਹੈ। ਵਿਦੇਸ਼ਾਂ ਵਿਚ ਪਹੁੰਚਣ ਲਈ ਇਸ ਕਹਾਣੀ ਵਿਚਲੀ ਸਮੱਸਿਆ ਤੋਂ ਵੀ ਕਿਤੇ ਗੰਭੀਰ ਵਰਤਾਰੇ ਪੰਜਾਬੀ ਸਮਾਜ ਵਿਚ ਪ੍ਰਚਲਤ ਹੋ ਰਹੇ ਹਨ ਜਿਹੜੇ ਪੰਜਾਬੀ ਸਭਿਆਚਾਰ ਨੂੰ ਕਲੰਕਤ ਤੇ ਸ਼ਰਮਿੰਦਾ ਕਰਨ ਦਾ ਕਾਰਨ ਬਣ ਜਾਂਦੇ ਹਨ।

ਆਮ ਤੌਰ 'ਤੇ ਬਹੁਤੇ ਸਮਕਾਲੀ ਸਮਾਜਕ ਸੰਕਟਾਂ ਦਾ ਮੂਲ ਕਾਰਨ ਮਨੁੱਖੀ ਰਿਸ਼ਤਿਆਂ ਤੇ ਖ਼ਾਸ ਕਰਕੇ ਪਤੀ-ਪਤਨੀ ਦੇ ਪ੍ਰਵਾਣਤ ਸੰਬੰਧਾਂ ਦੀ ਤੰਦ ਦਾ ਉਲਝਣਾ ਮੰਨਿਆ ਜਾ ਸਕਦਾ ਹੈ। ਮਨੁੱਖੀ ਰਿਸ਼ਤਿਆਂ ਦੀ ਇਸ ਬੁਨਿਆਦੀ ਤੰਦ ਦੇ ਅਨੁਸਾਰੀ ਹੀ ਸਮਾਜਕ ਤੰਦਰੁਸਤੀ ਹੋ ਸਕਦੀ ਹੈ। ਇਸ ਪ੍ਰਸੰਗ ਵਿਚ 'ਤੰਦ' ਕਹਾਣੀ ਨੂੰ ਇਸ ਸੰਗ੍ਰਹਿ ਦੀ ਸਭ ਤੋਂ ਖ਼ੂਬਸੂਰਤ ਤੇ ਪ੍ਰਭਾਵਸ਼ਾਲੀ ਕਹਾਣੀ ਕਿਹਾ ਜਾ ਸਕਦਾ ਹੈ। ਇਸ ਕਹਾਣੀ ਦੀ ਮੁੱਖ ਪਾਤਰ 'ਨਿਧੀ', ਪਤੀ ਪਤਨੀ ਦੇ ਰਿਸ਼ਤੇ ਵਿਚਲੀ ਭਰੋਸੇਯੋਗਤਾ ਤੇ ਪਵਿੱਤਰਤਾ ਦੀ ਤੰਦ ਨੂੰ ਕਾਇਮ ਰੱਖਣ ਸਦਕਾ ਇਕ ਸ਼ਕਤੀਸ਼ਾਲੀ, ਸਨਮਾਨਯੋਗ ਔਰਤ ਦੇ ਰੂਪ ਵਿਚ ਸਥਾਪਤ ਹੋਣ ਵਿਚ ਸਫਲ ਹੋ ਜਾਂਦੀ ਹੈ।

ਇਸ ਸੰਗ੍ਰਹਿ ਦੀਆਂ ਤਿੰਨ ਕਹਾਣੀਆਂ, 'ਰੇਤ 'ਤੇ ਉਕਰੇ ਸੁਪਨੇ', 'ਮਾਂ' ਅਤੇ 'ਤਮਾਸ਼ਾ' ਆਰਥਿਕ ਤੰਗੀਆਂ ਦੀ ਵਲੂੰਧਰੀ ਮਾਨਸਿਕਤਾ ਦੇ ਬਾਵਜੂਦ ਮਨੁੱਖ ਦੁਆਰਾ ਆਪਣੀ ਅਣਖ ਤੇ ਗੌਰਵ ਨੂੰ ਹਰ ਕੀਮਤ 'ਤੇ ਕਾਇਮ ਰੱਖਣ ਦੀ ਤਾਂਘ ਦਾ ਖ਼ੂਬਸੂਰਤ ਬਿਰਤਾਂਤ ਪੇਸ਼ ਕਰਦੀਆਂ ਹਨ। 'ਰੇਤ 'ਤੇ ਉਕਰੇ ਸੁਪਨੇ' ਕਹਾਣੀ ਆਰਥਿਕ ਥੁੜਾਂ ਤੇ ਬੇਵਸੀ ਦੇ ਬਾਵਜੂਦ ਆਪਣੇ ਛੋਟੇ ਛੋਟੇ ਸੁਪਨਿਆਂ ਨੂੰ ਸਾਕਾਰ ਕਰਨ ਲਈ ਲਗਾਤਾਰ ਜੂਝਦੇ ਮਨੁੱਖ ਦਾ ਬਿਰਤਾਂਤ ਸਿਰਜਦੀ ਹੈ। ਫੱਤੇ ਵਰਗੇ ਉਤਸ਼ਾਹੀ ਤੇ ਸਿਰੜੀ ਮਨੁੱਖ ਹੀ ਜੀਵਨ ਦੇ ਅਸਲੀ ਨਾਇਕ ਬਣਨ ਦੀ ਸਮਰੱਥਾ, ਸਬਰ ਤੇ ਅਧਿਕਾਰ ਰੱਖਦੇ ਹਨ। ਇਹ ਕਹਾਣੀ ਉਹਨਾਂ ਦੇ 'ਰੇਤ 'ਤੇ ਉਕਰੇ ਸੁਪਨੇ' ਹਵਾਵਾਂ ਉੱਪਰ ਵੀ ਉਕਰੇ ਜਾਣ ਦੀ ਆਸ ਜਗਾਉਂਦੀ ਹੈ।

ਔਰਤ ਨੂੰ ਇਕ ਮਾਂ ਵਜੋਂ ਸਭ ਤੋਂ ਉੱਚਾ ਤੇ ਵੱਡਾ ਰੁਤਬਾ ਪ੍ਰਾਪਤ ਹੈ। ਪਰੰਤੂ ਇਸ ਸੰਗ੍ਰਹਿ ਵਿਚਲੀ 'ਮਾਂ' ਦੀ ਮੁੱਖ ਪਾਤਰ ਸੀਬੋ, ਮਾਂ ਨਾਲੋਂ ਪਤਨੀ ਦੇ ਰੂਪ ਵਿਚ ਹੋਰ ਵੀ ਜ਼ਿਆਦਾ ਆਦਰਸ਼ਕ ਤੇ ਪ੍ਰਭਾਵਸ਼ਾਲੀ ਨਜ਼ਰ ਆਉਂਦੀ ਹੈ। ਮਾਂ ਵਜੋਂ ਤਾਂ ਉਹ ਮਾਂ ਦੇ ਪਹਿਲਾਂ ਹੀ ਸਥਾਪਤ ਬਿੰਬ ਦਾ ਦੁਹਰਾਉ ਮਾਤਰ ਜਾਪਦੀ ਹੈ ਪਰੰਤੂ ਪਤਨੀ ਵਜੋਂ ਉਹ ਪੰਜਾਬੀ ਸਭਿਆਚਾਰ ਦੇ ਅਨੁਸਾਰੀ, ਇਕ ਨਿਆਰੀ ਤੇ ਸਚਿਆਰੀ ਔਰਤ ਦਾ ਬਿੰਬ ਸਥਾਪਤ ਕਰਦੀ ਹੈ। ਸਮਕਾਲੀ ਸਾਹਿਤ ਵਿਚ ਆਮ ਤੌਰ 'ਤੇ ਔਰਤ ਦੇ ਅਜਿਹੇ ਬਿੰਬ ਦਾ ਵਿਗਠਨ ਹੋ ਗਿਆ ਜਾਪਦਾ ਹੈ। ਇਸ ਲਈ ਇਕ ਪਤਨੀ ਵਜੋਂ ਔਰਤ ਦੇ ਸਾਰਥਕ ਬਿੰਬ ਦੀ ਪੁਨਰ-ਸੁਰਜੀਤੀ ਲਈ ਲੇਖਕ ਵੱਲੋਂ ਕੀਤਾ ਗਿਆ ਯਤਨ ਸ਼ਲਾਘਾਯੋਗ ਹੈ।

ਪੰਜਾਬ ਦੀ ਨੌਜਵਾਨ ਪੀੜ੍ਹੀ ਦਾ ਕੁਰਾਹੇ ਪੈ ਕੇ ਆਪ ਹੀ ਆਪਣਾ ਤਮਾਸ਼ਾ ਬਣ ਜਾਣ ਦੀ ਤਰਾਸਦੀ 'ਤਮਾਸ਼ਾ' ਕਹਾਣੀ ਰਾਹੀਂ ਪੇਸ਼ ਕੀਤੀ ਗਈ ਹੈ। ਬੇਸ਼ੱਕ ਲੇਖਕ ਦੁਆਰਾ ਕਹਾਣੀ ਵਿਚ ਦਿੱਤੇ ਗਏ ਭਾਸ਼ਣਮਈ ਵੇਰਵੇ ਮਹੱਤਵਪੂਰਨ ਵਿਸ਼ੇ ਨੂੰ ਪੇਤਲਾ ਕਰਨ ਦਾ ਕਾਰਨ ਬਣਦੇ ਹਨ, ਫਿਰ ਵੀ ਇਸ ਕਹਾਣੀ ਦਾ ਮਹੱਤਵ ਪਾਠਕ ਨੂੰ ਆਪਣੇ ਤੇ ਦੇਸ਼ ਦੇ ਭਵਿੱਖ ਬਾਰੇ ਚਿੰਤਨ ਤੇ ਚਿੰਤਾ ਕਰਨ ਦਾ ਮਾਧਿਅਮ ਬਣਨ ਵਿਚ ਨਿਹਿਤ ਹੈ।

ਜੀਵਨ ਦੇ ਕਿਸੇ ਵੀ ਖੇਤਰ ਵਿਚ ਨਿਰੰਤਰ ਸਾਧਨਾ ਕਰਦੇ ਹੋਏ, ਕਿਸੇ ਵਿਅਕਤੀ

ਅੰਦਰ ਪ੍ਰਸ਼ੰਸਾ ਜਾਂ ਸਥਾਪਤੀ ਦੀ ਤਾਂਘ ਜਾਗਣਾ ਇਕ ਕੁਦਰਤੀ ਵਰਤਾਰਾ ਮੰਨਿਆ ਜਾ ਸਕਦਾ ਹੈ। ਪਰੰਤੂ ਪਹਿਲੇ ਹੀ ਕਹਾਣੀ ਸੰਗ੍ਰਹਿ ਵਿਚ 'ਰੂਬਰੂ' ਵਰਗੀ ਕਹਾਣੀ ਸ਼ਾਮਲ ਕਰਕੇ ਲੇਖਕ ਅਜਿਹੀ ਤਾਂਘ ਪ੍ਰਤਿ ਬੇਲੋੜੀ ਕਾਹਲ਼ ਦਾ ਪ੍ਰਗਟਾਵਾ ਕਰਦਾ ਜਾਪਦਾ ਹੈ। ਕਥਾਗਤ ਤੇ ਕਲਾਤਮਕ ਖ਼ੂਬੀਆਂ ਪੱਖੋਂ ਵੀ ਇਹ ਸੰਗ੍ਰਹਿ ਦੀ ਸਭ ਤੋਂ ਕਮਜ਼ੋਰ ਕਹਾਣੀ ਮੰਨੀ ਜਾ ਸਕਦੀ ਹੈ। ਸ਼ਾਇਦ ਇਸ ਕਾਹਲ ਸਦਕਾ ਹੀ ਲੇਖਕ ਉਸਾਰੂ, ਸਾਰਥਕ ਸੁਰ ਵਾਲੀਆਂ ਕਹਾਣੀਆਂ ਲਿਖਦਾ-ਲਿਖਦਾ 'ਕਰਜ਼' ਕਹਾਣੀ ਵੀ ਘੜ ਬੈਠਦਾ ਹੈ। ਲਾਜ਼ਮੀ ਨਹੀਂ ਹੁੰਦਾ ਕਿ ਜੀਵਨ ਵਿਚ ਵਾਪਰੀ ਹਰ ਸੁਖਾਵੀਂ- ਅਣਸੁਖਾਵੀਂ ਘਟਨਾ ਸਾਹਿਤ ਦਾ ਵਿਸ਼ਾ-ਵਸਤੂ ਬਣਨ ਦੀ ਯੋਗਤਾ ਰੱਖਦੀ ਹੋਵੇ।

ਸਾਹਿਤ-ਸਿਰਜਣਾ ਵਿਚ ਹੀ ਨਹੀਂ ਬਲਕਿ ਪੰਜਾਬੀ ਪ੍ਰਕਾਸ਼ਨ ਵਿਚੋਂ ਵੀ ਬੇਲੋੜੀ ਕਾਹਲ਼ ਤੇ ਗ਼ੈਰ-ਸੰਜੀਦਗੀ ਅਜੇ ਵੀ ਦ੍ਰਿਸ਼ਟੀਗੋਚਰ ਹੋ ਰਹੀ ਹੈ। ਇਥੋਂ ਤਕ ਕਿ ਪੰਜਾਬੀ ਪੁਸਤਕਾਂ ਵਿਚ ਸ਼ਬਦ-ਜੋੜਾਂ ਦੇ ਨਾਲ ਨਾਲ ਵਾਕ ਬਣਤਰ ਦੀਆਂ ਬੇਸ਼ੁਮਾਰ ਅਸ਼ੁੱਧੀਆਂ ਦਾ ਵਿਦਮਾਨ ਹੋਣਾ ਇਕ ਆਮ ਵਰਤਾਰਾ ਹੈ। ਚਰਚਾ ਅਧੀਨ ਪੁਸਤਕ ਵਿਚ ਵੀ ਸ਼ਬਦ-ਜੋੜਾਂ ਤੇ ਪਰੂਫ਼ ਰੀਡਿੰਗ ਦੀਆਂ ਅਨੇਕਾਂ ਗ਼ਲਤੀਆਂ ਦ੍ਰਿਸ਼ਟੀਗੋਚਰ ਹੁੰਦੀਆਂ ਹਨ। ਬਹੁਤ ਸਾਰੇ ਵਾਕ, ਵਾਕ-ਬਣਤਰ ਪੱਖੋਂ ਅਸ਼ੁੱਧ ਹੋਣ ਕਾਰਨ ਕਥਾ ਦੀ ਰਵਾਨਗੀ ਵਿਚ ਵਿਘਨ ਬਣਦੇ ਹੋਏ ਪਾਠਕ ਦੀ ਇਕਾਗਰਤਾ ਭੰਗ ਕਰਦੇ ਹਨ। ਫ਼ਲਸਰੂਪ ਕਹਾਣੀਆਂ ਦੀ ਪੜ੍ਹਨ ਤੇ ਸੰਚਾਰ ਯੋਗਤਾ ਨੂੰ ਵੀ ਪ੍ਰਭਾਵਤ ਕਰਦੇ ਹਨ।

'ਮੰਥਨ' ਪੁਸਤਕ ਛਪਵਾਉਣ ਲਈ ਵਰਤੀ ਗਈ ਬੇਧਿਆਨੀ ਤੇ ਜਲਦਬਾਜ਼ੀ ਦਾ ਇਕ ਹੋਰ ਦਿਲਚਸਪ ਪ੍ਰਮਾਣ ਵੀ ਵਰਣਨਯੋਗ ਹੈ। ਪੁਸਤਕ ਦੇ ਮੁੱਢਲੇ ਸ਼ਬਦਾਂ ਅਨੁਸਾਰ 'ਪਤੀ-ਪਰਮੇਸ਼ਵਰ' ਕਹਾਣੀ ਪੁਸਤਕ ਵਿਚ ਸ਼ਾਮਲ ਦੱਸੀ ਗਈ ਹੈ, ਜਦੋਂ ਕਿ ਪੁਸਤਕ 'ਮੰਥਨ' ਵਿਚ ਇਸ ਸਿਰਲੇਖ ਵਾਲੀ ਕੋਈ ਕਹਾਣੀ ਸ਼ਾਮਲ ਹੀ ਨਹੀਂ ਹੈ। ਜ਼ਿਆਦਾਤਰ ਕਹਾਣੀਆਂ ਵਿਚ 'ਮੈਂ' ਪਾਤਰ ਦੇ ਲਗਾਤਾਰ ਹਾਜ਼ਰ ਰਹਿਣ ਸਦਕਾ ਕਹਾਣੀਆਂ ਦੇ ਬਿਰਤਾਂਤ ਵਿਚੋਂ ਲੇਖਕ ਦੀ ਸਿੱਧੀ ਦਖ਼ਲਅੰਦਾਜ਼ੀ ਝਲਕਦੀ ਪ੍ਰਤੀਤ ਹੁੰਦੀ ਰਹਿੰਦੀ ਹੈ। ਫ਼ਲਸਰੂਪ ਨਿਧੀ (ਤੰਦ) ਤੇ ਸੀਬੋ (ਮਾਂ) ਵਿਚ ਸਾਹਿਤ/ਜ਼ਿੰਦਗੀ ਦੇ ਨਾਇਕ ਬਣਨ ਦੀਆਂ ਸੰਭਾਵਨਾਵਾਂ ਹੋਣ ਦੇ ਬਾਵਜੂਦ ਸੰਗ੍ਰਹਿ ਵਿਚ ਕਿਸੇ ਨਾਇਕ ਜਾਂ ਨਾਇਕਾ ਦੀ ਸਿਰਜਣਾ ਸੰਭਵ ਨਹੀਂ ਹੋ ਸਕੀ।

ਫਿਰ ਵੀ ਨਿਰਸੰਕੋਚ ਕਿਹਾ ਜਾ ਸਕਦਾ ਹੈ ਕਿ ਅਸ਼ਵਨੀ, ਕਹਾਣੀ ਦੀਆਂ ਵਿਧਾਗਤ ਸੰਭਾਵਨਾਵਾਂ ਤੇ ਸੀਮਾਵਾਂ ਬਾਰੇ ਲੋੜੀਂਦੀ ਸੂਝ ਰੱਖਣ ਵਾਲਾ ਲੇਖਕ ਹੈ। ਖ਼ਾਸ ਕਰਕੇ ਕਹਾਣੀ ਨੂੰ ਆਰੰਭ ਕਰਨ ਦੀ ਜੁਗਤ ਬੜੀ ਉਤਸੁਕਤਾ ਜਗਾਉਣ ਵਾਲੀ ਹੈ। ਇਸ ਲਈ ਉਸ ਦੇ ਪਲੇਠੇ ਕਹਾਣੀ ਸੰਗ੍ਰਹਿ ਦਾ ਸੁਆਗਤ ਕਰਦਿਆਂ ਉਮੀਦ ਕੀਤੀ ਜਾ ਸਕਦੀ ਹੈ ਕਿ ਉਹ ਪੰਜਾਬੀ ਕਹਾਣੀ ਦੀ 'ਤੰਦ' ਟੁੱਟਣ ਨਹੀਂ ਦੇਵੇਗਾ।○○

(ਡਾ.) ਤਾਰਾ ਸਿੰਘ

---


'ਸਿਰਜਣਾ' ਬਾਰੇ ਜਾਣਕਾਰੀ

| | | |
|---|---|---|
| 1. | ਪ੍ਰਕਾਸ਼ਨ ਸਥਾਨ | 225-ਬੀ, ਮਖਦੂਮਪੁਰਾ, ਜਲੰਧਰ |
| 2. | ਪ੍ਰਕਾਸ਼ਨ ਕਾਲ | ਤ੍ਰੈਮਾਸਕ |
| 3. | ਛਾਪਕ, ਪ੍ਰਕਾਸ਼ਕ ਤੇ ਮਾਲਕ | ਸੁਰਿੰਦਰ ਮੋਹਨ ਸਿੰਘ |
| 4. | ਕੌਮੀਅਤ | ਭਾਰਤੀ |
| 5. | ਪਤਾ | 225-ਬੀ, ਮਖਦੂਮਪਰਾ, ਜਲੰਧਰ |
| 6. | ਸੰਪਾਦਕ | ਰਘਬੀਰ ਸਿੰਘ |
| 7. | ਕੌਮੀਅਤ | ਭਾਰਤੀ |
| 8. | ਪਤਾ | 1728, ਸੈਕਟਰ 43-ਬੀ, ਚੰਡੀਗੜ੍ਹ |

ਮੈਂ, ਸਰਿੰਦਰ ਮੋਹਨ ਸਿੰਘ, ਐਲਾਨ ਕਰਦਾ ਹਾਂ ਕਿ ਉਪਰੋਕਤ ਵੇਰਵਾ ਮੇਰੇ ਗਿਆਨ ਤੇ ਵਿਸ਼ਵਾਸ ਅਨੁਸਾਰ ਸਹੀ ਹੈ।
ਮਿਤੀ : 28 ਫਰਵਰੀ 2012

ਦਸਤਖਤ : ਸੁਰਿੰਦਰ ਮੋਹਨ ਸਿੰਘ, ਪ੍ਰਕਾਸ਼ਕ

ਪ੍ਰਿੰਟਰ, ਪਬਲਿਸ਼ਰ ਤੇ ਮਾਲਕ ਸੁਰਿੰਦਰ ਮੋਹਨ ਸਿੰਘ ਨੇ ਸਿਰਜਣਾ ਪ੍ਰਿੰਟਰਜ਼ ਐਂਡ ਸਟੇਸ਼ਨਰਜ਼, ਐਸ. ਸੀ. ਐਫ. 112, ਫੇਜ਼ 7, ਮੋਹਾਲੀ ਤੋਂ ਛਪਵਾ ਕੇ, 225-ਬੀ, ਮਖਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਤ ਕੀਤਾ।
ਸੰਪਾਦਕ : ਰਘਬੀਰ ਸਿੰਘ

ਪ੍ਰਕਾਸ਼ਨ ਮਿਤੀ : 1 ਅਪਰੈਲ, 2012

**SIRJANA** Literary Punjabi Quarterly Chandigarh

**No. 164** April-June 2012

Registered with the Registrar of Newspapers for India vide R.N. 10215/65